[ਸਰਦਾਰ ਗੁਰਮੀਤ ਸਿੰਘ 'ਮੀਤ']

ਹੈ। ਜਿਥੇ ਮੈਂ ਇਸ ਬਿਲ ਦੇ ਉਦੇਸ਼ਾਂ ਦੀ ਪ੍ਰੋੜ੍ਹਤਾ ਕਰਦਾ ਹਾਂ ਉਥੇ ਨਾਲ ਹੀ ਨਾਲ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਪਾਸ ਬੇਨਤੀ ਕਰਾਂਗਾ ਕਿ ਜਿਥੇ ਦਿਹਾਤਾਂ ਵਿਚ ਰਹਿਣ ਵਾਲਿਆਂ ਦੇ ਫ਼ਾਇਦੇ ਲਈ ਟੈਕਸ ਲਗਾਇਆ ਜਾ ਰਿਹਾ ਹੈ ਅਤੇ ਪੰਜ ਸਾਲਾ ਪਲਾਨ ਦੀਆਂ ਸਕੀਮਾਂ ਨੂੰ ਪੂਰਾ ਕਰਨ ਲਈ ਟੈਕਸ ਲਗਾਇਆ ਜਾ ਰਿਹਾ ਹੈ ਉਥੇ taxation ਦੇ ਬੁਨਿਆਦੀ ਅਸੂਲ ਨੂੰ ਸਾਹਮਣੇ ਰਖਣਾ ਜ਼ਰੂਰੀ ਹੈ। ਇਹ ਟੈਕਸ income tax ਦੀ ਸ਼ਰਹ ਅਨੁਸਾਰ ਇਨਸਾਫ਼ ਸਹਿਤ ਹਰ ਤਬਕੇ ਤੇ ਲਗਾਇਆ ਜਾਣਾ ਚਾਹੀਦਾ ਹੈ। ਗਿਆਨੀ ਜੀ ਨੇ ਇਸ ਗੱਲ ਬਾਰੇ ਯਕੀਨ ਵੀ ਦਿਵਾਇਆ ਹੈ। ਮੈਂ ਫਿਰ ਵੀ ਬੇਨਤੀ ਕਰਾਂਗਾ ਕਿ ਦੂਸਰੀ ਪੰਜ ਸਾਲਾ ਪਲਾਨ ਨੂੰ ਕਾਮਯਾਬ ਜੇਕਰ ਕਰਨਾ ਹੈ ਤਾਂ ਪੰਜਾਬ ਵਿਚ ਵਸਣ ਵਾਲੇ ਹਰਿਕ ਤੇ ਇਕੋ ਜਿਹਾ ਟੈਕਸ ਲਗਾਇਆ ਜਾਣਾ ਚਾਹੀਦਾ ਹੈ। ਪਰ ਇਸ ਬਿਲ ਨੂੰ ਵੇਖ ਕੇ ਅਸਾਡੇ ਖਦਸਾਤ ਹੋਰ ਵੀ ਪੂਰੇ ਹੁੰਦੇ ਜਾਪਦੇ ਹਨ। Land Revenue ਸ਼ਹਿਰਾਂ ਅਤੇ ਪਿੰਡਾਂ ਬਾਰੇ ਬਿਲ ਦੋਵੇਂ ਇਕੱਠੇ ਹੀ ਸਨ ਪਰ ਪਿੰਡਾਂ ਤੇ ਟੈਕਸ ਲਾਉਣ ਵਾਲਾ ਬਿਲ ਸਾਡੇ ਸਾਹਮਣੇ ਪੇਸ਼ ਹੋ ਗਿਆ ਹੈ ਅਤੇ ਸ਼ਹਿਰਾਂ ਤੇ ਟੈਕਸ ਲਾਉਣ ਵਾਲਾ ਪਛੜ ਗਿਆ ਹੈ।

ਇਸ ਦੇ ਨਾਲ ਹੀ ਮੈਂ ਬੇਨਤੀ ਕਰਾਂਗਾ ਕਿ uneconomic holdings ਜੋ ਪਿੰਡਾਂ ਵਿਚ ਹਨ ਉਨ੍ਹਾਂ ਬਾਰੇ ਪਿੰਡ ਵਾਲਿਆਂ ਅਤੇ economists ਨੇ ਵੀ ਕਿਹਾ ਹੈ ਕਿ ਇਨ੍ਹਾਂ ਤੇ Income tax ਦੀ ਸ਼ਰਹ ਦੇ ਆਧਾਰ ਤੇ ਟੈਕਸ ਲਗਾਇਆ ਜਾਵੇ। ਇਨ੍ਹਾਂ ਹੋਲਡਿੰਗਜ਼ ਤੇ ਮਾਲੀਆ ਅਤੇ ਹਾਲ਼ਾ ਬਾਕੀ ਜ਼ਮੀਨ ਦੇ ਮਾਲਕਾਂ ਜਿਹਾ ਨਹੀਂ ਲੈਣਾ ਚਾਹੀਦਾ। Select Committee ਨੇ ਇਸ ਗੱਲ ਤੇ note of dissent ਵੀ ਦਿੱਤਾ ਹੈ ਅਤੇ ਉਥੇ ਵੀ ਦਲੀਲ ਦਿੱਤੀ ਹੈ ਕਿ ਸ਼ਡੂਲ ਵਿਚ ਘਟੋ ਘਟ ਮਾਲੀਆ ਜੋ ਸਪੈਸ਼ਲ ਚਾਰਜ ਤੋਂ exempt ਕੀਤਾ ਜਾਵੇ ਉਹ ਪੰਜਾਹ ਦੀ ਬਜਾਏ ਸੱਤਰ ਰੁਪਏ ਹੋਵੇ। ਮੈਂ ਵਜ਼ੀਰ ਸਾਹਿਬ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਕਈ ਥਾਈਂ ਸ਼ਰਹ ਵਖ ਵਖ ਰਖੀ ਗਈ ਹੈ ਜਿਵੇਂ ਮਲੇਰਕੋਟਲੇ ਵਿਚ 18 ਰੁਪਏ ਫੀ ਏਕੜ ਹਾਲਾ, ਹੁਸ਼ਿਆਰਪੁਰ ਵਿਚ ਪੰਜ ਰੁਪਏ ਛੇ ਆਨੇ ਫੀ ਏਕੜ ਅਤੇ ਅਜਨਾਲਾ ਆਦਿ ਤਹਿਸੀਲਾਂ ਵਿਚ ਤਿੰਨ ਰੁਪਏ 12 ਆਨੇ ਫੀ ਏਕੜ। ਇਸ ਤਰ੍ਹਾਂ ਇਹ 50 ਰੁਪਏ ਤਾਂ ਥੋੜ੍ਹੇ ਜਿਹੇ ਏਕੜਾਂ ਦੇ ਹੀ ਬਣ ਜਾਂਦੇ ਹਨ। ਮੈਂ ਇਹ ਨੋਟ ਦਿੱਤਾ ਸੀ ਕਿ ਜਿਥੇ 50 ਰੁਪਏ ਤੋਂ surcharge ਲਾਉਣ ਦੀ ਸਕੀਮ ਹੈ ਉਥੇ ਇਸ ਨੂੰ 70 ਰੁਪਏ ਤਕ ਰੇਜ਼ ਕਰ ਦਿੱਤਾ ਜਾਵੇ। ਕਿਉਂਕਿ ਕਈ ਥਾਈਂ 5—7 ਜਾਂ 10 ਏਕੜ ਜ਼ਮੀਨ ਵਾਲੇ ਇਸ ਟੈਕਸ ਨੂੰ ਨਹੀਂ ਦੇ ਸਕਦੇ ਤੇ 70 ਕਰਨ ਨਾਲ ਉਹ ਇਸ ਤੋਂ ਬਚੇ ਰਹਿਣਗੇ ਅਤੇ ਟੈਕਸ ਉਨ੍ਹਾਂ ਤੇ ਲਾਇਆ ਜਾਵੇ ਜੋ ਇਸ ਭਾਰ ਨੂੰ ਝਲ ਸਕਣ। ਇਹ ਠੀਕ ਹੈ ਕਿ ਪੰਜ ਸਾਲਾ ਪਲਾਨ ਨੂੰ ਪੂਰਾ ਕਰਨ ਲਈ ਪੈਸੇ ਕੱਠੇ ਕਰਨ ਲਈ ਕਿਸੇ ਉਪਰਾਲੇ ਦੀ ਲੋੜ ਹੈ ਪਰ ਟੈਕਸਾਂ ਦਾ ਭਾਰ ਉਨ੍ਹਾਂ ਤੇ ਪਾਇਆ ਜਾਵੇ ਜੋ ਝਾਲ ਝਲ ਸਕਦੇ ਹੋਣ। ਇਸ ਲਈ ਮੈਂ ਤਜਵੀਜ਼ ਕਰਾਂਗਾ ਕਿ ਜਿਸ ਤਰ੍ਹਾਂ income tax ਦੀ ਸ਼ਰਹ ਅਨੁਸਾਰ ਤਿੰਨ ਹਜ਼ਾਰ ਤੋਂ ਉਪਰ ਆਮਦਨ ਵਾਲਿਆਂ ਨੂੰ ਲਾਇਆ ਜਾਂਦਾ ਹੈ ਇਸੇ ਤਰ੍ਹਾਂ surcharge ਲਾਉਣ ਵੇਲੇ ਤੇ ਜ਼ਮੀਨ 30 ਘੁਮਾਂ ਛੱਡ ਕੇ ਲਾ ਦਿੱਤੇ ਜਾਣ ਪਰ ਮਾਲੀਆ income tax ਵਾਂਙੂ ਕਿਸੇ ਖਾਸ ਹੱਦ ਤੋਂ ਥੱਲੇ ਜ਼ਮੀਨ ਵਾਲੇ ਵਾਹੀਦਾਰ ਤੇ ਨਹੀਂ ਲਗਣਾ ਚਾਹੀਦਾ ਕਿਉਂਕਿ ਉਹ ਤਾਂ ਅਗੇ ਹੀ ਗੁਜ਼ਾਰਾ ਨਹੀਂ ਕਰ ਸਕਦੇ। ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰਾਂਗਾ ਕਿ surcharge ਲਾਉਂਣ ਲਗਿਆਂ 70 ਰੁਪਏ ਮਾਲੀਆ ਜਾਂ 30 ਏਕੜ ਦੀ holding ਜ਼ਰੂਰ ਛੱਡ ਦੇਣੀ ਚਾਹੀਦੀ ਹੈ।

ਜੇਕਰ ਇਸ ਤਰ੍ਹਾਂ ਨਾ ਕੀਤਾ ਗਿਆ ਤਾਂ ਅਸੀਂ ਕਦੀ ਵੀ ਆਪਣਾ ਬਜਟ balance ਨਹੀਂ ਕਰ ਸਕਾਂਗੇ । ਜੇਕਰ ਕੋਈ ਸਖਤ ਕਦਮ ਨਾ ਚੁਕਿਆ ਗਿਆ ਤਾਂ ਮੈਂ ਸਮਝਦਾ ਹਾਂ ਕਿ ਜਿਨ੍ਹਾਂ ਜ਼ਿਮੀਂਦਾਰਾਂ ਨੇ ਆਪਣੀਆਂ ਜ਼ਮੀਨਾਂ ਫਾਰੈਸਟ ਵਿਭਾਗ ਦੇ ਹਵਾਲੇ ਕਰ ਦਿੱਤੀਆਂ ਹਨ ਉਨ੍ਹਾਂ ਨੂੰ ਸਰਕਾਰ ਨਹੀਂ ਲੈ ਸਕੇਗੀ । ਇਸ ਲਈ ਇਸ ਬਿਲ ਵਿਚ ਅਜਿਹੀਆਂ ਤਰਮੀਮਾਂ ਕਰਨ ਦੀ ਲੋੜ ਹੈ ਜਿਨ੍ਹਾਂ ਨਾਲ ਇਸ ਬਿਲ ਨੂੰ ਮਜ਼ਬੂਤ ਕਰਨ ਦੀ ਕੋਸ਼ਸ਼ ਪੂਰੀ ਕੀਤੀ ਜਾ ਸਕੇ ਅਤੇ ਪੰਜ ਸਾਲਾ ਪਲਾਨ ਲਈ ਹੋਰ ਪੈਸੇ ਮਿਲ ਸਕਣ ।

ਇਸ ਤੋਂ ਇਲਾਵਾ ਕਈ ਵੇਰ ਆਵਾਜ਼ ਉਠਾਈ ਗਈ ਹੈ ਕਿ uneconomic holdings ਦੇ ਜੋ ਮਾਲਕ ਹਨ ਉਨ੍ਹਾਂ ਨੂੰ ਮਾਲੀਏ ਤੋਂ ਛੋਟ ਦਿੱਤੀ ਜਾਵੇ ਇਸ ਲਈ ਅਸਾਨੂੰ ਅਜੇ ਪ੍ਰਬੰਧ ਕਰਨੇ ਚਾਹੀਦੇ ਹਨ ਜਿਨ੍ਹਾਂ ਰਾਹੀਂ uneconomic holding ਵਾਲਿਆਂ ਦੀ ਮਦਦ ਕੀਤੀ ਜਾ ਸਕੇ । ਗੌਰਮੈਂਟ ਦਾ ਜੀ ਤਾਂ ਕਰਦਾ ਹੈ ਕਿ ਇਸ ਤਰ੍ਹਾਂ ਦਾ ਪ੍ਰਬੰਧ ਕੀਤਾ ਜਾਵੇ ਤੇ ਅਸੀਂ ਵੀ plead ਕਰਦੇ ਰਹੇ ਹਾਂ ਇਸ ਲਈ ਕਿਉਂ ਨਾ ਇਸ ਗੱਲ ਦਾ ਪ੍ਰਬੰਧ ਕੀਤਾ ਜਾਵੇ ਪਰ ਇਹ ਤਾਂ ਹੀ ਮੁਮਕਿਨ ਹੈ ਜੇਕਰ bigger brothers ਜਾਂ ਵਡੇ ਲੈਂਡਲਾਰਡਜ਼ ਇਸ ਨੂੰ ਮਨਜ਼ੂਰ ਕਰ ਲੈਣ । ਜਦੋਂ ਤੱਕ ਉਹ ਇਸ ਨੂੰ ਮਨਜ਼ੂਰ ਨਹੀਂ ਕਰਦੇ ਉਦੋਂ ਤੱਕ ਬਜਟ ਨੂੰ balance ਨਹੀਂ ਕੀਤਾ ਜਾ ਸਕਦਾ । ਬਜਟ ਨੂੰ balance ਕਰਨਾ ਸਰਕਾਰ ਲਈ ਵੀ ਨਾਮੁਮਕਿਨ ਗੱਲ ਹੈ । ਇਸ ਦੇ ਨਾਲ ਹੀ ਇਕ ਹੋਰ ਗੱਲ ਲਈ ਵੀ ਅਸੀਂ ਯਤਨ ਕਰ ਸਕਦੇ ਹਾਂ ਕਿ ਜੋ Land Revenue ਦੀ ਛੋਟ deserve ਕਰਦੇ ਹਨ ਉਨ੍ਹਾਂ ਨੂੰ exemption ਮਿਲ ਸਕੇ । ਇਹ ਤਦ ਹੀ ਹੋ ਸਕਦਾ ਹੈ ਜਦੋਂ ਦੂਜੇ ਉਪਰਲੇ sections ਕੁਝ ਕੁਰਬਾਨੀ ਕਰਨ ।

ਜਿਥੋਂ ਤੱਕ ਇਸ ਬਿਲ ਦੇ ਅਸੂਲ ਦਾ ਤੁਅੱਲਕ ਹੈ ਇਹ ਇਕ ਚੰਗਾ ਬਿਲ ਹੈ । ਇਸ ਨੂੰ ਹੋਰ ਵੀ ਬਿਹਤਰ ਬਣਾਇਆ ਜਾ ਸਕਦਾ ਹੈ ਜੇਕਰ ਇਹ ਖਿਆਲ ਰਖਿਆ ਜਾਵੇ ਕਿ ਜੋ ਵਧ ਮਾਲੀਆ ਦੇਣ ਵਾਲਾ ਹੈ ਉਸਤੇ ਵਧ ਬੋਝ ਪਏ ਅਤੇ ਘਟ ਵਾਲਿਆਂ ਤੇ ਘਟਦਾ ਜਾਵੇ ।

ਜਿਨ੍ਹਾਂ ਦੀ holding 5 ਏਕੜ ਹੈ ਜਾਂ ਜਿਨ੍ਹਾਂ ਦਾ ਗੁਜ਼ਾਰਾ ਨਹੀਂ ਹੋ ਸਕਦਾ ਉਨ੍ਹਾਂ ਨੂੰ exemption ਮਿਲਣੀ ਚਾਹੀਦੀ ਹੈ । ਇਹ ਬਿਲ ਜੋ ਪਾਸ ਕੀਤਾ ਜਾ ਰਿਹਾ ਹੈ ਇਸ ਦਾ ਨਤੀਜਾ ਇਹ ਹੋਵੇਗਾ ਕਿ ਕਦੀ ਉਹ ਵੀ ਮੌਕਾ ਆਵੇਗਾ ਕਿ ਜੋ ਕਦਮ ਸਰਕਾਰ ਨੇ ਇਸ ਬਿਲ ਰਾਹੀਂ ਉਠਾਇਆ ਹੈ ਇਸ ਤੋਂ ਅਗਾਂਹ ਨੂੰ ਹੋਰ ਚੰਗੇ ਕਦਮ ਉਠਾਏ ਜਾਣ ਦੀ ਆਸ ਕੀਤੀ ਜਾ ਸਕਦੀ ਹੈ । ਅਤੇ ਆਸ ਕੀਤੀ ਜਾ ਸਕਦੀ ਹੈ ਕਿ ਮਾਲੀਆ graded income tax ਅਨੁਸਾਰ ਲਗਾਇਆ ਜਾਵੇ ਅਤੇ uneconomic holdings ਤੇ ਮਾਲੀਆ ਮਾਫ਼ ਕਰਨ ਦੇ ਕਦਮ ਵੀ ਉਠਾਏ ਜਾ ਸਕਦੇ ਹਨ । ਮੈਂ ਇਸ ਬਿਲ ਦੀ ਅਸੂਲਨ ਪ੍ਰੋੜ੍ਹਤਾ ਕਰਦਾ ਹਾਂ ।

ਸਰਦਾਰ ਗੁਰਮੀਤ ਸਿੰਘ ਮੀਤ (ਬਾਘਾ ਪੁਰਾਣਾ 'ਜਨਰਲ') : ਸਪੀਕਰ ਸਾਹਿਬ, ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਅਸਾਡੇ ਪਿੰਡ ਜੋ ਸਦੀਆਂ ਤੋਂ ਪਛੜੇ ਹੋਏ ਹਨ ਉਨ੍ਹਾਂ ਵਿਚ ਬਿਜਲੀ ਪਹੁੰਚ ਸਕੇ, ਨਹਿਰਾਂ ਦਾ ਪਾਣੀ ਪਹੁੰਚ ਸਕੇ, ਪੰਜ ਸਾਲਾ ਪਲਾਨ ਹੇਠ ਆਈਆਂ ਸਕੀਮਾਂ ਨੂੰ ਚਾਲੂ ਕਰਨ ਲਈ ਸੜਕਾਂ ਪਹੁੰਚ ਸਕਣ ਅਤੇ ਇਸੇ ਆਸ਼ੇ ਨਾਲ ਇਹ ਬਿਲ ਲਿਆਂਦਾ ਗਿਆ

**श्री शेर सिंह** (झज्जर 'जनरल') : अध्यक्ष महोदय, यह जो बिल हमारे आगे है, इस की जैसे श्री इंद्र सिंह जी ने कहा है, बहुत ज़रूरत महसूस नहीं होती । अगर इस तरीके का बिल एक साल पहले आता, तब कोई फायदा भी था। पिछले दिनों में हम ने surplus area निकालने के लिये एक बिल पास किया है। जिस में यह ज़रूरी है कि हर आदमी 6 महीने के अन्दर अन्दर अपनी ज़मीन के बारे इत्तलाह दे। जिन के पास 30 standard acres से ज़्यादा ज़मीन थी वह अधिक ज़मीन बेच कर नये सिरे से reserve करा सकते हैं। जिन बड़े आदमियों से इस लगान की वसूली की जानी चाहिये थी वह बच चुके हैं। अब यह लगेगा उन पर जो कि छोटे ज़मींदार हैं। जिन के पास 20 एकड़ से 30 एकड़ तक ज़मीन है। जब इस बिल की बातचीत हो रही थी तो मैं ने U.P. से दरियाफ्त किया। उन से यह भी पूछा गया कि वहां भूमि की आमदनी का assessment कैसे किया जाता है। यह पता लगाना कि किस खेत में कितनी पैदावार हुई है, बहुत मुश्किल काम है। यू० पी० में एक बीघे का जितना लगान उन को देना पड़ता है उस से 25 गुना आमदनी उस बीघे की समझी जाती है। U.P. में Agricultural income tax उस पर लगता है जिस की 4,200 से ऊपर सालाना आमदनी हो या 168 से ऊपर सालाना लगान देता हो। लेकिन पंजाब में यह उन पर भी लगता है जो 50 से ऊपर सालाना लगान देते हैं। यह सिद्धांत ठीक है कि जिस की जैसी आमदनी है वैसा ही उस पर टैक्स हो। हम agricultural income tax लेने की बजाय उस के बदले में यह टैक्स लेना चाहते हैं। यह एक सीधा हिसाब है कि जिस आदमी को जो लगान देना पड़ता है उस से 25 गुना आमदनी उस की इस खेती के द्वारा समझ लीजिए। अगर हम पंजाब के किसानों की आमदनी का मुकाबला दूसरे प्रांतों के साथ करें तो मालूम होगा कि यहां थोड़ी आमदन पर आमदनी टैक्स देना पड़ता है जब कि दूसरे प्रान्तों में यह tax उन पर लगता है जो 160 से ऊपर या कम से कम 150 से ऊपर सालाना लगान देते हैं। मगर हमारे हां यह उन पर लगता है जो 50 या 50 से ऊपर सालाना लगान देते हैं चाहे उन के पास 10 या 15 एकड़ ज़मीन है या 20 एकड़ है या ज़्यादा से ज़्यादा 30 एकड़ है। यह ऐसे किसान को देना पड़ता है जो स्वयं हल चलाता है। Surcharge जो ऐसे किसानों पर लगता है वह कम से कम 6 आने रुपया के करीब लगता है। जो आदमी रु. 20 से ऊपर लगान देता है उस से यह 6 आने surplus लिया जाता है और 8 आने रुपया यह नया टैक्स हो गया। इस प्रकार से टैक्स का बोझ भी ग़रीब और middle class के आदमी पर पड़ता है। अगर हम देश में सभी प्रान्तों के साथ इन figures का मुकाबला करके देखें तो हमारे प्रान्त में इस tax का भार छोटे किसानों पर ही है। क्या ऐसे छोटे ज़मींदारों से यह टैक्स लेना अनुचित नहीं है ?

अगर ज्ञानी जी का यह विचार है कि इन्होंने Planning Commission के सामने बिलों की संख्या रखनी है और इस से उन की तसल्ली हो जायेगी कि पंजाब सरकार योजना के लिये टैक्स लगा रही है, अगर वह इस दृष्टि से विचार करते हैं तब ठीक है। अगर ज्ञानी जी यह समझते हों कि एक बिल की तादाद Planning Commission के सामने रख देने से रुपया मिलने में आसानी हो जायेगी तो तादाद बढ़ाने के लिये बेशक

ਕੇਰਾਲਾ ਸਰਕਾਰ ਵਲੋਂ ਵੀ ਇਸ ਬਾਰੇ ਕਿਹਾ ਗਿਆ ਹੈ । ਸਰਦਾਰ ਅੱਛਰ ਸਿੰਘ ਛੀਨਾ ਨੇ ਵੀ ਆਪਣੇ ਵੱਲੋਂ note of dissent ਦਿੱਤਾ ਹੈ । ਇਸ ਵਿਚ ਉਨ੍ਹਾਂ ਨੇ 20 ਏਕੜ ਜਾ 80 ਰੁਪਏ ਦੀ ਲਿਮਿਟ ਨੂੰ ਮੰਨਿਆ ਹੈ ਕਿ ਇਸ ਤੋਂ ਉਤੇ surcharge ਲਾਇਆ ਜਾਵੇ । ਇਹ so-called ਮੁਜ਼ਾਰਿਆਂ ਅਤੇ ਕਿਸਾਨਾਂ ਦੇ ਆਪਣੇ ਆਪ ਨੂੰ ਵਡੇ ਤੋਂ ਵੱਡੇ ਹਮਦਰਦ ਕਹਿੰਦੇ ਨੇ । ਸਾਡੀ ਸਰਕਾਰ ਨੇ ਪਿੰਡਾਂ ਵਾਲਿਆਂ ਲਈ ਅਜੇ ਤੱਕ ਸ਼ਹਿਰੀਆਂ ਦੇ ਮੁਕਾਬਲੇ ਤੇ ਤਰੱਕੀ ਦੀਆਂ ਸਕੀਮਾਂ ਨਹੀਂ ਪੂਰੀਆਂ ਕੀਤੀਆਂ । ਉਨ੍ਹਾਂ ਲੋਕਾਂ ਲਈ ਸੜਕਾਂ ਨਹੀਂ, ਪੂਰੇ ਪੁਲ ਨਹੀਂ, ਸਕੂਲ ਨਹੀਂ ਅਤੇ ਹੋਰ ਕਈ ਤਰ੍ਹਾਂ ਦੀਆਂ ਸਹੂਲਤਾਂ ਨਹੀਂ । ਲੇਕਿਨ ਜਦੋਂ ਟੈਕਸਾਂ ਦਾ ਸਵਾਲ ਹੁੰਦਾ ਹੈ, ਚੰਦਾ development ਲਈ ਉਗਰਾਹੁਣ ਦੀ ਲੋੜ ਹੁੰਦੀ ਹੈ ਤਾਂ ਇਨ੍ਹਾਂ ਤੇ ਕਿਸਮ ਕਿਸਮ ਦੇ ਟੈਕਸ ਲਾਏ ਜਾਂਦੇ ਹਨ ਜਿਸ ਤਰ੍ਹਾਂ ਕਿ surcharge, ਚੁਲ੍ਹਾ ਟੈਕਸ, ਲੋਕਲ ਰੇਟ, ਚੌਕੀਦਾਰਾ, ਵਗ਼ੈਰਾ । ਟੈਕਸ ਲਾਉਣਾ ਹੋਵੇ ਤਾਂ ਪਿੰਡਾਂ ਵਾਲਿਆਂ ਤੇ ਅਤੇ ਜਦੋਂ ਸਕੂਲ ਖੋਲ੍ਹਣੇ ਹੋਣ ਤਾਂ ਪਹਿਲਾਂ ਸ਼ਹਿਰ ਵਾਲਿਆਂ ਦਾ ਖਿਆਲ ਰਖਿਆ ਜਾਂਦਾ ਹੈ । ਸ਼ਹਿਰੀਆਂ ਦੇ ਮੁਕਾਬਲੇ ਤੇ ਪੇਂਡੂਆਂ ਲਈ ਬੜਾ ਤੰਗ ਨਜ਼ਰੀਆ ਰਖਿਆ ਜਾਂਦਾ ਹੈ । ਇਸ ਬਿਲ ਦੇ ਪੇਸ਼ ਕਰਨ ਵੇਲੇ ਗਿਆਨੀ ਜੀ ਵਲੋਂ ਉਨ੍ਹਾਂ ਦੀ ਸਪੀਚ ਵਿਚ ਇਹ ਕਿਤੇ ਨਹੀਂ ਜ਼ਾਹਰ ਕੀਤਾ ਗਿਆ ਕਿ ਇਹ ਟੈਕਸ ਉਹ ਕਿਹੜੇ ਤਬਕੇ ਤੋਂ ਲੈਣਗੇ । ਐਸੀ ਕੋਈ ਤਜਵੀਜ਼ ਨਹੀਂ ਆਈ ਕਿ ਇਹ ਕਿਵੇਂ ਕਿਸੇ ਵੱਡੇ ਤਬਕੇ ਤੇ ਲਾਗੂ ਹੋਵੇਗਾ । ਇਹ ਸਾਫ਼ ਜ਼ਾਹਿਰ ਹੈ ਕਿ ਇਹ ਇਕੋ ਹੀ ਤਬਕੇ ਤੇ ਲਗਦਾ ਹੈ, ਜਿਸ ਤੇ ਕਿ ਪਹਿਲਾਂ ਹੀ ਟੈਕਸਾਂ ਦਾ ਬੋਝ ਹੈ ਅਤੇ ਕਈ ਕਿਸਮ ਦੀਆਂ ਸਕੀਮਾਂ ਲਿਆ ਕੇ ਇਸ ਕਿਸਮ ਦੇ ਯਤਨ ਕੀਤੇ ਗਏ ਹਨ ਕਿ ਇਕ ਖਾਸ ਤਬਕੇ ਤੇ ਜ਼ੋਰਾ ਜ਼ਰਬੀ ਟੈਕਸ ਲਾ ਦਿੱਤਾ ਜਾਏ ।

**ਸ੍ਰੀ ਸਪੀਕਰ :** ਸਿਰਫ਼ ਇਹੋ ਬਿਲ ਹੈ ਜਿਸ ਤੇ ਮਨਿਸਟਰ ਸਾਹਿਬ ਨੇ assurance ਦਿੱਤੀ ਹੈ, ਹੋਰ comments ਕਰਨ ਦਾ ਕੀ ਫ਼ਾਇਦਾ ਹੈ । (This is the only Bill in which the Minister has given an assurance. It is no use making any further comments.)

**ਸਰਦਾਰ ਗੁਰਮੀਤ ਸਿੰਘ ਮੀਤ :** ਬਹੁਤ ਅੱਛਾ ਜੀ, ਮੇਰਾ ਕਹਿਣ ਦਾ ਮਤਲਬ ਹੈ ਕਿ 5 ਏਕੜ ਤੇ ਵਾਹੀ ਕਰਨ ਵਾਲਾ ਗਰੀਬ ਕਿਸਾਨ ਕਿਸੇ ਤਰੀਕੇ ਨਾਲ ਬਚ ਸਕੇ । ਮੈਂ ਮਨਿਸਟਰ ਸਾਹਿਬ ਦੀ ਸੇਵਾ ਵਿਚ ਬੇਨਤੀ ਕਰਦਾ ਹਾਂ ਕਿ ਇਸ ਵੇਲੇ ਇਸ ਲਿਮਿਟ ਨੂੰ ਖਾਸਾ ਉਚੇ ਤਬਕੇ ਤੇ ਲਾਉਣਾ ਚਾਹੀਦਾ ਹੈ, ਇਹ ਛੋਟੇ ਤਬਕੇ ਤੇ ਨਹੀਂ ਹੋਣਾ ਚਾਹੀਦਾ । ਪਰਾਪੇਗੰਡਾ ਕੁਝ ਕੀਤਾ ਜਾਂਦਾ ਹੈ ਅਤੇ ਲਾਗੂ ਗਰੀਬਾਂ ਤੇ ਹੁੰਦਾ ਹੈ । ਸਾਨੂੰ ਕੋਈ ਇਤਰਾਜ਼ ਨਹੀਂ ਸੀ ਜੇ ਇਹ ਹਰ ਕਿਸੇ ਤੇ ਲਾਗੂ ਹੁੰਦਾ । ਇਸ ਲਿਮਿਟ ਵਿਚ ਗਰੀਬ ਕਿਸਾਨ ਨੂੰ ਛੋਟ ਦਿੱਤੀ ਜਾਏ । ਇਨ੍ਹਾਂ ਤੇ ਅੱਗੇ ਹੀ ਟੈਕਸਾਂ ਦਾ ਬੋਝ ਪੈ ਰਿਹਾ ਹੈ । ਜੇ ਅਸੀਂ ਇਸ ਕਿਸਮ ਦੀ ਇਸ ਵਿਚ ਅਮੈਂਡਮੈਂਟ ਕਰ ਦੇਈਏ ਤਾਂ ਅਸੀਂ ਆਪਣੇ ਸੂਬੇ ਦੀ ਤਰੱਕੀ ਵਲ ਗਰੀਬ ਕਿਸਾਨ ਦਾ ਲਿਹਾਜ ਕਰਦੇ ਹੋਏ ਜ਼ਿਆਦਾ ਅੱਗੇ ਜਾ ਸਕਦੇ ਹਾਂ ।

[श्री मंगल सेन]

स्वागत करता हूं कि सरकार ने आज कर लगाते समय इस बात को अपनी दृष्टि में रखा और यह प्रयास किया कि जिन में कर देने का सामर्थ्य है, उन पर यह कर लगाया जाये। लेकिन जो स्तर रखा है वह पर्याप्त नहीं है। अभी मंत्री महोदय ने बताया कि यह नया कर इस लिये लगाया जा रहा है कि पंच-वर्षीय योजना को सफल करना है और राष्ट्र का नव-निर्माण करना है। यह अच्छी बात है। निःसंदेह प्रत्येक नागरिक अपने राष्ट्र की प्रगति के लिये प्रसन्न होता है लेकिन खेद का विषय है कि जिस दल के हाथों में शासन है वह जनता के धन का अपव्यय करता है। कर लगाते समय तो राष्ट्र-उत्थान की लम्बी-चौड़ी बातें की जाती हैं लेकिन जब जनता की खून-पसीने की कमाई के पैसे को खर्च करने का प्रश्न आता है—तो मुझे क्षमा करें—उस वक्त निकटवर्ती सम्बन्धियों की ओर देखा जाता है और उस समय राष्ट्र-उत्थान की ओर ध्यान न देते हुए दल-बन्दी को देखते हुए सारी बातें की जाती हैं। आज पंच-वर्षीय योजना की चर्चा कर के जो फजूलखर्ची की जाती है, मैं समझता हूं कि अगर वह न हो तो आये दिन हमें कर भी न लगाने पड़ें।

जो Block Development का कार्य चल रहा है उस में बड़े बड़े महानुभावों को खुश करने के लिये उन के हाथों से वृक्ष लगवाये जाते हैं। और 30, 30 या 40, 40 मील की दूरी से समाचार-पत्रों के प्रतिनिधियों को लाया जाता है ताकि उन का फोटो समाचार-पत्र के फ्रंट पृष्ठ पर छपवाया जा सके।

तो, स्पीकर साहिब, मैं आप के द्वारा सरकार से निवेदन करना चाहता हूं कि कर लगाते समय जो स्तर रखा गया है वह ठीक नहीं है। पचास रुपये देने वाले के ऊपर यह कर न लगा कर मेरा सुझाव यह है कि जो सौ रुपये से ज़्यादा revenue देता हो उन के ऊपर यह special surcharge लगाना चाहिये।

साथ ही सदन के अन्दर बैठे हुए सम्मानित सदस्यों ने इस बिल का विरोध करते हुए कहा कि यह ग्रामीण जनता के ऊपर और अनुचित रीति से यह कर लगाया गया है और उन्हीं को सताया जाता है उन्हीं का शोषण होता है तो ऐसी भिन्नता करने पर मुझे बड़ा कष्ट होता है कि बुद्धिमान और समाज की सेवा करने वाले जनता के प्रतिनिधि जनता के अन्दर भेद पैदा करते हैं और बनावटी दीवारें खड़ी करते हैं। अगर उन के अन्दर जनता में फूट डालने की भावना विद्यमान है तो पता नहीं कि राष्ट्र की नैया के कर्णधार इस को किस ओर ले जायेंगे। यदि ग्रामीण जनता पर टैक्स लगाएं या शहर में रहने वाली जनता पर टैक्स लगायें उन्हें सिद्धांतों को देख कर लगाना चाहिये। जिस मनोवृत्ति के खिलाफ़ हमने कदम उठाया है, तो उस मनोवृत्ति के लोग चाहे नगर की ऊंची ऊंची मंज़िलों में रहते हों अथवा गांवों में रहते हों, वह कदम सब के लिये बराबर होना चाहिये। इस लिये, स्पीकर साहिब, मैं आप के द्वारा निवेदन करना चाहता हूं कि यह जो कर लगाया गया है वह सैद्धांतिक रूप से उचित है लेकिन इस का स्तर बड़ा नीचा रखा गया है। और जो कर लगाने के पक्ष में कारण उपस्थित किये गये वह प्रभावी कारण नहीं हैं।

कर लें। इस में कोई हर्ज नहीं लेकिन अगर यह मनशा न हो और वह समझते हों कि Planning Commission वाले होशियार हैं तो इस सम्बन्ध में पैसे का हिसाब किताब मांग लें और फिर देखें तो मैं समझता हूं कि पता चल जाएगा कि यह बहुत ज़रूरी बिल नहीं है।

आप जो टैक्स जिस साहूकार या बड़े ज़मींदार के ऊपर लगाना चाहते हैं तो वह तो बच गया लेकिन इस का बोझ अगर छोटे ज़मींदार या बीच के ज़मींदार पर पड़ता है तो मैं समझता हूं इस से कोई लाभ नहीं है। इस लिये ज्ञानी जी इस के ऊपर विचार करें और इस सम्बन्ध में सारा हिसाब किताब लें और देखें कि इस तरह कितना टैक्स वसूल होता है और इस का बोझ छोटे या बीच के ज़मींदार के ऊपर कितना पड़ता है? अगर इस का बोझ छोटे ज़मींदार के ऊपर ज़्यादा पड़ता है तो फिर ज्ञानी जी इस को वापस ले लें तो बहुत अच्छा है। और अगर वह समझते हैं कि Planning Commission को इस से तसल्ली हो सकती है और इस से पंजाब को कोई खास इमदाद मिलने में सहायता मिल सकती है तो बेशक टैक्स ले लें, फिर कोई एतराज़ नहीं।

**अध्यक्ष महोदय** : एक convention बना लेनी चाहिये। मैं देखता हूं कि आम तौर पर front बैंचिज़ के लोग ही उठते हैं इसलिये Chair के लिये यह मुश्किल हो जाता है कि वह back benches की तरफ ज़्यादा तवज्जुह दे सके। अगर front benches वाले 10 दफा उठेंगे तो हमें 10 दफा उन को टाइम देना पड़ेगा इस लिये उन्हें अपनी ज़िम्मेवारी का एहसास होना चाहिये ताकि back benchers को वक्त मिल सके। (There should be a convention regarding the speeches. When the hon. Members sitting on the front benches rise in their seats time and again it becomes difficult for the Chair to give an opportunity to the Back Benchers to speak. If the hon. Members sitting on the front benches rise to speak ten times, I will have to allow them. But in this way the hon. Members sitting on the back benches will get no time. Therefore, the members occupying the front benches should realise their responsibility that the back benchers get an equal opportunity to speak.)

**Shri Mangal Sen** : Sir, I move—

That the question be now put.

**Mr. Speaker** : No.

**श्री मंगल सेन** (रोहतक) : अध्यक्ष महोदय, इस सदन के सम्मुख जो विधेयक प्रस्तुत है, मैं उस पर अपने विचार प्रकट करना चाहता हूं। अध्यक्ष महोदय, यह जो नया कर लगाया गया है इन कृषकों के ऊपर उस का मैं सैद्धान्तिक रूप में स्वागत करता हूं। और इस लिये

[चौधरी श्री चन्द]

है। आज करीब करीब किसी के पास भी 30 standard acres से ज़्यादा ज़मीन नहीं है। मेरे दोस्तों की तरफ़ से यह शिकायत की गई है कि यह Bill बहुत देर करके लाया गया है और कहते हैं कि यह कई साल पहले लाना चाहिये था। वह कहते हैं कि अगर यह Bill पहले लाया जाता तो जो बड़े २ ज़िमींदार हैं उन को tax देना पड़ता। उन के ख्याल में वह अब भाग गए हैं और वह tax नहीं देंगे। लेकिन मैं उन को पूछता हूं कि लोगों के पास इतनी ज़मीन है कहां। मैं रोहतक और हिसार के मुतअल्लिक बहुत अच्छी तरह जानता हूं कि वहां पर कितने जागीरदार हैं। जैसे चौधरी शेर सिंह ने कहा है सारे पंजाब में चंद एक ऐसे आदमी होंगे जिन के पास ज़्यादा ज़मीन होगी। इस लिये अगर कोई आदमी बहुत ज़मीन लिए बैठा है तो उस को tax देने में दुःख नहीं मानना चाहिए। यह एक ऐसी चीज़ है जिस को मेरे दोस्त खुद मानते हैं। सारे पंजाब में अगर आप तलाश करें तो शायद आप को दो या चार आदमी ऐसे मिलेंगे जो 50 रुपये से ज़्यादा tax देते हों। बाकी किसी पर इस Bill का असर नहीं पड़ता। जब आप काश्त करने के लिये 30 standard acres से ज़्यादा ज़मीन किसी के पास छोड़ने के लिये तैयार नहीं हैं तो टैक्स कैसे ज़्यादा होगा। शहरों में जो चार आने गज़ के हिसाब से ज़मीनें ली गई थीं वह आज 50, 50 रुपये गज़ से बेचते हैं। उन लोगों पर भी tax लगना चाहिए। हाऊस अगर एक policy तै कर ले कि शहरों में भी इस किस्म के tax लगाने हैं तो किसी को शिकायत न होगी। मुझे उमीद है कि जब कल परसों कोई ऐसा बिल आएगा तो चौधरी धर्म सिंह ऐसे जोश से ही बोलेंगे जैसे वह आज बोले हैं। मैं अपने अज़ीज़ को यह बताना चाहता हूं कि यह हमारे मुल्क की तै शुदा policy है कि जो अमीर लोग पहले tax देने से बच जाया करते थे वह tax दें। अमीर आदमियों को अब tax अदा करने पड़ेंगे और वे किसी सूरत में नहीं बच सकेंगे। इस लिये आप को इस tax के खिलाफ कोई बात कहने की जरूरत नहीं है। आप देखेंगे कि सब बराबर हो जाएंगे। इस लिये इस बिल को पास कर देना चाहिये।

**Shri Rup Singh Phul** (Hamirpur 'R') : Mr. Speaker, I rise to support the Bill with the proviso that Harijans and the members of backward classes may be exempted from the operation of the provisions of this Act. To the best of my knowledge I do not see that there would be any Harijan who would be paying fifty rupees as land revenue or at the most there would be quite a few people throughout the State amongst the backward classes who would be paying land revenue to that extent. This, I think, will be a gesture of good will on the part of our Government because it will not affect the economy of our State and at the same time the Government will win the sympathy of Harijans and people of backward classes. So far as the policy is concerned, my hon. Friend Chaudhri Sri Chand has just suggested that it is in all conformity with the policy of our Government which aims at the implementation of socialistic pattern of society. Sir we find in our Punjab State that the present atmosphere which is pervading throughout the State is due to one factor that disparity in the standard of living between the different sections of society is lurking there. While on the one hand poor people are being crushed there are others who are enjoying life like anything. It is only by these methods that the Government can bring abou

मेरा अन्त में यह निवेदन है कि जो भी धन-राशि इस कर से एकत्रित होती है उस का अपव्यय न हो कर यदि सदुपयोग हो तो इस से अवश्य लाभ होगा। बस इतने ही विचार मैं आप के द्वारा सदन के सामने रखना चाहता हूं ।

**चौधरी श्री चन्द** (बहादुरगढ़) : प्रधान महोदय, मुझे तो दूसरी तरफ से कहा गया है कि मैं ज़रूर बोलूं वरना शायद मैं न ही बोलता क्योंकि मैं Select Committee में मेम्बर था और मुझे मालूम है कि किन हालात में व किन वजूहात से यह बिल लाया गया है। दूसरी तरफ से मुझे बड़े ज़ोर से बोलने के लिये कहा गया है इस लिये मुझे बोलने की ज़रूरत पड़ी है। मैं तो समझता था कि मेरे अज़ीज़ के साथी जो उस के आस पास बैठे हैं वह शायद उन की ताईद करेंगे लेकिन उस के साथियों ने उस को support नहीं किया है। अगर वह इस वक्त यहां पर मौजूद होते तो वह समझ लेते कि मेरे बोलने की ज़रूरत नहीं है। जो उन के अपने साथी हैं वह उन से सहमत नहीं हैं। खैर चूंकि उन्होंने मुझे कहा है इस लिए मैं इस Bill के बारे में अपने विचार बता देना चाहता हूं। हमारे मुल्क की यह तय शुदा policy है कि हम ने यहां socialistic State बनानी है। यहां प्रजा में जो भेद भाव है जो बहुत अमीर है या बहुत ग़रीब है उन को एक दूसरे के नज़दीक लाना है। जो बड़े २ हैं उन को कुछ नीचे करना है और जो निचला तबका है उस को कुछ ऊपर उठाना है। इस बात से आज मुल्क का हर बशर सहमत है। वह चाहते हैं कि जो बहुत अमीर हैं वह बहुत अमीर न रहें और जो बहुत ग़रीब हैं वह बहुत ग़रीब न रहें। तो, जनाब, यह इस असेम्बली में पहला बिल है जिस में इस तरतीब में यह tax लगाने की कोशिश की है। मुझे बड़ी खुशी हुई है कि मेरे एक दोस्त ने अभी यहां कहा है कि जो बड़े बड़े अमीर आदमी हैं, जो महलों में रहते हैं, जो पूरे पूरे बाज़ारों के मालिक हैं उन पर टैक्स लगाने का जब कोई Bill लाया जाएगा तो वह हमारे साथ होंगे और उस Bill को welcome करेंगे। मैं अपने दोस्त को खुशखबरी सुनाता हूं कि उन की मर्ज़ी के मुताबिक शायद जल्दी ही एक बिल आएगा और मैं देखूंगा कि वाकई हमारे दोस्त उस असूल को मानते हैं या जब दूसरों पर tax लगते हैं उस वक्त महज़ प्रचार करने के लिये खड़े होते हैं। मेरे ख्याल में इस बिल को चौधरी धर्म सिंह राठी ने पढ़ा नहीं। मैं उन को बताना चाहता हूं कि इस Bill की रू से जो लोग 50 रुपये तक tax देते हैं उन पर और कोई tax नहीं लगाया गया। इस के साथ ही मैं उन्हें विश्वास दिलाता हूं और अपने मिनिस्टर साहिब से दरखास्त करता हूं कि वह साफ़ तौर से यह बात कहें कि यह बिल एक मुस्तकिल बिल नहीं है बल्कि जब तक अगला settlement नहीं होता उस वक्त तक यह tax है। यह tax, surcharge या ऐसी चीजें जो हैं यह सब settlement के बाद खत्म हो जायेंगी। आप साहिबान को कोशिश करनी चाहिए कि ज़मीन के बन्दोबस्त का इंतज़ाम जल्दी से जल्दी हो। फिर उस के बाद कोई surcharge या tax नहीं रहेगा। शुरु से ही कोशिश यह होगी कि in-come tax class पर यह tax लगा दिया जाए। जब settlement हो उस में कोशिश यह होनी चाहिए कि income-tax के basis पर यह tax लगाया जाए। चौधरी धर्म सिंह अगर इस को पढ़ कर देखते तो उन को मालूम हो जाता कि यह एक temporary Bill

[ ਚੌਧਰੀ ਬਲਬੀਰ ਸਿੰਘ ]

ਲਗਾਏ ਜਾ ਰਹੇ ਹਨ ਉਹ ਇਕ ਗ਼ਲਤ ਤਰੀਕਾ ਹੈ । ਸਾਨੂੰ ਇਸ ਸਾਰੀ taxation policy ਨੂੰ ਬੁਨਿਆਦੀ ਤੌਰ ਤੇ ਬੜੀ ਸੋਚ ਵਿਚਾਰ ਨਾਲ ਠੀਕ ਕਰਨਾ ਪਵੇਗਾ । ਸਾਨੂੰ ਇਸ ਦੀ ਬੁਨਿਆਦ ਠੀਕ ਕਰਨ ਲਈ ਕੋਈ ਨਾ ਕੋਈ ਕਦਮ ਉਠਾਉਣਾ ਪਵੇਗਾ । ਜਿਸ ਤਰੀਕੇ ਨਾਲ ਹੁਣ ਇਹ ਸਾਰਾ ਸਿਲਸਿਲਾ ਚਲ ਰਿਹਾ ਹੈ ਉਹ ਦਰਸਤ ਨਹੀਂ ਹੈ । ਇਥੇ ਹੁਣੇ ਹੀ ਚੌਧਰੀ ਸਿਰੀ ਚੰਦ ਹੋਰਾਂ ਨੇ ਕਿਹਾ ਹੈ ਕਿ ਇਹ ਤਾਂ ਇਕ temporary measure ਹੈ । ਮਨਿਸਟਰ ਸਾਹਿਬ ਨੂੰ ਚਾਹੀਦਾ ਸੀ ਕਿ ਉਹ ਅਪਣੀ statement ਵਿਚ ਕਹਿੰਦੇ ਕਿ ਇਹ ਟੈਕਸ temporary ਹੈ । ਪਰ ਉਨ੍ਹਾਂ ਨੇ ਜਿਹੜੀ statement ਦਿੱਤੀ ਹੈ ਉਹ ਨਹੀਂ ਕਹਿੰਦੀ ਕਿ ਇਹ temporary ਹੈ । ਜੇਕਰ ਚੌਧਰੀ ਜੀ ਕਹਿੰਦੇ ਹਨ ਕਿ ਇਹ temporary measure ਹੈ ਤਾਂ ਫਿਰ ਕੀ ਲੋੜ ਹੈ ਕਿ ਇਸ ਬਜਟ ਸੈਸ਼ਨ ਵਿਚ ਅਸੀਂ ਅਪਣਾ ਵਕਤ ਖਾਹ ਮੁਖਾਹ ਜ਼ਾਇਆ ਕਰੀਏ । ਕੀ ਇਹ ਠੀਕ ਹੈ ਕਿ ਗੌਰਮਿੰਟ temporary measures adopt ਕਰੇ ਜਦੋਂ ਕਿ ਬਜਟ ਸੈਸ਼ਨ ਹੋ ਰਿਹਾ ਹੈ ?

*(At this stage, Chaudhri Sri Chand, a member of the Panel of Chairmen occupied the Chair)*

ਖੈਰ ਮੈਂ ਕਹਿ ਰਿਹਾ ਸੀ ਕਿ ਸਾਨੂੰ ਇਸ taxation ਦੇ ਢਾਂਚੇ ਨੂੰ ਤਰਤੀਬ ਦੇਣੀ ਚਾਹੀਦੀ ਹੈ । ਜੋ ਲੋਕ ਟੈਕਸ ਦੇ ਸਕਦੇ ਹਨ ਉਨ੍ਹਾਂ ਨੂੰ tax ਲਗਣਾ ਚਾਹੀਦਾ ਹੈ ਅਤੇ ਜਿਹੜੇ ਲੋਕ ਗਰੀਬ ਹਨ ਤੇ ਟੈਕਸ ਅਦਾ ਨਹੀਂ ਕਰ ਸਕਦੇ ਉਨ੍ਹਾਂ ਨੂੰ ਇਹ ਮੁਆਫ ਹੋਣਾ ਚਾਹੀਦਾ ਹੈ । ਪਰ ਤੁਸੀਂ ਵੇਖੋਂ ਕਿ ਅਜ ਇਥੇ ਕੀ ਹੋ ਰਿਹਾ ਹੈ ? ਅਜ ਅਸੀਂ ਇਕ ਹੀ ਚੀਜ਼ ਤੇ ਇਕ ਹੀ ਜਾਇਦਾਦ ਤੇ ਕਈ ਕਈ ਕਿਸਮ ਦੇ ਟੈਕਸ ਲਗਾ ਰਹੇ ਹਾਂ । ਇਕੋ ਚੀਜ਼ ਤੇ betterment charges, water rates ਅਤੇ ਦੂਜੇ ਹੋਰ ਕਈ ਕਿਸਮ ਦੇ taxes ਲਗਾਏ ਜਾ ਰਹੇ ਹਨ । ਹੁਣ ਅਜ ਇਕ ਹੋਰ ਟੈਕਸ ਆ ਗਿਆ ਹੈ । ਕਿਉਂ ਨਹੀਂ ਤੁਸੀਂ ਇਸ ਸਾਰੇ taxation ਦੇ ਢਾਂਚੇ ਨੂੰ ਬਦਲ ਕੇ ਇਕ comprehensive ਕਨੂੰਨ ਬਣਾਉਂਦੇ, ਜਿਸ ਦੇ ਨਾਲ ਆਮਦਨੀ ਦੇ ਮੁਤਾਬਿਕ ਲੋਕਾਂ ਤੇ ਟੈਕਸ ਲਗ ਸਕੇ । ਜਿਸ ਕਿਸੇ ਦੀ ਆਮਦਨੀ ਐਨੀ ਹੈ ਜਿਸ ਵਿਚੋਂ ਉਹ ਟੈਕਸ ਦੇ ਸਕਦਾ ਹੈ ਉਸ ਤੋਂ ਉਸ ਦੇ ਮੁਤਾਬਿਕ ਟੈਕਸ ਲਿਆ ਜਾਵੇ । ਜਿਸ ਨੂੰ ਕੋਈ ਆਮਦਨੀ ਹੋਵੇ ਉਸ ਨੂੰ ਟੈਕਸ ਲਗੇ ਅਤੇ ਜਿਸ ਨੂੰ ਕੋਈ ਆਮਦਨੀ ਨਾ ਹੋਵੇ ਉਸ ਨੂੰ ਟੈਕਸ ਨਾ ਲਗੇ । ਜੇਕਰ ਇਸ ਤਰ੍ਹਾਂ ਸੋਚ ਵਿਚਾਰ ਕਰਕੇ ਇਸ ਢਾਂਚੇ ਨੂੰ ਬਦਲਿਆ ਜਾਵੇ ਤਾਂ ਫਿਰ ਹਰ ਰੋਜ਼ ਇਸ ਤਰ੍ਹਾਂ ਦੇ ਬਿਲ ਲਿਆਉਣ ਦੀ ਲੋੜ ਨਹੀਂ ਹੋਵੇਗੀ । ਪੰਜਾਬ ਵਿਚ ਬਾਰਸ਼ਾਂ ਕਰਕੇ floods ਆਉਂਦੇ ਹਨ ਅਤੇ ਉਨ੍ਹਾਂ ਦੀ ਵਜ੍ਹਾ ਨਾਲ ਫ਼ਸਲਾਂ ਖਰਾਬ ਹੋ ਜਾਂਦੀਆਂ ਹਨ ਅਤੇ ਜ਼ਮੀਨ ਵਿਚ ਖਰਾਬਾ ਹੋ ਜਾਂਦਾ ਹੈ । ਲੋਕ ਮੰਗ ਕਰਦੇ ਹਨ ਕਿ ਮੁਆਮਲਾ ਮੁਆਫ਼ ਕਰ ਦਿੱਤਾ ਜਾਵੇ । ਜੇਕਰ ਤੁਸੀਂ ਇਸ taxation ਦਾ ਬੁਨਿਆਦੀ structure ਇਸ ਤਰ੍ਹਾਂ ਕਰ ਦਿਓ ਕਿ ਜੋ ਆਦਮੀ ਦੇ ਸਕਦਾ ਹੈ ਉਸ ਨੂੰ ਟੈਕਸ ਦੇਣਾ ਪਵੇਗਾ ਅਤੇ ਜਿਸ ਨੂੰ ਕੋਈ ਆਮਦਨੀ ਨਹੀਂ ਹੋਈ ਅਤੇ ਟੈਕਸ ਨਹੀਂ ਦੇ ਸਕਦਾ ਉਸ ਨੂੰ ਨਹੀਂ ਦੇਣਾ ਪਵੇਗਾ ਤਾਂ ਫਿਰ ਇਹ ਜਿਹੜੀ ਹੁਣ duplication ਹੋ ਰਹੀ ਹੈ ਉਹ ਨਹੀਂ ਹੋਵੇਗੀ । ਜੇਕਰ ਖਰਾਬਾ ਹੋਵੇਗਾ ਤਾਂ ਲੋਕ ਟੈਕਸ ਨਹੀਂ ਦੇਣਗੇ ਅਤੇ ਜੇ ਨਾ ਹੋਵੇਗਾ ਤਾਂ ਦੇ ਦੇਣਗੇ । ਸਾਨੂੰ ਚਾਹੀਦਾ ਹੈ ਕਿ ਅਸੀਂ ਕੋਈ

some harmony and bring different standards of society at par. Another thing is that it is high time that the persons who are most effected should yield, keeping in view the broader interests of the State. I know fully well that agriculturists are the backbone of Indian society and any government which would try to hit hem would be hit by itself. Those who are not affected by the operation of this measure are people who are really poor. I have no hesitation in lending my unstinted support to the passing of this Bill and suggest that it should not be deferred to any other time because one or two years have already elapsed and nothing substantial has so far been done. The money which would be saved by this measure can better be utilised to ameliorate the condition of the down-trodden or those who are staggering on the verge of starvation. Such money can also be best utilised on the various developmental schemes which require expenditure on a colossal scale. With these words, Sir, I hope the House would be pleased to pass this Bill today.

**Sardar Bhag Singh** : Sir, I move—

That the question be now put.

**ਚੌਧਰੀ ਬਲਬੀਰ ਸਿੰਘ** : ਕੋਈ ਹੋਰ ਬਿਲ ਤਾਂ ਹੈ ਨਹੀਂ ਇਸ ਲਈ ਬੋਲਣ ਲਈ ਵਕਤ ਦੇ ਦਿਉ ।

5.00 p.m.

**ਮਾਲ ਮੰਤਰੀ** : ਪਰ ਇਸ ਦੀਆਂ ਕਲਾਜ਼ਾਂ ਵਧੇਰੀਆਂ ਹਨ ।

**अध्यक्ष महोदय** : Clauses पर टाईम तो नहीं लोगे ? (Won't he take any time on the Clauses ?)

**ਚੌਧਰੀ ਬਲਬੀਰ ਸਿੰਘ** : ਬੋਲਣਾ ਤਾਂ ਹੈ ਪਰ ਅਸੂਲ ਤੇ ਹੀ ਬੋਲਾਂਗੇ ।

**ਪੰਡਿਤ ਰਾਮ ਕਿਸ਼ਨ ਭੜੋਲੀਆਂ** : ਸਪੀਕਰ ਸਾਹਿਬ, ਥੋੜ੍ਹਾ ਵਕਤ ਹੋਰ ਮਿਲਣਾ ਚਾਹੀਦਾ ਹੈ ।

**अध्यक्ष महोदय** : फिर ज्ञानी जो इन को जरा बोल लेने दें । (Then Giani Ji let him speak for sometime.)

**ਮਾਲ ਮੰਤਰੀ** : ਚੰਗਾ ਜੀ ।

**ਚੌਧਰੀ ਬਲਬੀਰ ਸਿੰਘ** (ਹੁਸ਼ਿਆਰਪੁਰ, ਜਨਰਲ) : ਸਪੀਕਰ ਸਾਹਿਬ, ਅਜ ਹਾਊਸ ਵਿਚ ਇਹ ਜੋ ਬਿਲ ਲਿਆਂਦਾ ਗਿਆ ਹੈ ਇਸ ਦੇ ਜੋ ਅਸੂਲ ਹਨ ਮੈਂ ਉਨ੍ਹਾਂ ਦੀ ਤਾਈਦ ਕਰਦਾ ਹਾਂ । ਲੇਕਿਨ ਇਸ ਦੇ ਨਾਲ ਹੀ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਇਹ ਜੋ ਬੇਸ਼ੁਮਾਰ ਬਿਲ ਲਿਆਂਦੇ ਜਾ ਰਹੇ ਹਨ ਅਤੇ ਜਿਸ ਤਰੀਕੇ ਨਾਲ ਇਹ ਬੇਸ਼ੁਮਾਰ taxes

**ਚੌਧਰੀ ਬਲਬੀਰ ਸਿੰਘ :** ਮੈਂ ਅਰਜ਼ ਕਰ ਰਿਹਾ ਸੀ ਕਿ ਜਨਾਬ ਨੇ ਜਿਸ ਵੇਲੇ ਸਪੀਚ ਕੀਤੀ ਸੀ ਉਸ ਵਕਤ socialistic pattern of society ਦਾ ਲਫ਼ਜ਼ ਕਿਹਾ ਸੀ। ਇਸ ਲਈ ਮੈਂ ਉਸਦੀ ਤਸ਼ਰੀਹ ਲਈ ਇਹ ਕਿਹਾ ਹੈ। ਖੈਰ ਮੇਰੀ ਅਰਜ਼ ਇਹ ਹੈ ਕਿ ਇਸ ਪਹਿਲੂ ਤੇ ਸਾਡਾ ਸੋਚਣ ਦਾ ਢੰਗ ਠੀਕ ਨਹੀਂ ਹੈ ਅਤੇ ਇਹ ਉਸ ਬੇਤਰਤੀਬ ਢੰਗ ਦਾ ਨਤੀਜਾ ਹੈ ਕਿ ਕਦੀ ਸ਼ਹਿਰੀ ਸਵਾਲ ਖੜਾ ਹੋ ਜਾਂਦਾ ਹੈ ਕਦੀ ਦਿਹਾਤੀ ਸਵਾਲ ਖੜਾ ਕੀਤਾ ਜਾਂਦਾ ਹੈ ਅਤੇ ਕਦੇ ਕੋਈ ਹੋਰ ਗੱਲਾਂ ਹੋ ਰਹੀਆਂ ਹਨ। ਅਗਰ ਅਸੀਂ ਫ਼ੈਸਲਾ ਕਰਾਂਗੇ ਕਿ ਕਿਸ ਹੱਦ ਤਕ ਲੋਕਾਂ ਨੂੰ relief ਦੇਣਾ ਹੈ, ਕਿਨ੍ਹਾਂ ਲੋਕਾਂ ਤੇ ਟੈਕਸ ਲਗਾਣਾ ਹੈ ਅਤੇ ਕਿਨ੍ਹਾਂ ਤੇ ਨਹੀਂ ਲਗਾਣਾ ਹੈ ਤਾਂ ਹੀ ਇਹ ਸ਼ਹਿਰੀ ਤੇ ਦਿਹਾਤੀ ਵਾਲੀ friction ਖ਼ਤਮ ਹੋਵੇਗੀ (*Cheers from the Opposition*) ਅੱਜ ਗੌਰਮੈਂਟ ਇਸ ਕਿਸਮ ਦੀ friction ਪੈਦਾ ਕਰ ਰਹੀ ਹੈ ਅਤੇ ਉਸੇ friction ਦਾ ਨਤੀਜਾ ਹੈ ਕਿ ਲੋਕਾਂ ਦਾ ਸੋਚਣ ਢੰਗ ਬਦਲ ਗਿਆ ਹੈ। ਸ਼ਹਿਰਾਂ ਦੇ ਮੁਤਲੱਕ ਵੀ ਦਸਿਆ ਜਾ ਚੁਕਿਆ ਹੈ ਕਿ ਇਕੋ ਹੀ ਜਾਇਦਾਦ ਤੇ ਕਈ ਕਿਸਮ ਦੇ ਕਿੰਨੇ ਹੀ taxes ਲਗੇ ਹੋਏ ਹਨ। ਹਾਊਸ ਟੈਕਸ ਹੈ, ਪਰਾਪਰਟੀ ਟੈਕਸ ਹੈ ਅਤੇ ਹੋਰ ਬਹੁਤ ਸਾਰੇ ਅਜਿਹੇ taxes ਹਨ। ਇਕੋ ਆਦਮੀ ਨੂੰ ਇਕ ਹੀ ਜਾਇਦਾਦ ਤੇ ਕਈ tax ਦੇਣੇ ਪੈਂਦੇ ਹਨ। ਕਿਉਂ ਨਹੀਂ ਫ਼ੈਸਲਾ ਕੀਤਾ ਜਾਂਦਾ ਕਿ ਜਿਸ ਆਦਮੀ ਦੀ ਜਿੰਨੀ ਹੈਸੀਅਤ ਹੈ ਜਾਂ ਆਮਦਨੀ ਹੈ ਉਤਨਾ ਹੀ ਇਕ ਟੈਕਸ ਲਗੇਗਾ। ਇਹ ਜੋ ਤੁਸੀਂ ਬਿਲ ਪੇਸ਼ ਕਰ ਰਹੇ ਹੋ ਇਸ ਵਿਚ ਇਕ ਕਮੀ ਹੋਰ ਰਹਿ ਗਈ ਹੈ। ਇਸ ਵਿਚ grading ਨਹੀਂ ਕੀਤੀ ਗਈ। ਇਕ ਆਦਮੀ ਦੇ ਜੇਕਰ 5, 7 ਫੈਮਲੀ ਮੈਂਬਰ ਹਨ, ਉਸ ਨੂੰ ਵੀ ਉਤਨਾ ਹੀ ਟੈਕਸ ਦੇਣਾ ਪਵੇਗਾ ਅਤੇ ਜਿਸ ਦੇ ਦੋ ਮੈਂਬਰ ਹਨ ਉਸ ਨੂੰ ਵੀ ਉਸੀ ਹਿਸਾਬ ਨਾਲ ਟੈਕਸ ਦੇਣਾ ਪਵੇਗਾ। Income tax ਵਿਚ ਜਿਸ ਤਰ੍ਹਾਂ relief ਮਿਲਦਾ ਹੈ ਉਸੀ ਤਰ੍ਹਾਂ ਇਸ ਵਿਚ ਵੀ ਹੋਣਾ ਚਾਹੀਦਾ ਹੈ। ਫੈਮਲੀ ਦੇ ਲਿਹਾਜ਼ ਨਾਲ ਇਹ ਟੈਕਸ ਲਗਾਇਆ ਜਾਣਾ ਚਾਹੀਦਾ ਹੈ। ਇਸ ਟੈਕਸ ਦਾ ਅਸੂਲ ਜੋ ਹੈ ਉਸ ਦੇ ਨਾਲ ਮੈਂ ਸਹਮਤ ਹਾਂ ਪਰ ਜਿਸ ਤਰੀਕੇ ਨਾਲ ਇਹ ਲਗਾਇਆ ਜਾ ਰਿਹਾ ਹੈ ਉਹ ਠੀਕ ਨਹੀਂ ਹੈ। ਜਿਹੜੇ ਲੋਕ ਬੜੇ ਬੜੇ ਹਨ, ਦੇਣ ਦੇ ਕਾਬਿਲ ਹਨ, ਉਨ੍ਹਾਂ ਤੇ ਇਹ ਜ਼ਰੂਰ ਲਗਾਉਣਾ ਚਾਹੀਦਾ ਹੈ ਕਿਉਂਕਿ ਅਸਮਾਨ ਤੋਂ ਤਾਂ ਦੌਲਤ ਗਿਰੇਗੀ ਨਹੀਂ ਜਿਹੜੀ ਕਿ ਗਰੀਬਾਂ ਨੂੰ ਉਚਿਆਂ ਚੁਕੱਣ ਲਈ ਵੰਡ ਦਿੱਤੀ ਜਾਵੇਗੀ। ਜੇਕਰ ਨੀਚੇ ਡਿਗੇ ਲੋਕਾਂ ਨੂੰ ਉਪਰ ਲਿਆਉਣਾ ਹੈ ਤਾਂ ਤੁਹਾਨੂੰ ਇਹ ਹੱਦ ਮੁਕਰਰ ਕਰਨੀ ਪਵੇਗੀ। ਅੱਜ ਅਸੀਂ ਬੇਤਰਤੀਬ ਤਰੀਕੇ ਨਾਲ ਟੈਕਸ ਲਗਾ ਰਹੇ ਹਾਂ ਅਤੇ ਇਸ ਦੇ ਨਾਲ ਲੋਕਾਂ ਵਿਚ ਬੜੀ ਬੇਚੈਨੀ ਪੈਦਾ ਹੋ ਰਹੀ ਹੈ।

इस लिये मैं यह कहूंगा कि इस टैक्स की बजाए बाकायदा तौर पर सोच समझ कर टैक्स लगाया जाये। Temporary measures नहीं आने चाहिएं बल्कि permanent basis पर लोगों पर टैक्स लगाने चाहिएं। उस सूरत में हम पूरी तरह से उन्हें स्पोर्ट करेंगे। इस टैक्स के असूल को मैं स्पोर्ट करता हूं लेकिन मैं फिर कहता हूं कि मल्टी-टैक्सिज़ लगा कर आप लोगों में बेचैनी पैदा कर रहे हैं।

**ਕੰਵਰਾਨੀ ਜਗਦੀਸ਼ ਕੌਰ (ਜੈਤੋ) :** ਸ੍ਰੀ ਵਾਹਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ। ਚੇਅਰਮੈਨ ਸਾਹਿਬ, ਟੈਕਸ ਵਾਸਤੇ ਇਹ ਜੋ ਬਿਲ ਪੇਸ਼ ਕੀਤਾ ਜਾ ਰਿਹਾ ਹੈ ਮੈਂ ਇਸ ਦੇ ਬਾਰ ਇਹ ਪੁਛਣਾ ਚਾਹੁੰਦੀ ਹਾਂ ਕਿ ......................

ਹੱਦ ਮੁਕੱਰਰ ਕਰੀਏ ਕਿ ਕਿਸ ਆਮਦਨੀ ਤੇ ਟੈਕਸ ਲਗਣਾ ਹੈ । ਲੇਕਿਨ ਅੱਜ ਅਸੀਂ ਇਕ ਛੋਟੇ ਤੋਂ ਛੋਟੇ ਆਦਮੀ ਉਪਰ ਵੀ ਟੈਕਸ ਲਗਾ ਰਹੇ ਹਾਂ । ਮੁੱਖ ਮੰਤਰੀ ਜੀ ਨੇ ਅਜ ਇਕ ਸਵਾਲ ਦੇ ਜਵਾਬ ਵਿਚ ਦਸਿਆ ਸੀ ਕਿ ਚੌਕੀਦਾਰਾ ਜੋ ਹੈ, ਉਹ ਇਕ ਗਰੀਬ ਤੋਂ ਗਰੀਬ ਆਦਮੀ ਤੋਂ ਵੀ ਲਿਆ ਜਾ ਰਿਹਾ ਹੈ ਅਤੇ ਉਹ ਇਸ ਲਈ ਲਿਆ ਜਾ ਰਿਹਾ ਹੈ ਕਿ ਹਰ ਆਦਮੀ ਭਾਵੇਂ ਉਹ ਅਮੀਰ ਹੈ ਜਾਂ ਗਰੀਬ ਆਪਣਾ ਹਿੱਸਾ ਕੁਝ ਨਾ ਕੁਝ ਜ਼ਰੂਰ ਪਾਵੇ । ਇਹ ਕੋਈ ਮਾਕੂਲ ਤੇ ਮੁਨਾਸਬ ਜਵਾਬ ਨਹੀਂ ਹੈ। ਜੇਕਰ ਅਸੀਂ socialistic pattern of society ਬਣਾਉਣਾ ਹੈ ਤਾਂ ਸਾਨੂੰ ਉਸਦੇ ਲਈ ਇਸ ਤਰਫ਼ ਕਦਮ ਉਠਾਉਣਾ ਪਵੇਗਾ ਅਤੇ ਹੱਦ ਮੁਕੱਰਰ ਕਰਨੀ ਪਵੇਗੀ ਕਿ ਇਸ ਹੱਦ ਤਕ ਦੀ ਆਮਦਨੀ ਤੇ ਟੈਕਸ ਛੱਡਣਾ ਹੈ । ਇਸੇ ਤਰ੍ਹਾਂ ਚੌਧਰੀ ਇੰਦਰ ਸਿੰਘ ਜੀ ਨੇ ਵੀ ਦਸਿਆ ਹੈ ਅਤੇ ਉਨ੍ਹਾਂ ਦੇ ਖਦਸ਼ਾਤ ਦਰੁਸਤ ਹਨ । ਪਰੋਫੈਸਰ ਸ਼ੇਰ ਸਿੰਘ ਜੀ ਦਾ ਕਹਿਣਾ ਵੀ ਠੀਕ ਹੈ ਕਿ ਪਤਾ ਨਹੀਂ ਕਿ ਕਿਤਨੇ ਲੋਕਾਂ ਤੇ ਇਹ ਟੈਕਸ ਲਗਣਾ ਹੈ ਅਤੇ ਇਸ ਨਾਲ ਕਿਤਨੀ ਆਮਦਨੀ ਹੋਣੀ ਹੈ । ਇਨ੍ਹਾਂ ਨੇ ਸ਼ਾਇਦ Planning Commission ਨੂੰ ਜਾਂ ਦੂਸਰੇ ਲੋਕਾਂ ਨੂੰ ਦਸਣਾ ਹੈ ਕਿ ਪੰਜਾਬ ਸਰਕਾਰ ਨੇ ਇਤਨੇ ਟੈਕਸ ਲਗਾਏ ਹਨ । ਮੰਤਰੀ ਜੀ ਨੂੰ ਇਹ ਵੀ ਦਸਣਾ ਚਾਹੀਦਾ ਸੀ ਕਿ ਇਸ ਟੈਕਸ ਰਾਹੀਂ ਸਰਕਾਰੀ ਖਜ਼ਾਨੇ ਵਿਚ ਕਿਤਨਾ ਰੁਪਿਆ ਆਵੇਗਾ । ਕਿਤੇ ਅਸੀਂ ਇਥੇ ਵਕਤ ਹੀ ਤਾਂ ਨਹੀਂ ਜ਼ਾਇਆ ਕਰ ਰਹੇ ? ਬਹੁਤ ਸਾਰੇ ਮੁਅਜ਼ਜ਼ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਬਹੁਤ ਘਟ ਲੋਕ ਹਨ ਜਿਹੜੇ ਕਿ 50 ਰੁਪਏ ਤੋਂ ਵਧ ਮਾਲੀਆ ਦਿੰਦੇ ਹਨ । ਜੇਕਰ 50 ਰੁਪਏ ਤੋਂ ਵਧ ਮੁਆਮਲਾ ਦੇਣ ਵਾਲੇ ਲੋਕ ਘਟ ਹਨ, ਜਿਨ੍ਹਾਂ ਨੇ ਕਿ ਇਹ ਟੈਕਸ ਦੇਣਾ ਹੈ ਤਾਂ ਫਿਰ ਹਾਊਸ ਦਾ ਵਕਤ ਕਿਉਂ ਜ਼ਾਇਆ ਕੀਤਾ ਜਾ ਰਿਹਾ ਹੈ ? ਇਕ ਪਾਸੇ ਤਾਂ socialistic pattern of society ਦੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ ਅਤੇ ਇਸ ਤਰੀਕੇ ਨਾਲ taxes ਲਗਾਏ ਜਾ ਰਹੇ ਹਨ ਪਰ ਦੂਜੇ ਪਾਸੇ ਪੰਜਾਬ ਸਰਕਾਰ ਨੇ ਮੋਤੀ ਬਾਗ ਪੈਲੇਸ ਜੋ ਹੈ ਉਸ ਨੂੰ 35 ਲੱਖ ਰੁਪਏ ਦੇ ਕੇ ਖਰੀਦ ਲਿਆ ਹੈ । ਸਾਨੂੰ ਇਹ 35 ਲੱਖ ਰੁਪਿਆ ਦੇਕੇ ਇਸ ਮੋਤੀ ਬਾਗ ਪੈਲੇਸ ਖਰੀਦਣ ਦੀ ਕੋਈ ਜ਼ਰੂਰਤ ਨਹੀਂ ਸੀ । ਇਹ ਜੋ ਰੁਪਿਆ.......

**सभापति महोदय** : यह मोती बाग महल वाली बात तो यहां नहीं आती है । (Reference of Moti Bagh Palace is not relevant here.)

**ਚੌਧਰੀ ਬਲਬੀਰ ਸਿੰਘ** : ਜਿਸ ਤਰੀਕੇ ਨਾਲ socialistic Pattern of society ਵਾਲੀ ਗੱਲ ਆ ਗਈ ਸੀ ਉਸੀ ਤਰੀਕੇ ਨਾਲ ਇਹ ਮੋਤੀ ਮਹੱਲ ਵਾਲੀ ਗੱਲ ਵੀ ਆ ਗਈ ਹੈ ..................

**ਕੰਵਰਾਨੀ ਜਗਦੀਸ਼ ਕੌਰ** : ਅੱਜ ਹੁਣੇ ਹੀ ਦਸਿਆ ਗਿਆ ਸੀ ਕਿ ਇਹ ਗੌਰਮੈਂਟ ਰਾਜਿਆਂ ਅਤੇ ਰਾਣੀਆਂ ਦੇ ਖ਼ਿਲਾਫ਼ ਹੈ......(*Interruptions*)......35 ਲੱਖ ਰੁਪਿਆ ਇਕ ਰਾਜੇ ਨੂੰ ਦੇ ਦਿਤਾ ਹੈ ਅਤੇ ਗਰੀਬਾਂ ਤੇ ਟੈਕਸ ਹੀ ਟੈਕਸ ਲਗਾਏ ਜਾ ਰਹੇ ਹਨ .........(*Interruptions*)

**सभापति महोदय** : वह बात भी irrelevant ही थी । (This was irrelevant as well.)

(ਕੰਵਰਾਨੀ ਜਗਦੀਸ਼ ਕੌਰ)

ਨੂੰ ਕਹਿੰਦੇ ਸਨ ਕਿ ਅਸੀਂ ਇਥੇ ਬਿਜਲੀ ਲਾ ਦਿਆਂਗੇ, ਸਕੂਲ ਬਣਾ ਦਿਆਂਗੇ, ਸੜਕਾਂ ਬਣਾ ਦਿਆਂਗੇ । ਸਵਪਨ ਤਾਂ ਉਨ੍ਹਾਂ ਨੂੰ ਵਖਾਂਦੇ ਸਨ ਕਿ ਅਸੀਂ ਦੁਧ ਦੀਆਂ ਨਦੀਆਂ ਵਗਾ ਦਿਆਂਗੇ ਪਰ ਇਥੇ ਆ ਕੇ ਟੈਕਸਾਂ ਦੇ ਹੱਕ ਵਿਚ ਸਪੀਚਾਂ ਕਰਦੇ ਹਨ । ਮੈਂ ਹੈਰਾਨ ਹਾਂ ਕਿ ਉਹ ਕਿਸ ਤਰ੍ਹਾਂ ਆਪਣੇ ਇਲਾਕੇ ਦੇ ਲੋਕਾਂ ਨੂੰ ਮੂੰਹ ਵਿਖਾਣਗੇ । ਪਿੰਡਾਂ ਅਤੇ ਸ਼ਹਿਰਾਂ ਦਾ ਸਵਾਲ ਮੈਂ ਖੜਾ ਨਹੀਂ ਕਰਨਾ ਚਾਹੁੰਦੀ । ਹਿੰਦੂਆਂ ਅਤੇ ਸਿਖਾਂ ਦੀ ਪਹਿਲੇ ਹੀ ਲੜਾਈ ਹੋ ਰਹੀ ਹੈ, ਅਤੇ ਗੌਰਮੈਂਟ ਕੋਈ ਫ਼ੈਸਲਾ ਨਹੀਂ ਦੇ ਰਹੀ । ਰਾਜਧਾਨੀ ਦੇ ਗੁਰਦਵਾਰੇ ਤੇ ਬੰਬ ਸੁਟਿਆ ਗਿਆ ... ... ...

ਸ਼੍ਰੀ ਚੇਅਰਮੈਨ : ਇਹ relevant ਨਹੀਂ । (It is not relevant.)

ਕੰਵਰਾਨੀ ਜਗਦੀਸ਼ ਕੌਰ: ਮੈਂ ਸਮਝਦੀ ਹਾਂ ਇਸ ਤੋਂ ਵਧ relvent ਹੋਰ ਕੋਈ ਗੱਲ ਨਹੀਂ ਹੋ ਸਕਦੀ ।

ਸ਼੍ਰੀ ਚੇਅਰਮੈਨ: ਇਹ ਮਾਮਲਾ *Sub-judice* ਹੈ, ਇਸ ਵਾਸਤੇ ਇਸ ਤੇ ਬਹਿਸ ਨਾ ਕਰੋ (This matter being *Sub-judice* should not be discussed.)

ਕੰਵਰਾਨੀ ਜਗਦੀਸ਼ ਕੌਰ: ਇਹ ਟੈਕਸ ਇਸ ਕਰਕੇ ਲਾਏ ਜਾ ਰਹੇ ਹਨ ਕਿ ਆਮਦਨ ਵਧ ਸਕੇ । ਮੈਂ suggest ਕਰਾਂਗੀ ਕਿ ਜਿੰਨਾ ਰੁਪਿਆ ਪਿੰਡਾਂ ਵਿਚੋਂ ਇਕਠਾ ਹੋਵੇ ਉਸ ਤੋਂ ਵਧ ਰੁਪਿਆ ਉਥੇ ਖਰਚ ਕੀਤਾ ਜਾਏ । ਇਹ ਰੁਪਿਆ ਉਥੇ ਦੀ development ਤੇ ਖਰਚ ਕੀਤਾ ਜਾਏ । ਜਿਥੇ ਪ੍ਰਾਇਮਰੀ ਸਕੂਲ ਹਨ ਉਥੇ ਮਿਡਲ ਸਕੂਲ ਖੋਲ੍ਹੇ ਜਾਣ, ਜਿਥੇ ਮਿਡਲ ਸਕੂਲ ਹਨ ਉਥੇ ਹਾਈ ਸਕੂਲ ਖੋਲ੍ਹੇ ਜਾਣ । ਪਿੰਡਾਂ ਵਿਚ ਲੜਕੀਆਂ ਪੜ੍ਹਾਣ ਲਈ ਮਾਸਟਰਾਣੀਆਂ ਦਾ ਇੰਤਜ਼ਾਮ ਕੀਤਾ ਜਾਏ ਕਿਉਂਕਿ ਲੜਕੀਆਂ ਨੂੰ ਲੜਕਿਆਂ ਦੇ ਸਕੂਲਾਂ ਵਿਚ ਪੜ੍ਹਾਣਾ ਮੁਸ਼ਕਲ ਹੈ । ਮਾਂ ਬਾਪ Co-education ਦੇਣਾ ਪਸੰਦ ਨਹੀਂ ਕਰਦੇ । ਦੂਜੇ ਮਾਸਟਰਾਣੀਆਂ ਹੀ ਲੜਕੀਆਂ ਦੀਆਂ ਤਕਲੀਫ਼ਾਂ ਨੂੰ ਜ਼ਿਆਦਾ ਸਮਝ ਸਕਦੀਆਂ ਹਨ । ਇਸ ਲਈ ਮੈਂ ਕਹਾਂਗੀ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਜਿੰਨਾ ਰੁਪਿਆ ਟੈਕਸਾਂ ਦਾ ਕਠਾ ਹੋਵੇ ਉਸ ਤੋਂ ਵਧ ਰੁਪਿਆ ਉਨ੍ਹਾਂ ਦੀ development ਤੇ ਖਰਚ ਹੋਣਾ ਚਾਹੀਦਾ ਹੈ ।

**मौलवी अब्दुल ग़नी डार** (नूह) : चेयरमैन साहिब, मुझे खुशी है कि रेविन्यू मिनिस्टर जो कि अवाम के लीडर हैं और जिन का सम्बन्ध देहाती भाइयों से है वह ऐसा बिल लाए हैं । इस पर मेरी बहन ने और राठी जी ने बड़ा चर्चा किया कि जो टैक्स आज दिखाई देते हैं, जो आज सुनाई देते हैं वे तो कभी सुने ही नहीं गए । अगर वे सब कहते हैं तो वे यह भी बताएं कि क्या भाखड़ा डैम उन के तसव्वर में था कि यहां वह पूरा तामीर होगा और उस से हम अपने देश और खसूसन पंजाब को तरक्की के रास्ते पर गामज़न करेंगे (हियर, हियर) अगर वे इस तरह कहते हैं कि वे चाहते हैं कि हमारी स्टेट ज़्यादा से ज़्यादा तरक्की करे तो वे बताएं कि जिन इलाकों में आज सड़कें निकली हुई हैं उन में पहले क्या वहां कोई सड़क थी ? जहां अब नहरें बनी हुई हैं क्या पहले वहां नहरें थीं ? जहां आम यहां दस्तकारियां या ऐसी मिलें जो आज किसान भाई लगा रहे हैं क्या वे उन के तसव्वर में थीं । हां, अगर वे चाहते हैं कि हमारी स्टेट तरक्की करे तो मैं कहूंगा कि यहां पर देहाती और

**ਇਕ ਆਨਰੇਬਲ ਮੈਂਬਰ:** ਜਿਨ੍ਹਾਂ ਦੇ ਨਾਲ ਤੁਸੀਂ ਕਲ੍ਹ ਵਾਕ ਆਊਟ ਕੀਤਾ ਸੀ ਕੀ ਉਹ ਵੀ ਤੁਹਾਡੇ ਨਾਲ ਇਹ ਕਹਿੰਦੇ ਹਨ ?

**श्री लाल चन्द सभरवाल :** हां, हम भी श्री वाहगुरु जी का खालसा श्री वाहगुरु जी की फतह बोलते हैं ।

**सभापति महोदय :** देखिये आप बीच में न बोलें तो अच्छा है । ( It would be better if the hon. Member does not interrupt.)

**ਕੰਵਰਾਨੀ ਜਗਦੀਸ਼ ਕੌਰ:** ਚੇਅਰਮੈਨ ਸਾਹਿਬ, ਮੈਂ ਆਪ ਦੇ ਜ਼ਰੀਏ ਵਜ਼ੀਰ ਸਾਹਿਬ ਅਗੇ ਬੇਨਤੀ ਕਰਨਾ ਚਾਹੁੰਦੀ ਹਾਂ ਕਿ ਇਹ ਜਿਹੜਾ ਟੈਕਸ ਲਗਾਇਆ ਜਾ ਰਿਹਾ ਹੈ, ਇਹ ਜੈਤੋ ਦੇ ਇਲਾਕੇ ਤੇ ਵੀ ਲਾਇਆ ਜਾਏਗਾ ਜਿਹੜਾ ਕਿ ਇਕ ਬੜਾ ਗ਼ਰੀਬ ਇਲਾਕਾ ਹੈ । ਚੇਅਰਮੈਨ ਸਾਹਿਬ ਮੈਂ ਤੁਹਾਡੇ ਜ਼ਰੀਏ ਹਾਊਸ ਨੂੰ ਦਸਣਾ ਚਾਹੁੰਦੀ ਹਾਂ ਕਿ ਜੈਤੋ ਦਾ ਇਲਾਕਾ ਇਕ ਅਜਿਹਾ ਇਲਾਕਾ ਹੈ ਜਿਥੇ ਕੋਈ ਵਜ਼ੀਰ ਵੀ ਦੌਰਾ ਨਹੀਂ ਕਰਦੇ ਅਤੇ ਨਾ ਹੀ ਉਥੇ ਦੇ ਲੋਗਾਂ ਦੀ ਹਕੀਕੀ ਤਕਲੀਫ਼ਾਂ ਨੂੰ ਜਾ ਕੇ ਵੇਖਦੇ ਅਤੇ ਸੁਣਦੇ ਹਨ । ਗਿਆਨੀ ਜੀ ਇਕ ਵਾਰ ਜ਼ਰੂਰ ਗਏ ਹਨ । ਮੈਂ ਬੇਨਤੀ ਕਰਾਂਗੀ ਕਿ ਉਹ ਇਸ ਇਲਾਕੇ ਦੀਆਂ ਤਕਲੀਫ਼ਾਂ ਦਾ ਵੀ ਅਹਿਸਾਸ ਕਰਨ । ਉਥੇ ਦੇ ਪਿੰਡਾਂ ਦੀ ਹਾਲਤ ਖਾਸ ਤੌਰ ਤੇ ਪੰਜ ਗਰਾਂ, ਰਣਸਿੰਘ ਵਾਲਾ ਅਤੇ ਔਲਖ ਦੀ ਹਾਲਤ ਬਹੁਤ ਖਰਾਬ ਹੈ । ਮੈਂ ਮੰਨਦੀ ਹਾਂ ਕਿ ਹਰੀਜਨਾਂ ਅਤੇ ਮਜ਼ਬੀ ਸਿਖਾਂ ਤੇ ਨਹੀਂ ਲਗਣਗੇ ਲੇਕਿਨ ਹੋਰ ਵੀ ਬਹੁਤ ਸਾਰੇ ਗ਼ਰੀਬ ਹਨ ਜਿਨ੍ਹਾਂ ਦਾ ਕੋਈ ਗੌਰ ਨਹੀਂ ਕੀਤਾ ਜਾਂਦਾ । ਬਜਾਏ ਇਸ ਦੇ ਕਿ ਉਨ੍ਹਾਂ ਨੂੰ ਕੋਈ ਤਸੱਲੀ ਦੇਣ, ਬਲਕਿ ਟੈਕਸ ਤੇ ਟੈਕਸ ਲਾ ਰਹੇ ਹਨ । ਕਾਂਗਰਸੀ M.L.As. ਵੀ ਇਸ ਦੇ ਹੱਕ ਵਿਚ ਬੋਲਦੇ ਹਨ ਜਦ ਕਿ ਪਿੰਡਾਂ ਦੀ ਇਹ ਹਾਲਤ ਹੈ । ਪਿੰਡਾਂ ਵਿਚ ਸੜਕਾਂ ਨਹੀਂ, ਬਿਜਲੀ ਨਹੀਂ, ਸਕੂਲ ਨਹੀਂ । ਜੈਤੋ ਦੇ ਰੱਣ ਸਿੰਘ ਵਾਲਾ ਪਿੰਡ ਵਿਚ ਗੁਰਦਵਾਰੇ ਦੀ ਛਤ ਤਕ ਅਜੇ ਥਾਈਂ ਨਹੀਂ ਬਣੀ ਕਿਉਂਕਿ ਉਸ ਵਾਸਤੇ ਸੀਮਿੰਟ ਨਹੀਂ ਮਿਲਦਾ । ਸਕੂਲ ਹਨ ਤਾਂ ਉਨ੍ਹਾਂ ਉਤੇ ਛਤਾਂ ਨਹੀਂ ਪਾਈਆਂ । ਮੈਂ ਉਥੇ ਦੇ ਮਾਸਟਰ ਦੀ ਰਿਪੋਰਟ ਲੈ ਕੇ ਆਈ ਹਾਂ ਕਿ ਉਥੇ ਸਕੂਲ ਵਾਸਤੇ ਕੋਈ ਇਮਦਾਦ ਨਹੀਂ ਮਿਲਦੀ । ਇਹ ਤਾਂ ਉਹੀ ਹਾਲ ਹੈ :

ਸਖਤੇ ਦੀ ਸਖਤੀ ਤੇ ਕਮਜ਼ੋਰ ਦੀ ਕਮਬਖਤੀ

ਚੇਅਰਮੈਨ ਸਾਹਿਬ, ਜੇਕਰ ਜ਼ਰੂਰ ਹੀ ਇਹ ਬਿਲ ਪਾਸ ਕਰਨਾ ਹੈ ਤਾਂ ਮੈਂ ਦਰਖਾਸਤ ਕਰਾਂਗੀ ਕਿ ਜੈਤੋ ਦੇ ਇਲਾਕੇ ਦੀ ਵੀ ਸੁਣਵਾਈ ਹੋਵੇਗੀ । ਉਥੇ ਦੇ ਪਿੰਡਾਂ ਦੀ ਜ਼ਮੀਨ ਨਹਿਰੀ ਪਾਣੀ ਨਾ ਮਿਲਣ ਕਰਕੇ ਮਾਰੀ ਜਾ ਰਹੀ ਹੈ, ਇਸੇ ਤਰ੍ਹਾਂ ਲੁਧਿਆਣੇ ਤੇ ਜ਼ੀਰੇ ਦੇ ਇਲਾਕੇ ਵਿਚ ਜ਼ਮੀਨ ਸੇਮ ਨਾਲ ਮਾਰੀ ਜਾ ਰਹੀ ਹੈ ਅਤੇ ਹੁਣ ਉਨ੍ਹਾਂ ਇਲਾਕਿਆਂ ਤੇ ਟੈਕਸ ਲਗੇਗਾ । ਮੈਂ ਤਾਂ ਇਨ੍ਹਾਂ ਨਿਤ ਨਵੇਂ ਟੈਕਸਾਂ ਨੂੰ ਵੇਖ ਕੇ ਇਹ ਖਿਆਲ ਕਰਦੀ ਹਾਂ ਕਿ ਜਦੋਂ ਦੀ ਸ੍ਰਿਸ਼ਟੀ ਕਾਇਮ ਹੋਈ ਹੈ ਕਿਸੇ ਵੀ ਰਾਜ ਵਿਚ ਏਨੇ ਟੈਕਸ ਨਹੀਂ ਲਗੇ ਸਨ ਜਿੰਨੇ ਕਿ ਕਾਂਗ੍ਰਸ ਗੌਰਮੈਂਟ ਨੇ ਲਾਏ ਹਨ । ਜੇਕਰ ਕਾਂਗ੍ਰਸ ਵਾਲੇ ਇਲੈਕਸ਼ਨ ਦੇ ਵਕਤ ਲੋਕਾਂ ਨੂੰ ਇਨ੍ਹਾਂ ਟੈਕਸਾਂ ਬਾਰੇ ਦਸਦੇ ਤਾਂ ਮੈਂ ਯਕੀਨ ਨਾਲ ਕਹਿੰਦੀ ਹਾਂ ਕਿ ਉਹ ਬਹੁਤ ਸਾਰੀਆਂ ਸੀਟਾਂ ਤੋਂ ਹਾਰ ਜਾਂਦੇ । ਵੋਟਾਂ ਦੀ ਭਿਖਸ਼ਾ ਲੈਣ ਵੇਲੇ ਤਾਂ ਉਹ ਲੋਗਾਂ

[मौलवी अब्दुल गनी डार]

चेयरमैन साहिब, राठो जी बड़ा चर्चा करते हैं किसान किसान का। मैं कहना चाहता हूं कि चाहे देहाती हो, चाहे शहरी हो, चाहे कोई देहातियों का नाम ले ले कर शहरों में बड़ी बड़ी कोठियों में मज़े ले ले कर रहता हो, वह दिन दूर नहीं जब कि यह जो एक और हज़ारों का फर्क है, यह नहीं रहेगा। इस लिये हम को चाहिये कि जितना रुपया निकल सकता है उतना निकालें और निकाल कर ज़्यादा से ज़्यादा ग़रीबों को दें। बार बार देहातियों का नाम लिया जा रहा है। बार बार शहरियों का नाम आता है। मैं पूछता हूं कि हम क्यों न यह कहें कि हम पंजाबी हैं और हम ने सारे पंजाब को बनाना है। जब यह भावना हमारे अंदर आ जाएगी तो यकीनन तमाम आमदनी के रिसोर्सेज़ निकल आयेंगे। जो साहिब अभी तक अपनी जादूगरी से टैक्सों से बच्चे हुए हैं वह ज़्यादा देर तक बच न पायेंगे और इसी असैम्बली के ज़रिए उन पर वह तमाम टैक्स लगेंगे जो कि लगने चाहिएं। बशर्ते कि आपोज़ीशन एक शानदार आपोज़ीशन की तरह काम करे और पंजाब सरकार का तामीरी नुक्ता निगाह से साथ दे कर टैक्स लगाने में मदद दे। चेयरमैन साहिब, मैं यकीन दिलाता हूं कि यहां पर एक भी कांग्रेसी मैम्बर ऐसा नहीं होगा जो कि जिस वक्त शहरियों पर टैक्स लगेगा तो उस की मुखालफित करे। वे सब उस की हिमायत करेंगे और उन को करनी भी चाहिये।

**Sardar Bhag Singh :** Sir, I beg to move—

That quistion be now put.

**Mr. Chairman :** Question is—

That question be now put.

*The motion was carried.*

**ਮਾਲ ਮੰਤਰੀ ( ਗਿਆਨੀ ਕਰਤਾਰ ਸਿੰਘ ) :** ਜਨਾਬ ਸਪੀਕਰ ਸਾਹਿਬ, ਇਸ ਬਿਲ ਦੀ Select-Committee ਦੀ ਰਿਪੋਰਟ ਦੇ ਉਤੇ ਵਿਚਾਰ ਹੋਇਆ ਹੈ। ਇਸ ਵਿਚਾਰ ਸਬੰਧੀ ਮੈਂ ਐਨਾਂ ਹੀ ਕਹਿ ਸਕਦਾ ਹਾਂ ਕਿ ਸ਼ਾਇਦ ਇਹ ਅਜਿਹਾ ਬਿਲ ਹੈ ਕਿ ਜਿਸ ਦੀ ਘਟ ਤੋਂ ਘਟ ਮੁਖਾਲਫਿਤ ਹੋਈ ਹੈ ਅਤੇ ਇਸ ਲਈ ਮੈਂ ਸਮਝਦਾ ਹਾਂ ਕਿ ਇਸ ਸਿਲਸਿਲੇ ਵਿਚ ਮੈਨੂੰ ਬਹੁਤ ਕੁਝ ਕਹਿਣ ਦੀ ਲੋੜ ਨਹੀਂ ਹੈ।

ਸਭ ਤੋਂ ਪਹਿਲਾਂ ਤਾਂ ਰਾਠੀ ਸਾਹਿਬ ਜਿਹੜੇ ਕਿ ਕਰਨਾਲ ਦੇ ਮੈਂਬਰ ਹਨ, ਬੋਲੇ ਹਨ। ਅੱਜ ਚੇਅਰਮੈਨ ਸਾਹਿਬ ਇਸ ਹਾਊਸ ਵਿਚ announce ਹੋਇਆ ਸੀ ਕਿ Socialist Group ਜਾਂ Socialist ਪਾਰਟੀ ਪੰਡਿਤ ਸਿਰੀ ਰਾਮ ਜੀ ਦੀ ਜ਼ੇਰੇਰਹਿਨੁਮਾਈ ਕਾਇਮ ਕੀਤੀ ਗਈ ਹੈ। ਮੈਂ ਖਿਆਲ ਕਰਦਾ ਹਾਂ ਕਿ ਰਾਠੀ ਜੀ ਉਸ Socialist Party ਵਿਚ ਹੋਣਗੇ ਅਤੇ ਇਸ ਕਰਕੇ ਮੈਂ ਪੰਡਿਤ ਸਿਰੀ ਰਾਮ ਜੀ ਸ਼ਰਮੇ ਨੂੰ ਮੁਬਾਰਕਬਾਦ ਦਿੰਦਾ ਹਾਂ (एक आवाज़: वह तो independent group को belong करते हैं) ਤਾਂ ਮੈਂ ਜੋ ਕੁਝ ਕਹਿਣਾ ਚਾਹੁੰਦਾ ਸਾਂ ਉਸ ਦੇ ਕਹਿਣ ਦੀ ਹੁਣ ਜ਼ਰੂਰਤ ਨਹੀਂ ਸਮਝਦਾ। ਉਨ੍ਹਾਂ ਨੇ ਕਿਹਾ ਹੈ ਕਿ ਜ਼ਿਮੀਂਦਾਰਾਂ ਦੇ ਉਪਰ ਇਸ ਟੈਕਸ ਦਾ ਬੋਝਾ ਪਾਇਆ ਜਾ ਰਿਹਾ ਹੈ ਅਤੇ ਇਹ ਕਿਹਾ ਹੈ ਕਿ ਹਰ ਇਕ ਟੈਕਸ ਉਨ੍ਹਾਂ ਉਪਰ ਹੀ ਲਗਦਾ ਹੈ ਅਤੇ ਉਨ੍ਹਾਂ ਦੀਆਂ ਜ਼ਮੀਨਾਂ ਵੀ ਖੋਹੀਆਂ ਜਾ ਰਹੀਆਂ ਹਨ। ਜਿਨ੍ਹਾਂ ਸਾਹਿਬਾਨ ਦੇ ਹਥੋਂ ਜ਼ਮੀਨ ਨਿਕਲਣੀ ਹੈ ਉਨ੍ਹਾਂ ਵਲੋਂ ਇਹ ਦਲੀਲ ਦਿਤੀ ਜਾਂਦੀ ਹੈ। ਇਸ ਸਿਲਸਿਲੇ ਵਿਚ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ

शहरी का सवाल खड़ा न किया जाय। हमारे रैविन्यू मिनिस्टर ज्ञानी करतार सिंह अपनी गहरी नज़र के लिये मशहूर हैं और मुझे यकीन है कि उन की नज़र दूर तक जाती है। मैं उन से गुज़ारिश करना चाहता हूं कि अगर उन्हें आमदन के ज़राय ढूंढने थे तो उन्हें चाहिए था कि वे अपनी स्टेट के उस इलाका की तरफ नज़र दौड़ाते जिस इलाका की नुमाइन्दगी यहां चौधरी सुमेर सिंह करते हैं, कंवर गुरदित करते हैं, चौधरी यासीन खां या चौधरी भुले राम करते हैं। जहां स्टेट के हर इलाका में आबयाना एक रुपया देते हैं तो गुड़गांव वाले अढ़ाई गुणा देते हैं। क्योंकि यू० पी० में आबियाना पंजाब से बहुत ज्यादा है। अगर यू० पी० जितना आबियाना ज्ञानी जी ने यहां भी लगवाया होता .....ज्ञानी जी नहीं तो राड़ेवाला साहिब जिन का यह महकमा है उन्होंने ही लगवाया होता.....मेरा मतलब यह है कि जितनी आमदनी इस बिल से अब होने वाली है इस से कहीं ज्यादा लाखों करोड़ों की आमदनी होती। लेकिन ज्ञानी जी बहुत दाना है। उन्होंने शहरियों का मुंह बन्द करने के लिये यह बिल पेश कर दिया। रास्ता उन्होंने बड़ी दलेरी के साथ बनाया है। आज थोड़ा रुपया मिला है तो कल ज्यादा रुपया आबियाना बढा कर मिलेगा। मुझे यकीन है कि शहरियों के बारे जो बिल आएगा तो उस की मुखालिफत नहीं की जाएगी। हमारे चीफ मिनिस्टर साहिब किसी को मुआफ करने वाले नहीं हैं। वह शहरियों को मुआफ कर देंगे यह इन को ग़लतफहमी थी। यह सोचने की बात नहीं है यह तो ज्ञानी जी की दानाई है। वरना चेयरमैन साहिब ज़राये तो और भी हैं। लेकिन हमारी सरकार अमीरों पर बोझ नहीं डालना चाहती। आप बिजली की ही मिसाल ले लें। जितनी कम बिजली खर्च होती है राड़ेवाला साहिब यानी हमारी सरकार इतने ही ज्यादा पैसे लेती है। वह शहरी होगा जो ज्यादा खर्च करेगा। अगर किसी छोटे दस्तकार के लिये बिजली खर्च हो तो समझ में आ सकती है कि उस से रियाइत की जानी चाहिये क्योंकि उस पर हमारी स्टेट की तरक्की का दारोमदार है। लेकिन ऐश के लिये **Refrigerator** या **Heater,** बिजली चूलहा या पंखे पर सैंकड़ों यूनिट बिजली खर्च हो तो उस पर रियायत क्यों? अगर उन से भी गरीबों वाला रेट लिया जाये तो लाखों रुपया बसूल हो जाये। लेकिन अगर अपोजीशन वाले यह समझें कि यह टैक्स देहातियों पर लगेगा और हम उन के नुमायंदे हैं। और दूसरे यह समझें कि हम फलां के नुमाइंदे हैं तो हमारा मुल्क कैसे तरक्की करेगा। क्यों न हर कोई यह समझे कि पंजाब हमारा है और हम ने इस को आगे ले जाना है। गरीब के बच्चों, हरिजन के बच्चों, काश्तकार के बच्चों, देहातियों के और शहरियों के बच्चों को क्यों न अपना समझा जाए। देहातियों और शहरियों को क्यों न एक ही समझा जाए और जहां कहीं से कोई पैसा निकल सकता हो तो क्यों न उस को निकाला जाए। ताकि हमारी पांचसाला योजना कामयाब हो। जो देश हमें डरा रहे हैं कि उन का पानी भरें तो तब हमें कर्ज़ा मिलेगा, जो हमारी योजना को फेल करना चाहते हैं, चाहे सोशलिस्ट भाई हैं, चाहे कम्यूनिस्ट भाई हैं और चाहे मेरी बहन कंवरानी जी हों उन को बता देवें कि कहां कहां से रुपया निकल सकता है। मैं इस बात से इत्तफाक करता हूं कि अगर कहीं फजूल खर्ची होती हो अगर कहीं ग़लत तरीके से रुपया खर्च होता हो तो यकीनन न सिर्फ ज्ञानी जी को ही बल्कि सारी मिनिस्टरी को भी सोचना होगा कि वह उन ग़लत तरीकों को रोकें और उन फजूलखर्चों को बंद करें ताकि जो रुपया बच सकता हो वह ग़रीबों की बहबूदी पर खर्च किया जा सके।

[ਮਾਲ ਮੰਤਰੀ]

ਲਗਾਇਆ ਜਾਣਾ ਹੈ ਤਾਕਿ ਹਿਸਾਬ ਕਿਤਾਬ ਵਿਚ ਰੌਲਾ ਨਾ ਪਵੇ। ਇਸ ਵਿਚ ਇਕ ਹੋਰ ਬੜੀ ਭਾਰੀ ਦਿੱਕਤ ਆਉਂਦੀ ਹੈ। ਉਹ ਇਹ ਕਿ ਆਮ ਤੌਰ ਤੇ ਖੇਤੀ ਬਾੜੀ ਦਾ ਕੰਮ ਕਰਨ ਵਾਲੇ ਹਿਸਾਬ ਕਿਤਾਬ ਰਖਣ ਦੇ ਆਦੀ ਨਹੀਂ ਹੁੰਦੇ। ਉਨ੍ਹਾਂ ਨੂੰ ਬਹੁਤ ਮੁਸ਼ਕਿਲ ਹੋਵੇਗੀ। ਇਸ ਲਈ ਇਹ ਤਰੀਕਾ ਇਖਤਿਆਰ ਕੀਤਾ ਗਿਆ ਹੈ।

ਇਸ ਤੋਂ ਬਾਅਦ ਇਹ ਕਿਹਾ ਗਿਆ ਹੈ ਕਿ ਇਹ ਬਿਲ ਜੇਕਰ ਕੁਝ ਵਰਸ਼ ਪਹਿਲੇ ਪਾਸ ਕੀਤਾ ਜਾਂਦਾ ਤਾਂ ਇਸ ਤੋਂ ਜ਼ਿਆਦਾ ਫ਼ਾਈਦਾ ਹੋਣਾ ਸੀ। ਇਹ ਚੀਜ਼ ਸਹੀ ਹੈ, ਮੈਂ ਇਸ ਨੂੰ challenge ਨਹੀਂ ਕਰਦਾ। ਇਹ ਠੀਕ ਗੱਲ ਹੈ। ਕਿਤਨੀਆਂ ਹੀ ਬਾਤਾਂ ਹਨ ਜੋ ਹੁਣ ਤੋਂ ਪਹਿਲਾਂ ਹੁੰਦੀਆ ਤਾਂ ਉਨ੍ਹਾਂ ਤੋਂ ਬੜਾ ਫ਼ਾਇਦਾ ਹੋਣਾ ਸੀ। ਪਰ ਹੁਣ ਅਸਾਂ ਅੱਜ ਦੀ ਹਾਲਤ ਲੈਣੀ ਹੈ ਅਤੇ ਵੇਖਣਾ ਇਹ ਹੈ ਕਿ ਜੋ ਚੀਜ਼ਾਂ ਪਹਿਲਾਂ ਨਹੀਂ ਸੀ ਹੋਈਆਂ ਅਸੀਂ ਉਨ੍ਹਾਂ ਨੂੰ ਹੁਣ ਕਰਨਾ ਚਾਹੁੰਦੇ ਹਾਂ ਜਾਂ ਨਹੀਂ।

ਇਸ ਵਿਚ ਇਕ ਦਿੱਕਤ ਦਸੀ ਗਈ ਹੈ। ਜ਼ਿਲ੍ਹਾ ਸੰਗਰੂਰ ਦੇ ਮੈਂਬਰ ਵਲੋਂ ਇਹ ਕਿਹਾ ਗਿਆ ਹੈ ਕਿ ਪਹਿਲਾਂ ਹੀ ਜ਼ਿਮੀਂਦਾਰਾਂ ਵਲੋਂ ਬਹੁਤ ਸਾਰੀਆਂ transfers ਕੀਤੀਆ ਗਈਆਂ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਨਿਗਾਹ ਵਿਚ ਪੈਪਸੂ ਹੀ ਰਿਹਾ ਹੋਵੇਗਾ। ਇਹ ਠੀਕ ਹੈ ਕਿ ਪੈਪਸੂ ਵਿਚ 30 ਏਕੜ ਜ਼ਮੀਨ ਦੀ ਹੱਦ ਮੁਕੱਰਰ ਕੀਤੀ ਗਈ ਤੇ ਉਹ ਲੈ ਲਈਆਂ ਜਾਣੀਆਂ ਹਨ, ਅਗਰ ਕਾਨੂੰਨ ਇਸੇ ਤਰ੍ਹਾਂ ਰਿਹਾ। ਪਰ ਪੰਜਾਬ ਵਿਚ ਜ਼ਮੀਨਾਂ ਲਈਆਂ ਨਹੀਂ ਜਾਣੀਆਂ। ਪੰਜਾਬ ਵਿਚ ਤਾਂ surplus ਜ਼ਮੀਨ ਮੁਜ਼ਾਰਿਆਂ ਨੂੰ ਵਾਹੁਣ ਲਈ ਦਿਤੀ ਜਾਏਗੀ ਤੇ ਉਸ ਦਾ ਮਾਲਕ ਜ਼ਮੀਨ ਦਾ ਜ਼ਿਮੀਂਦਾਰ ਆਪ ਹੀ ਰਹੇਗਾ। ਇਸ ਲਈ ਇਹ ਹਾਲ਼ਾ ਉਨ੍ਹਾਂ ਤੋਂ ਬਰਾਬਰ ਅੱਛੀ ਮਿਕਦਾਰ ਵਿਚ ਵਸੂਲ ਹੋਣਾ ਹੈ ਕਿਉਂਕਿ ਹਾਲੇ ਦਾ ਜ਼ਿਮੇਦਾਰ ਜ਼ਿਮੀਂਦਾਰ ਹੈ। ਇਸ ਤੋਂ ਇਲਾਵਾ ਪੰਜਾਬ ਵਿਚ ਪੈਪਸੂ ਨਾਲੋਂ ਜ਼ਿਆਦਾ ਜ਼ਮੀਨ ਹੈ। ਪੰਜਾਬ ਵਿਚ ਵੀ transfers ਹੋਈਆਂ ਹਨ। ਮੈਂ ਇਹ ਮੰਨਦਾ ਹਾਂ ਕਿ ਇਥੇ ਵੀ ਕਾਨੂੰਨ ਦੀ ਜ਼ਦ ਤੋਂ ਬਚਣ ਲਈ ਲੋਕਾਂ ਨੇ ਬਹੁਤ ਸਾਰੀਆਂ ਹੇਰਾ ਫੇਰੀਆਂ ਕੀਤੀਆਂ ਹਨ, ਜ਼ਮੀਨਾਂ ਮੁੰਤਕਿਲ ਕੀਤੀਆਂ ਗਈਆਂ ਹਨ। ਕਾਨੂੰਨ ਤੁਰਦਾ ਹੈ ਲੋਕਾਂ ਨੂੰ ਸਹੂਲਤਾਂ ਮੁਹੱਈਆ ਕਰਨ ਲਈ। ਲੇਕਿਨ ਉਸ ਤੋਂ ਬਚਾਅ ਕਰਨ ਵਾਲੇ ਵੀ ਬੜੇ ਅਕਲ ਵਾਲੇ ਹੁੰਦੇ ਹਨ, ਉਹ ਵੀ ਬੜੇ ਰਸਤੇ ਲਭ ਲੈਂਦੇ ਹਨ। ਸਾਡੇ ਨੋਟਿਸ ਵਿਚ ਅਜਿਹੀ ਇਕ ਗੱਲ ਆਈ ਵੀ ਹੈ ਕਿ ਇਕ ਜ਼ਿਮੀਂਦਾਰ ਸੀ। ਉਸ ਦੇ ਮੁਜ਼ਾਰੇ ਸਨ। ਉਸ ਨੇ ਸੋਚਿਆ ਕਿ ਜ਼ਮੀਨ ਤੇ ਮੁਜ਼ਾਰਿਆਂ ਦਾ ਹੱਕ ਨ ਰਹਿਣ ਦਿਤਾ ਜਾਏ। ਉਸ ਨੇ ਮੁਜ਼ਾਰਿਆਂ ਨੂੰ ਐਸਾ ਪ੍ਰੇਰਿਆ ਕਿ ਤੁਸੀਂ ਜ਼ਮੀਨ ਰਹਿਨ ਲੈ ਲਓ। ਉਨ੍ਹਾਂ ਨੇ ਜ਼ਮੀਨ ਰਹਿਨ ਲੈ ਲਈ। ਜਦੋਂ ਉਨ੍ਹਾਂ ਨੇ ਉਹ ਜ਼ਮੀਨ ਰਹਿਨ ਲੈ ਲਈ ਤਾਂ ਉਨ੍ਹਾਂ ਵਿਚਕਾਰ ਮੁਜ਼ਾਰੇ ਤੇ ਮਾਲਕ ਦਾ ਤੁਅੱਲਕ ਟੁਟ ਗਿਆ ਔਰ ਬਤੌਰ ਮੁਜ਼ਾਰਾ ਜੋ ਉਨ੍ਹਾਂ ਦੀ security ਬਣਦੀ ਸੀ, ਉਹ ਵੀ ਨਾ ਰਹੀ। ਅਗਲੇ ਸਾਲ ਕੀ ਹੋਇਆ ? ਮਾਲਿਕ ਨੇ ਜ਼ੇਰੇ-ਰਹਿਣ ਵਾਪਿਸ ਕਰਕੇ ਉਹ ਜ਼ਮੀਨ ਵੀ ਉਨ੍ਹਾਂ ਕੋਲੋਂ ਵਾਪਿਸ ਲੈ ਲਈ। ਸੋ ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਇਸ ਤਰ੍ਹਾਂ ਦੀਆਂ ਸਾਰੀਆਂ ਚੀਜ਼ਾਂ ਸਾਡੇ ਨੋਟਿਸ ਵਿਚ ਆਈਆਂ ਹਨ। ਪਿਛਲੇ ਇਜਲਾਸ ਵਿਚ ਵੀ ਮੈਂ ਕਿਹਾ ਸੀ ਔਰ ਹੁਣ ਫਿਰ ਇਹ ਕਹਿਣਾ ਚਾਹੁੰਦਾ ਹਾਂ ਕਿ ਇਸੇ ਇਜਲਾਸ ਦੇ ਅੰਦਰ ਇਸ ਗੱਲ ਦਾ ਵੀ ਸਬੂਤ ਆਪ ਨੂੰ ਮਿਲੇਗਾ ਕਿ ਐਸੀਆਂ ਚਾਲਾਕੀਆਂ ਨੂੰ ਸਰਕਾਰ ਚਲਣ ਨਹੀਂ ਦੇਵੇਗੀ (ਪ੍ਰਸੰਸਾ)। ਜੋ ਜ਼ਮੀਨ ਬਾਰੇ ਪੰਜਾਬ ਵਿਚ ਹੱਦ ਬੰਦੀ ਕੀਤੀ ਗਈ ਸੀ, ਉਸ ਸੰਬੰਧੀ ਕਾਨੂੰਨ ਦਾ ਮਨਸ਼ਾ ਫੌਤ ਨਹੀਂ ਹੋਣ ਦਿਆਂਗੇ ਅਤੇ

ਕਿ ਵੱਡੇ ਵੱਡੇ ਜ਼ਮੀਂਦਾਰਾਂ ਕੋਲੋਂ ਜ਼ਮੀਨਾਂ ਲੈ ਕੇ England ਅਤੇ France ਦੇ ਰਹਿਣ ਵਾਲਿਆਂ ਦੇ ਕਬਜ਼ੇ ਵਿਚ ਨਹੀਂ ਦੇਣੀਆਂ ਬਲਕਿ ਉਨ੍ਹਾਂ ਦੇ ਆਪਣੇ ਹੀ ਭਰਾ ਜਿਹੜੇ ਕਿ ਹਲ਼ਵਾਹ ਹਨ ਅਤੇ ਬਿਨਾਂ ਜ਼ਮੀਨ ਦੇ ਹਨ, ਉਨ੍ਹਾਂ ਨੂੰ ਜ਼ਮੀਨਾਂ ਦੇਣੀਆਂ ਹਨ। ਇਸ ਲਈ ਜ਼ਮੀਨਾਂ ਖੋਹਣ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ। ਉਹ ਜ਼ਮੀਨਾਂ ਤਾਂ ਪੰਜਾਬ ਦੇ ਵਸਣ ਵਾਲੇ ਹਲਵਾਹਾਂ ਦੇ ਹਲ਼ਾਂ ਹੇਠਾਂ ਹੀ ਰਹਿਣੀਆਂ ਹਨ। ਇਸ ਲਈ ਇਨ੍ਹਾਂ ਗੱਲਾਂ ਵਿਚ ਕੋਈ ਵਜ਼ਨ ਨਹੀਂ ਹੈ ਕਿ ਜ਼ਮੀਨਾਂ ਖੋਹੀਆਂ ਜਾ ਰਹੀਆਂ ਹਨ।

ਦੂਸਰੀ ਗੱਲ ਉਨ੍ਹਾਂ ਨੇ ਇਹ ਕਹੀ ਹੈ ਕਿ ਉਨ੍ਹਾਂ ਉਪਰ ਟੈਕਸਾਂ ਦਾ ਬਹੁਤ ਬੋਝਾ ਹੈ। ਸੋ ਟੈਕਸਾਂ ਦਾ ਬੋਝਾ ਤਾਂ ਉਨ੍ਹਾਂ ਉਪਰ ਵੀ ਹੈ ਅਤੇ ਦੂਸਰੇ ਭਰਾਵਾਂ ਉਪਰ ਵੀ ਹੈ। ਮੈਂ ਇਕ ਗੱਲ ਮਹਿਸੂਸ ਕਰਦਾ ਹਾਂ ਅਤੇ ਉਹ ਸਦਾ ਰਹੀ ਹੈ ਤੇ ਸਦਾ ਰਹੇਗੀ। ਉਹ ਇਹ ਹੈ ਕਿ ਟੈਕਸਾਂ ਦਾ ਲਗਣਾ ਕਦੀ ਵੀ ਖੁਸ਼ਗਵਾਰ ਨਹੀਂ ਹੁੰਦਾ, unpleasant ਹੁੰਦਾ ਹੈ ਅਤੇ ਉਨ੍ਹਾਂ ਨੂੰ ਲਾਉਣਾ ਵੀ ਖੁਸ਼ੀ ਦਾ ਕੰਮ ਨਹੀਂ ਹੁੰਦਾ। ਲੇਕਿਨ ਬਾਜ਼ ਦਫਾ ਯਾ ਦਿਲੋਨਾਖਾਸਤਾ ਟੈਕਸ ਤਜਵੀਜ਼ ਕਰਨਾ ਪੈਂਦਾ ਹੈ। ਇਸ ਲਈ ਕਿ ਉਨ੍ਹਾਂ ਦੇ ਬਗ਼ੈਰ ਗੁਜ਼ਾਰਾ ਨਹੀਂ ਹੁੰਦਾ। State ਦਾ ਜਿਹੜਾ programme ਹੁੰਦਾ ਹੈ ਉਹ ਅਗੇ ਨਹੀਂ ਚਲਦਾ ਅਤੇ ਉਸ ਨੂੰ ਪੂਰਾ ਕਰਨ ਲਈ ਟੈਕਸ ਲਗਾਉਣੇ ਪੈਂਦੇ ਹਨ। ਸਾਂਝੀ ਤਰੱਕੀ ਲਈ ਟੈਕਸ ਲਗਾਉਣੇ ਪੈਂਦੇ ਹਨ। ਇਸ ਕਰਕੇ ਇਹ ਕਹਿਣਾ ਕਿ ਇਕ ਹੀ ਤਬਕੇ ਦੇ ਉਪਰ ਟੈਕਸਾਂ ਦਾ ਜ਼ੋਰ ਹੈ,ਇਸ ਵਿਚ ਕਿੰਨਾ ਵਜ਼ਨ ਹੈ? ਇਸ ਗਲ ਨੂੰ ਪਾਸੇ ਛਡ ਕੇ ਮੈਂ ਉਮੀਦ ਕਰਦਾ ਹਾਂ ਕਿ ਇਹ Session ਅਜਿਹਾ ਹੋਵੇਗਾ ਕਿ ਜਿਸ ਦੇ ਵਿਚ ਟੈਕਸਾਂ ਦੇ ਜ਼ਰੀਏ ਅਬਾਦੀ ਦੇ ਇਕ ਹੀ ਤਬਕੇ ਦੇ ਉਪਰ ਬੋਝ ਨਹੀਂ ਪਵੇਗਾ, ਬਲਕਿ ਇਹ Session ਇਸ ਗਲ ਦਾ ਸਬੂਤ ਮੁਹੱਈਆ ਕਰੇਗਾ ਕਿ ਅਬਾਦੀ ਦੇ ਸਾਰਿਆਂ ਤਬਕਿਆਂ ਦੇ ਉਪਰ ਟੈਕਸਾਂ ਦਾ ਬਰਾਦਰ ਬੋਝ ਪੈ ਗਿਆ ਹੈ। (*Cheers*)

ਰਾਠੀ ਜੀ ਨੇ ਇਹ ਫਰਮਾਇਆ ਸੀ ਕਿ ਉਸ ਬਿਲ ਉਤੇ ਜੋ Select Committee ਦੀ ਰੀਪੋਰਟ ਹੈ ਉਸ ਨੂੰ ਅਸੀਂ ਸ਼ਹਿਰ ਵਾਲਿਆਂ ਦੇ ਸ਼ੋਰ ਦੇ ਕਾਰਨ ਵਾਪਸ ਲੈ ਲਿਆ ਹੈ। ਸਾਡੇ ਰਾਠੀ ਜੀ ਨੂੰ ਇਹ ਤਜਰਬਾ ਹੈ ਕਿ ਅਸੀਂ ਕਿਸੇ ਇਕ ਤਬਕੇ ਦੇ ਡਰ ਹੇਠ ਆਉਣ ਵਾਲੇ ਨਹੀਂ। ਉਨ੍ਹਾਂ ਨੇ recently ਤਜਰਬਾ ਕਰ ਲਿਆ ਹੋਵੇਗਾ। ਇਸ ਲਈ ਉਸ ਤਜਰਬੇ ਤੋਂ ਬਾਅਦ ਵੀ ਕਹਿਣ ਕਿ ਅਸੀਂ ਕਿਸੇ ਦੇ ਸ਼ੋਰ ਤੋਂ ਡਰ ਜਾਂਦੇ ਹਾਂ ਤਾਂ ਇਹ ਮੰਨਣ ਵਾਲੀ ਬਾਤ ਨਹੀਂ, ਇਹ ਕਤਈ ਗ਼ਲਤ ਹੈ। ਅਸੀਂ ਕਤਈ ਦਬਣ ਵਾਲੇ ਨਹੀਂ ਔਰ ਉਹ ਬਿਲ ਜ਼ਰੂਰ ਆਉਣਗੇ।

ਸਪੀਕਰ ਸਾਹਿਬ, ਉਨ੍ਹਾਂ ਨੇ ਮੈਨੂੰ ਇਹ ਅਪੀਲ ਕੀਤੀ ਸੀ ਕਿ ਇਹ ਜੋ ਬੋਝ ਹੈ ਇਹ ਜ਼ਿਮੀਦਾਰਾਂ ਤੇ ਨਾ ਪਾਇਆ ਜਾਵੇ। ਇਹ ਉਹ ਪੁਰਾਣਾ ਜ਼ਿਮੀਂਦਾਰ ਨਹੀਂ ਜਿਹੜਾ Land Alienation Act ਹੇਠ ਹੋਵੇ ਜਾਂ ਜ਼ਿਮੀਦਾਰ ਤੋਂ ਮੁਰਾਦ ਇਕ ਖਾਸ ਕਿਸਮ ਦਾ ਬੰਦਾ ਹੋਵੇ। ਇਥੇ ਹਾਲ਼ਾ ਭਰਨ ਵਾਲੇ ਤੇ ਕੁਝ ਮਜ਼ੀਦ ਬੋਝ ਪਾਇਆ ਜਾ ਰਿਹਾ ਹੈ। ਉਨ੍ਹਾਂ ਨੇ ਕਿਹਾ ਹੈ ਹਿਸਾਬ ਕਿਤਾਬ ਦਾ ਹੋਰ ਸੁਖੱਲਾ ਉਪਾ ਨਹੀਂ ਢੂੰਡਿਆ। ਉਹ ਇਸ ਲਈ ਕਿ ਜੇ ਹਿਸਾਬ ਕਿਤਾਬ ਲਈ ਹੋਰ ਉਪਾ ਕਰਦੇ ਤਾਂ ਉਸ ਲਈ ਹੋਰ ਬਹੁਤ ਸਾਰਾ ਅਮਲਾ ਰਖਣਾ ਪੈਣਾ ਸੀ। ਅਤੇ ਉਹ ਆਮਦਨੀ ਜਿਹੜੀ ਇਸ ਤੋਂ ਹੋਣੀ ਹੈ ਉਹ ਸਾਰੀ ਦੀ ਸਾਰੀ ਉਸ ਅਮਲੇ ਉਤੇ ਹੀ ਖਰਚ ਹੋ ਜਾਵੇਗੀ, ਜਿਸ ਦਾ ਨਤੀਜਾ ਇਹ ਹੋਵੇਗਾ ਕਿ ਜਿਸ ਕੰਮ ਲਈ ਅਸੀਂ ਪੈਸਾ ਇੱਕਠਾ ਕਰਨਾ ਚਾਹੁੰਦੇ ਹਾਂ ਉਹ ਵਿਚ ਹੀ ਰਹਿ ਜਾਵੇਗਾ ਉਹ ਪੂਰਾ ਨਹੀਂ ਹੋਵੇਗਾ। ਇਸ ਲਈ ਅਗੇ ਜੋ ਹਾਲ਼ਾ ਬਣਿਆ ਹੋਇਆ ਹੈ ਉਸੇ ਦੀ ਬਿਨਾ ਉਪਰ ਨਵਾਂ ਸਪੈਸ਼ਲ ਚਾਰਜ

[ਮਾਲ ਮੰਤਰੀ]

ਲਗੇਗਾ ; ਉਸ ਤੋਂ ਉਪਰ ਇਥੋਂ ਤਕ ਇਹ ਹਿਸਾਬ ਹੋਵੇਗਾ। ਉਸ ਵਿਚ ਇਹ ਮੋਟੀ ਬਾਤ ਸੀ । ਉਸ ਵਿਚ 50 ਰੁਪਏ ਵਾਲੀ ਛੋਟ ਤੋੜ ਤਕ ਨਹੀਂ ਸੀ ਦਿਤੀ ਹੋਈ । ਇਸ ਬਿਲ ਵਿਚ ਇਹ ਛੋਟ ਦਿਤੀ ਗਈ ਹੈ ਕਿ 50 ਰੁਪਏ ਤੱਕ ਹਾਲਾ ਨਹੀਂ ਲਗੇਗਾ ਤੇ 100 ਰੁਪਏ ਤਕ ਜਿਸ ਦਾ ਹਾਲਾ ਹੋਵੇਗਾ ਉਸ ਨੂੰ ਇਹ ਪਹਿਲੇ 50 ਰੁਪਏ ਤਕ ਨਹੀਂ ਲਗੇਗਾ । ਇਹ ਟੈਕਸ ਉਸ ਨੂੰ ਪਹਿਲੇ 50 ਰੁਪਏ ਤੋਂ ਬਾਅਦ ਜਿਹੜੇ ਰੁਪਏ ਆਉਂਦੇ ਨੇ ਉਸ ਤੇ ਲਗੇਗਾ । ਇਥੇ ਰਾਠੀ ਸਾਹਿਬ ਨੇ ਇਕ ਪ੍ਰਸ਼ਨ ਕੀਤਾ ਸੀ ਕਿ 51 ਵਾਲੇ ਨੂੰ ਵੀ ਤੁਸੀਂ ਅਮੀਰ ਸਮਝਦੇ ਹੋ । ਮੈਂ ਉਨ੍ਹਾਂ ਨੂੰ ਦਸਦਾ ਹਾਂ ਕਿ ਉਸ ਦਾ ਬੜਾ ਖ਼ਿਆਲ ਰਖਿਆ ਗਿਆ ਹੈ । ਇਹ ਉਸ ਨੂੰ 8 ਆਨੇ ਲਗੇਗਾ । ਜਿਸ ਦਾ 51 ਰੁਪਏ ਸੀ ਉਸ ਨੂੰ 51 ਰੁਪਏ 8 ਆਨੇ ਦੇਣਾ ਪਏਗਾ । ਇਸ ਲਈ ਉਸ ਦਾ ਬੜਾ ਖਿਆਲ ਰਖਿਆ ਗਿਆ ਹੈ । ਇਹ ਸਾਡੀ ਬੜੀ ਕੋਸ਼ਸ਼ ਹੈ ਕਿ ਇਹ ਉਪਾ ਹੌਲੀ ਹੌਲੀ ਤਰੱਕੀ ਕਰ ਸਕੇ । ਮੈਂ ਆਸ ਕਰਦਾ ਹਾਂ ਕਿ ਜਿਹੜਾ ਸਾਡੇ ਟੈਕਸਾਂ ਦਾ structure ਹੈ ਜਿਹੜੀ ਉਨ੍ਹਾਂ ਦੀ ਬਣਤਰ ਹੈ, ਜਿਹੜੀ ਕਿ ਸੌ ਦੋ ਸੌ ਸਾਲਾਂ ਤੋਂ ਚਲੀ ਆ ਰਹੀ ਹੈ ਉਸ ਨੂੰ ਹੌਲੇ ਹੌਲੇ ਠੀਕ ਕੀਤਾ ਜਾਏ । ਇਹ ਤਾਂ ਹੋ ਨਹੀਂ ਸਕਦਾ ਕਿ ਉਸ ਸਾਰੀ ਬਣਤਰ ਨੂੰ ਇਕ ਹੀ ਦਿਨ ਵਿਚ ਬਦਲਿਆ ਜਾ ਸਕੇ । ਇਹ ਜੋ ਕਿਹਾ ਗਿਆ ਹੈ ਕਿ Tax graded ਹੋਣੇ ਚਾਹੀਦੇ ਹਨ ਅਤੇ ਇਸ ਤੋਂ ਇਲਾਵਾ ਛੋਟਿਆਂ ਤੇ tax ਨਹੀਂ ਲਗਾਣੇ ਚਾਹੀਦੇ । ਇਹ ਗੱਲ ਬਤੌਰ ਨਿਸ਼ਾਨੇ ਦੇ ਤਾਂ ਸਹੀ ਗੱਲ ਹੈ ਪਰ ਅਮਲ ਵਿਚ ਇਕੋ ਵੇਰੀ ਲਿਆਉਣੀ ਮੁਸ਼ਕਲ ਹੈ । ਕਰਾਲਾ ਵਿਚ ਵੀ, ਜਿਥੇ ਦੀ ਸਰਕਾਰ ਦਾ ਯਸ਼ ਡਾਕਟਰ ਭਾਗ ਸਿੰਘ ਨੇ ਕੀਤਾ ਹੈ, ਇਹ ਨਹੀਂ ਹੋ ਸਕਿਆ ਅਤੇ ਉਹ ਹੋਰ ਕਈ ਸਾਲਾਂ ਵਿਚ ਵੀ ਇਹ ਚੀਜ਼ ਹਾਲਾਂ ਨਹੀਂ ਕਰ ਸਕਣਗੇ । ਟੈਕਸਾਂ ਦਾ ਨਿਸ਼ਾਨਾ ਬਦਲਨਾ, ਮਿਹਨਤ, ਵਕਤ ਔਰ ਹਾਲਾਤ, ਜਿਹੜੇ ਕਿ ਉਨ੍ਹਾਂ ਦੇ ਮੁਆਫਕ ਹੋਣ, ਇਨ੍ਹਾਂ ਚੀਜ਼ਾਂ ਦੀ ਮੰਗ ਕਰਦਾ ਹੈ । ਨਿਸ਼ਾਨੇ ਦੇ ਤੌਰ ਤੇ ਇਹ ਠੀਕ ਹੈ ਕਿ ਗਰੀਬਾਂ ਤੇ tax ਨਹੀਂ ਹੋਣੇ ਚਾਹੀਦੇ ਅਤੇ ਇਹ ਵੀ ਠੀਕ ਹੈ ਕਿ ਗਰੀਬਾਂ ਤੇ ਟੈਕਸਾਂ ਦਾ ਬੋਝਾ ਨਹੀਂ ਹੋਣਾ ਚਾਹੀਦਾ ਤੇ ਇਹ ਅਮੀਰਾਂ ਤੇ ਹੋਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਇਸ ਹਾਊਸ ਦੇ ਅਕਸਰ ਮੈਂਬਰ ਅਜਿਹੇ ਨੇ ਜਿਹੜੇ ਇਸ ਗੱਲ ਨਾਲ ਇਤਫ਼ਾਕ ਰਖਦੇ ਹਨ ਕਿ ਹੌਲੀ ਹੌਲੀ ਚਲ ਕੇ ਅਮਲ ਵਿਚ ਇਸ ਪਾਸੇ ਵਲ ਚਲਣ ਦਾ ਜਤਣ ਕਰਨਾ ਚਾਹੀਦਾ ਹੈ ਕਿ ਥੋੜ੍ਹੀ ਆਮਦਨ ਵਾਲਿਆਂ ਨੂੰ ਟੈਕਸਾਂ ਤੋਂ ਛਡਿਆ ਜਾਏ ਤੇ ਵਧੇਰੀ ਆਮਦਨ ਵਾਲਿਆਂ ਤੇ tax ਲਗਾਏ ਜਾਣ ।

ਇੰਨੀਆਂ ਗੱਲਾਂ ਕਹਿ ਕੇ ਮੈਂ ਹਾਊਸ ਦੇ ਸਾਹਮਣੇ ਇਹ ਤਹਿਰੀਕ ਕਰਦਾ ਹਾਂ ਕਿ ਜੋ ਮੈਂ ਅਰੰਭ ਵਿਚ ਤਹਿਰੀਕ ਕੀਤੀ ਸੀ ਕਿ Select Committee ਦੀ report ਤੇ ਵਿਚਾਰ ਕੀਤਾ ਜਾਏ, ਇਹ ਵਿਚਾਰ ਕਰਨ ਦੀ ਤਹਿਰੀਕ ਪਾਸ ਕੀਤੀ ਜਾਏ ।

**Mr. Chairman** : Question is—

That the Punjab Land Revenue (Special Charges) Bill, as reported on by the Select Committee be taken into consideration.

*The motion was carried.*

ਮੁਖਤਲਿਫ ਢੰਗ ਨਾਲ ਇਹ ਜੋ ਕੁਝ ਹੇਰਾ ਫੇਰੀਆਂ ਕੀਤੀਆਂ ਗਈਆਂ ਹਨ, ਇਨ੍ਹਾਂ ਬਾਰੇ ਚਿੰਤਾਤੁਰ ਨਹੀਂ ਹੋਣਾ ਚਾਹੀਦਾ । ਆਪ ਵੇਖੋਗੇ ਕਿ ਜੋ ਜ਼ਮੀਨਾਂ ਮੁਜ਼ਾਰਿਆਂ ਦੇ ਹੱਥਾਂ ਵਿਚ ਆਉਣੀਆਂ ਸਨ ਉਹ ਜਾਣ ਨਹੀਂ ਦਿਆਂਗੇ ।

ਰੁਹਤਕ ਦੇ ਸਾਬਕ ਮਨਿਸਟਰ ਸਾਹਿਬ ਨੇ ਇਕ ਚੀਜ਼ ਕਹੀ ਹੈ ਕਿ ਇਹ ਜਿਹੜਾ ਬਿਲ ਹੈ ਇਸ ਵਿਚੋਂ ਬਹੁਤ ਕੁਝ ਨਹੀਂ ਨਿਕਲਣਾ, ਇਸ ਵਿਚ ਕੀਤੀ ਕੋਸ਼ਿਸ਼ ਰਾਏਗਾਂ ਚਲੀ ਜਾਏਗੀ । ਉਨ੍ਹਾਂ ਦੀ ਗੱਲ ਵਿਚ ਕੁਝ ਵਜ਼ਨ ਜ਼ਰੂਰ ਹੈ । ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਅਸੀਂ Planning Commission ਨੂੰ ਸ਼ਇਦ ਇਹ ਦਸਣਾ ਚਾਹੁੰਦੇ ਹਾਂ ਕਿ ਅਸਾਂ ਟੈਕਸ ਲਗਾਉਣ ਦੇ ਇਤਨੇ ਕਾਨੂੰਨ ਪਾਸ ਕੀਤੇ ਹਨ, ਇਸ ਲਈ ਸਾਨੂੰ ਹੋਰ ਪੈਸੇ ਮਿਲਣੇ ਚਾਹੀਦੇ ਹਨ । ਉਨ੍ਹਾਂ ਨੂੰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਵੀ ਕੋਈ ਬੁਰੀ ਬਾਤ ਨਹੀਂ । ਜਿਨ੍ਹਾਂ ਤੋਂ ਅਸਾਂ ਕਰੋੜਾਂ ਰੁਪਿਆ ਇਸ ਸੂਬੇ ਦੀ ਉਸਾਰੀ ਲਈ ਲੈਣਾ ਹੈ ਉਨ੍ਹਾਂ ਨੂੰ ਆਪਣੀ ਅੱਛੀ ਨੀਅਤ ਦਾ ਸਬੂਤ ਦੇਣ ਲਈ ਜ਼ਰੂਰ ਅਸੀਂ ਹਰ ਮੁਮਕਿਨ ਕੋਸ਼ਿਸ਼ ਕਰ ਰਹੇ ਹਾਂ ਕਿ ਰੁਪਿਆ ਮੁਹਈਆ ਹੋ ਜਾਵੇ । ਪੰਜ ਸਾਲਾ ਪਲੈਨ ਨੂੰ ਚਲਾਉਣ ਲਈ ਉਨ੍ਹਾਂ ਨੇ ਇਸ ਕਾਨੂੰਨ ਨੂੰ ਪਸੰਦ ਵੀ ਕੀਤਾ ਹੈ ਔਰ ਬਹੁਤ ਪਹਿਲਾਂ ਪਸੰਦ ਕੀਤਾ ਸੀ । ਸਾਡੀ ਇਹ ਕੋਸ਼ਿਸ਼ ਹੈ ਕਿ ਜਿੰਨੀ ਜ਼ਿਆਦਾ ਹੋ ਸਕੇ ਅਸੀਂ ਆਪਣੀ ਮਦਦ ਆਪ ਕਰ ਸਕੀਏ । ਇਸ ਨੁਕਤਾਨਿਗਾਹ ਤੋਂ ਵੀ ਇਹ ਕਾਨੂੰਨ ਜ਼ਰੂਰੀ ਸੀ । ਉਸ ਦਾ ਲਾਗੂ ਹੋਣਾ ਸੂਬੇ ਲਈ ਮੁਫ਼ੀਦ ਹੀ ਸਾਬਤ ਹੋਵੇਗਾ ।

ਇਸ ਤੋਂ ਬਾਅਦ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਦਾ ਅਸਰ ਜਾਂ ਬੋਝ ਵਡੇ ਜ਼ਿਮੀਂਦਾਰਾਂ ਤੇ ਹੀ ਪੈਣਾ ਹੈ । ਗਰੀਬਾਂ ਤੋਂ ਤਾਂ ਇਹ ਹਟਾਇਆ ਜਾਣਾ ਹੈ । ਇਸ ਦਾ ਬੋਝ ਗਰੀਬਾਂ ਤੋਂ ਉਪਰ ਜਿਹੜੀ ਦਰਮਿਆਨੀ ਅਤੇ ਅਮੀਰ ਕਲਾਸ ਹੈ, ਉਸ ਉਤੇ ਪੈਣਾ ਹੈ । ਇਸ ਕਾਨੂੰਨ ਤੇ ਅਮਲ ਹੋਣ ਤੋਂ ਬਾਅਦ ਦਰਮਿਆਨੀ ਕਲਾਸ ਇਸ ਸੂਬੇ ਵਿਚ ਜ਼ਰੂਰ ਰਹੇਗੀ । ਔਰ ਉਨ੍ਹਾਂ ਤੋਂ ਇਸ ਬਿਲ ਵਿਚ ਜੋ Special Charge ਤਜਵੀਜ਼ ਕੀਤਾ ਗਿਆ ਹੈ ਇਸ ਦੀ ਰਾਹੀਂ ਰੁਪਿਆ ਆਵੇਗਾ । ਬਾਕੀ ਇਹ ਚਾਰਾ ਰੁਪਿਆ ਹਾਸਲ ਕਰਨ ਦਾ ਹੈ । ਜੋ ਅਸਾਂ ਪੁਲਾਂ ਉਪਰ toll ਲਗਾਇਆ ਹੈ ਉਸ ਦੀ ਰਾਹੀਂ ਵੀ ਜਿਤਨਾ ਰੁਪਿਆ ਆਉਣਾ ਹੈ ਉਹ ਆਪਣੀਆਂ ਵਿਕਾਸ ਯੋਜਨਾਵਾਂ ਉਤੇ ਖਰਚ ਹੋਣਾ ਹੈ ਇਸ ਨੂੰ ਵੀ ਅਸੀਂ ਛਡ ਨਹੀਂ ਸਕਦੇ ।

ਇਕ ਗੱਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਇਹ ਬਿਲ Income-tax ਦੇ ਅਸੂਲਾਂ ਉਤੇ ਪੂਰੀ ਤਰ੍ਹਾਂ ਲਾਗੂ ਨਹੀਂ ਹੋਇਆ । ਉਸ ਦੀਆਂ ਪੂਰੀਆਂ exemptions ਵੀ ਇਸ ਬਿਲ ਵਿਚ ਨਹੀਂ ਦਿਤੀਆਂ । ਫਿਰ ਵੀ ਉਨ੍ਹਾਂ ਅਸੂਲਾਂ ਨੂੰ ਕੁਝ ਹੱਦ ਤਕ ਨਿਭਾਉਣ ਦੀ ਕੋਸ਼ਿਸ਼ ਕੀਤੀ ਗਈ ਹੈ । ਜੇ ਉਨ੍ਹਾਂ ਅਸੂਲਾਂ ਤੇ ਪੂਰੀ ਤਰ੍ਹਾਂ ਅਮਲ ਕਰੀਏ ਤਾਂ ਫਿਰ ਕੁਝ ਵੀ ਰੁਪਿਆ ਨਹੀਂ ਆ ਸਕੇਗਾ; ਜਿਸ ਖਾਤਰ ਇਹ ਕਿਹਾ ਗਿਆ ਸੀ ਕਿ ਇਹ ਬਿਲ ਬੇ-ਅਰਥ ਨਾ ਹੋ ਜਾਵੇ; ਇਸੇ ਲਈ ਪੂਰਾ ਅਸੂਲ ਲਾਗੂ ਨਹੀਂ ਕੀਤਾ ਗਿਆ ; ਉਸ ਵਲ ਕਿਸੇ ਹੱਦ ਤਕ ਚਲਣ ਦੀ ਕੋਸ਼ਿਸ਼ ਕੀਤੀ ਗਈ ਹੈ ।

ਇਸ ਬਿਲ ਵਿਚ ਇਕ ਚੀਜ਼ ਮੈਂ ਸਮਝਦਾ ਹਾਂ ਕਿ ਆਪ ਦੇ ਸਾਹਮਣੇ ਨਵੀਂ ਆਈ ਹੈ । ਉਹ ਹਾਉਸ ਨੇ ਪਸੰਦ ਵੀ ਕੀਤੀ ਹੈ । ਉਹ ਇਹ ਹੈ ਕਿ ਇਸ ਬਿਲ ਵਿਚ graded tax ਲਗਾਉਣ ਦਾ ਉਪਰਾਲਾ ਕੀਤਾ ਗਿਆ ਹੈ । ਇਸ tax ਵਿਚ ਹਾਲੇ ਦੀ ਹੱਦ ਦਾ ਖ਼ਾਸ ਖ਼ਿਆਲ ਰਖਿਆ ਗਿਆ ਹੈ । ਇਹ ਬਿਲ ਜਦੋਂ ਪਹਿਲਾਂ ਪੇਸ਼ ਹੋਇਆ ਤਾਂ ਇਸ ਵਿਚ graded tax ਨਹੀਂ ਸੀ । ਉਸ ਵਿਚ ਇਹ ਸਿੱਧੀ ਗੱਲ ਦਰਜ ਸੀ ਕਿ ਇਤਨੇ ਰੁਪਏ ਤੋਂ ਇਤਨੇ ਰੁਪਏ ਤਕ ਇਹ ਹਿਸਾਬ

[श्री इन्द्र सिंह]

अब यह सरकार के लिये रह जाता है कि वह इन transfers को *mala fide* करार दे या *bonafide* करार दे । यह तो ठीक है कि large scale पर transfers हुई हैं। It will be a problem for the State and for the Revenue Minister that transfers whether *mala fide* or *bona fide* be cancelled by a stoke of the pen. तो यह stretch of imagination है; Minister for Land Revenue का जब वह फर्माते हैं कि हमारे notice में ऐसी बातें आई हैं । मैं उन्हें बताना चाहता हूं कि इस चीज़ का कोई practical solution निकालना एक बड़ी मुश्किल बात होगी । It will be a big task before the Ministry कि वह उन को consider करे । There will be chaos. चुनांचि तमाम land revenue record जो है that shall have to be changed क्योंकि mutations effect हो चुकी हैं । There will be legal implications. There are so many things. तो मैं ने यह सारी बातें सोचते हुए कि क्योंकि सरकार बड़ा earnest है in the fulfilment of the 2nd Five-Year Plan और सरकार इस बात को भी चाहती है कि poor classes को taxes से exemption दी जाये और वह यह भी चाहती है कि बड़े बड़े आदमियों के रुपया को poor classes के बच्चों, उन की सेहत और सफाई पर खर्च किया जाये, तो यह बड़ी laudable बात है । इस को जितनी तारीफ की जाये कम है । लेकिन इस बिल से इतनी आमदनी होने वाली नहीं । इस लिये मैं ने यह amendment move की है कि जितनी ज़मीनें बंजर पड़ी थीं, जिन पर land revenue नहीं लगा था और कुछ अर्सा तक वे बंजर पड़ी रहीं और landowners ने उन बंजर ज़मीनों का कोई पैसा नहीं दिया either under the pressure of the agrarian reforms or under the other external motives अब वे landowners उन waste lands को cultivate कर रहे हैं और वे इतनी उपजाऊ हो गई हैं जिस का कि कोई हिसाब नहीं । तो मेरी amendment है कि उन waste lands पर भी which are not at present assessable to land revenue उन के बराबर की जो ज़मीनें हैं जिन पर मालिया लगा हुआ है, उसी हिसाब से special charge लगाया जाये । If the Government is earnest in it and if the Government really wants to take steps in the right direction तो उसे यह ज़रूर करना चाहिये और अगर गवर्नमेंट यह चाहती है कि महज़ यह special charges Bill हमारे सामने रख देना ही काफ़ी है--बेशक यह एक बड़ा good Act है, यह graded है और slab system पर बनाया गया है और मैं इस बात को बड़ी तारीफ़ करता हूं कि सरकार ने बड़ा मुबारक कदम उठाया है । मगर, अगर यह सिर्फ दिखाने के लिये हुआ है और मन्ज़िल तक पहुंचाने के लिये नहीं हुआ तो कामयाबी की गुंजायश नहीं है । इस में एक बड़ा फैक्टर यह है कि अब कुछ भाव ज़्यादा होने से, महंगाई होने की वजह से, पैदावार की ज़्यादा इज्ज़त होने की वजह से,

[ਗਿਆਨੀ ਬਖਤਾਵਰ ਸਿੰਘ ਰਾਏ]

ਹਕੂਮਤ ਹੋਈ ਤਾਂ ਜਬਰਨ ਇਨ੍ਹਾਂ ਨੂੰ ਫਿਰੋਜ਼ਪੁਰ ਬਿਠਾਇਆ ਗਿਆ । 1947 ਤੋਂ 1949 ਤਕ ਇਹ ਲੋਕ ਨੀਮ-ਪੁਖਤਾ ਅਲਾਟਮੈਂਟ ਤੇ ਬੈਠੇ ਰਹੇ । ਜਦੋਂ 1949 ਵਿਚ ਪੁਖਤਾ allotment ਹੋਣ ਲਗੀ ਤਾਂ ਇਨ੍ਹਾਂ ਲੋਕਾਂ ਦੀ ਖੁਸ਼ਕਿਸਮਤੀ ਨਾਲ ਹਿੰਦੁਸਤਾਨ ਦੇ ਨੇਤਾ ਪੰਡਿਤ ਜਵਾਹਰ ਲਾਲ 17 ਸਤੰਬਰ 1949 ਨੂੰ ਉਥੇ ਆਏ । ਇਨ੍ਹਾਂ ਲੋਕਾਂ ਨੇ ਉਨ੍ਹਾਂ ਦੇ ਅਗੇ ਦਰਖਾਸਤ ਕੀਤੀ ਕਿ ਸਾਨੂੰ ਹਿੰਦੁਸਤਾਨ ਦੇ ਦੂਸਰਿਆਂ ਹਿਸਿਆਂ ਵਿਚ ਜਾਣ ਦੀ ਵੀ ਇਜਾਜ਼ਤ ਹੋਣੀ ਚਾਹੀਦੀ ਹੈ । ਜਦੋਂ ਹਰ ਹਿੰਦੁਸਤਾਨੀ ਜਿਥੇ ਚਾਹੇ ਉਥੇ ਜਾ ਸਕਦਾ ਹੈ ਤਾਂ ਵਿਚਾਰੇ ਰਾਏ ਸਿਖਾਂ ਨੂੰ ਇਹ ਇਜਾਜ਼ਤ ਕਿਉਂ ਨਹੀਂ ਹੈ ? ਸਾਨੂੰ ਜ਼ਿਲਾ ਫਿਰੋਜ਼ਪੁਰ ਦੇ ਬਾਰਡਰ ਤੇ ਬਿਠਾਇਆ ਹੋਇਆ ਹੈ ਸਾਡੇ ਉਤੋਂ ਇਹ ਪਾਬੰਦੀ ਹਟਣੀ ਚਾਹੀਦੀ ਹੈ । ਉਸ ਵੇਲੇ ਭਾਰਗਵ ਵਜ਼ਾਰਤ ਸੀ । ਉਨ੍ਹਾਂ ਨੇ ਵੀ ਇਹੋ ਕਿਹਾ ਕਿ ਇਨ੍ਹਾਂ ਨੂੰ ਅਗੇ ਜਾਣ ਦੀ ਖੁਲ੍ਹ ਹੋਣੀ ਚਾਹੀਦੀ ਹੈ । ਚੁਨਾਚਿ ਇਨ੍ਹਾਂ ਨੂੰ ਅਗੇ ਜਾਣ ਦੀ ਖੁਲ੍ਹ ਹੋ ਗਈ । ਇਕ ਲੱਖ ਰਾਏ ਸਿਖ ਸਰਦਾਰ ਪਰਤਾਪ ਸਿੰਘ ਕੈਰੋਂ ਦੀ ਕਿਰਪਾਲਤਾ ਦੇ ਨਾਲ ਯੂ. ਪੀ. ਵਿਚ ਜਾ ਕੇ ਆਬਾਦ ਹੋ ਗਏ । ਇਸੇ ਤਰ੍ਹਾਂ ਗਿਆਨੀ ਕਰਤਾਰ ਸਿੰਘ ਅਤੇ ਕੁਝ ਦੂਸਰੇ Ministers ਦੀ ਮਿਹਰਬਾਨੀ ਨਾਲ ਸਵਾ ਲਖ ਹੋਰ ਰਾਏ ਸਿਖ ਪੰਜਾਬ ਤੋਂ ਬਾਹਰ ਜਾ ਕੇ ਵਸੇ । ਸਾਡੇ ਪੰਜਾਬ ਵਿਚ ਰਾਏ ਸਿਖਾਂ ਦੀ ਆਬਾਦੀ ਇਸ ਵੇਲੇ ਚਾਰ ਲੱਖ ਹੈ । 2 ਲਖ ਫਿਰੋਜ਼ਪੁਰ ਵਿਚ ਹੈ । ਬਠਿੰਡੇ, ਹਿਸਾਰ ਅਤੇ ਰੋਹਤਕ ਦੇ ਅੰਦਰ ਵੀ ਅਤੇ ਅੰਮ੍ਰਿਤਸਰ ਵਿਚ ਵੀ ਫੁਟਵੀਂ ਆਬਾਦੀ ਹੈ । ਕਈ ਲੋਕ ਕਹਿੰਦੇ ਹਨ ਕਿ 30 standard ਏਕੜ ceiling ਮੁਕੱਰਰ ਕਰੋ । ਦੂਸਰੇ ਕਹਿੰਦੇ ਹਨ ਕਿ ਸਾਨੂੰ ਕੁਝ ਹੋਰ ਦਿਉ, ਨੌਕਰੀਆਂ ਰਾਖਵੀਆਂ ਰਖੋ ਵਗ਼ੈਰਾ ਵਗ਼ੈਰਾ । ਪਰ ਰਾਏ ਸਿਖ ਵਿਚਾਰੇ ਉਹੋ ਪੁਰਾਣੇ ਜ਼ਿਮੀਂਦਾਰੇ ਦੇ ਸਿਵਾ ਕੁਝ ਹੋਰ ਨਹੀਂ ਕਰ ਸਕਦੇ ।

ਸੰਨ ੧੮੫੭ ਈਸਵੀਂ ਵਿਚ ਜਦੋਂ ਕਿ ਅਜ਼ਾਦੀ ਦੀ ਜੰਗ ਲੜੀ ਜਾ ਰਹੀ ਸੀ, ਜਿਸ ਨੂੰ ਕਿ ਅੰਗਰੇਜ਼ ਗਦਰ ਕਹਿੰਦੇ ਸਨ, ਇਨ੍ਹਾਂ ਨੇ ਇਸ ਵਿਚ ਮਦਦ ਕੀਤੀ ਜਿਸ ਦਾ ਨਤੀਜਾ ਇਹ ਹੋਇਆ ਕਿ ਕਈਆਂ ਨੂੰ ਉਨ੍ਹਾਂ ਨੇ ਕਤਲ ਵੀ ਕਰਵਾ ਦਿਤਾ ਕਿਉਂਕਿ ਉਨ੍ਹਾਂ ਨੇ ਅੰਗਰੇਜ਼ਾਂ ਨੂੰ ਮਦਦ ਦੇਣ ਵਿਚ ਇਨਕਾਰ ਕੀਤਾ ਅਤੇ ਉਨ੍ਹਾਂ ਨੂੰ ਆਪਣੀ ਥਾਂ ਚਿਤੌੜ ਛਡ ਕੇ ਰਾਵੀ ਦੇ ਕੰਢੇ ਤੇ ਆਕੇ ਆਸਰਾ ਲੈਣਾ ਪਿਆ ।

ਜਦੋਂ 1857 ਦੇ ਹੱਲਿਆਂ ਤੋਂ ਕੁਝ ਅਮਨ ਹੋਇਆ ਤਾਂ ੧੮੬੩ ਵਿਚ ਅੰਗਰੇਜ਼ਾਂ ਨੇ ਬੰਦੋਬਸਤ ਕੀਤਾ । ਜ਼ਮੀਨਾਂ ਦੀ ਪੈਮਾਇਸ਼ ਸ਼ੁਰੂ ਹੋਈ । ਇਸ ਵਿਚ ਕੀ ਹੋਇਆ ? ਰਾਇ ਸਿਖਾਂ ਨੂੰ ਆਪਣੀਆਂ ਰਹਿੰਦੀਆਂ ਹਦੀ ਥਾਵਾਂ ਤੋਂ ਵੀ ਬਾਹਰ ਕਢ ਸੁਟਿਆ । ਫਿਰ ੧੮੮੭-੮੮, ੧੯੧੨, ੧੯੨੪-੨੬ ਦੇ ਬੰਦੋਬਸਤ ਵਿਚ ਇਕ ਇੰਚ ਜ਼ਮੀਨ ਇਨ੍ਹਾਂ ਨੂੰ ਨਾ ਦਿਤੀ ਗਈ । ਇਹ ਲੋਕ ਬੜੇ ਪਰੇਸ਼ਾਨ ਰਹੇ । ਫਿਰ ਵੀ ਇਨ੍ਹਾਂ ਨੇ ਹੌਸਲਾ ਨਹੀਂ ਛਡਿਆ । ਦੂਜਿਆਂ ਦੇ ਖੇਤਾ ਵਿਚ ਖੇਤੀ ਕਰਕੇ ਆਪਣਾ ਪੇਟ ਭਰਦੇ ਰਹੇ ਅਤੇ ਆਪਣੇ ਆਕਾ ਤੇ ਮਾਲਿਕ ਦਾ ਪੇਟ ਭੀ ਭਰਦੇ ਰਹੇ । ਇਹ ਸਾਡੇ ਮਹਿਬੂਬ ਨੇਤਾ ਸ੍ਰੀ ਜਵਾਹਰ ਲਾਲ ਨਹਿਰੂ ਦੇ ਹੁਕਮ ਅਨੁਸਾਰ ਸੀ ਕਿ ਉਨ੍ਹਾਂ ਨੂੰ ਪਹਿਲੀ ਵੇਰ ਦੇਸ਼ ਦੇ ਕਿਸੇ ਵੀ ਹਿਸੇ ਵਿਚ ਜਾ ਕੇ ਕਾਰੋਬਾਰ ਕਰਨ ਦੀ ਖੁਲ੍ਹ ਹੋਈ । ਉਨ੍ਹਾਂ ਦੀ ਕਿਰਪਾਲਤਾ ਨਾਲ ਹੀ ਉਹ ਲੋਕ ਇਕ ਲਖ ਦੀ ਤਾਦਾਦ ਵਿਚ ਯੂ. ਪੀ. ਅਤੇ ਇਕ ਲਖ ਰਾਜਸਥਾਨ ਵਿਚ ਵਸੇ । ਚਾਰ ਲਖ ਰਾਇ ਸਿਖ ਏਸ ਵੇਲੇ ਇਸ ਪੰਜਾਬ ਵਿਚ ਘੁਮ ਰਹੇ ਹਨ । ਇਨ੍ਹਾਂ ਦੇ ਪਾਸ ਬਹੁਤ ਘਟ ਹੀ ਨਹੀਂ, ਨਾ ਦੇ ਬਰਾਬਰ ਜ਼ਮੀਨ ਹੈ ।

ਮੈਂ ਪੂਰੇ ਯਕੀਨ ਨਾਲ ਕਹਿ ਸਕਦਾ ਹਾਂ ਕਿ ਸਨ ੪੭ ਤੋਂ ਬਾਦ ਜਿਹੜੇ ਰਾਇ ਜ਼ਮੀਨਾਂ ਤੇ ਕਾਬਿਜ਼ ਸਨ ਉਨ੍ਹਾਂ ਨੂੰ ਵੀ ਉਨ੍ਹਾਂ ਮਾਲਕਾਂ ਨੇ ਹਟਾ ਦਿਤਾ ਜਿਨ੍ਹਾਂ ਨੂੰ ਕਿ ਇਹ rehabilitation ਵੇਲੇ allot ਹੋਈਆਂ। ਉਨ੍ਹਾਂ ਉਪਰ ਮੁਕਦਮੇ ਵੀ ਕਰ ਦਿਤੇ ਹਨ। ਇਸੇ ਤਰ੍ਹਾਂ ਦੇ ਹੋਰ ਕਈ ਉਪਰਾਲੇ ਕਰਕੇ ਉਨ੍ਹਾਂ ਨੂੰ ਬਿਲਕੁਲ ਕੋਰਾ ਤੇ ਨਿਕੰਮਾ ਕਰ ਦਿਤਾ ਹੈ ਜਿਸ ਦੇ ਨਤੀਜੇ ਦੇ ਤੌਰ ਤੇ ਉਹ ਹੁਣ ਹਥਾਂ ਤੇ ਹਥ ਧਰਕੇ ਬੈਠੇ ਹੋਏ ਹਨ। ਇਨ੍ਹਾਂ ਨੂੰ ਕਰਮਚਾਰੀ ਲੋਕ ਵੀ ਬਦਨਾਮ ਕਰ ਰਹੇ ਹਨ। ਬੇਹਯਾਈ ਨਾਲ ਉਨ੍ਹਾਂ ਦਾ ਬੁਰਾ ਹਾਲ ਕਰ ਰਹੇ ਹਨ। ਅਜ ਉਹ ਉਨ੍ਹਾਂ ਨੂੰ ਦਬਾਉਣ ਤੇ ਲਗੇ ਹੋਏ ਹਨ ਅਤੇ ਕਹਿੰਦੇ ਹਨ ਕਿ ਇਨ੍ਹਾਂ ਨੂੰ ਇਨ੍ਹਾਂ ਦਾ ਬਿਲਕੁਲ ਹਿਸਾ ਨਹੀਂ ਦੇਣਾ। ਸੌ ਸੌ ਸਾਲ ਤੋਂ ਉਹ ਨਵਾਬ ਮਮਦੋਟ ਅਤੇ ਸੋਢੀ ਸਾਹਿਬ ਦੀਆਂ ਜ਼ਮੀਨਾਂ ਤੇ ਕੰਮ ਕਰ ਰਹੇ ਸਨ ਪਰ ਉਨ੍ਹਾਂ ਨੇ ਇਨ੍ਹਾਂ ਨੂੰ ਮੌਰੂਸੀ ਨਹੀਂ ਬਣਨ ਦਿਤਾ। ਅਜ ਉਹ ਮਾਲਕਾਂ ਨੂੰ ਕਹਿੰਦੇ ਹਨ ਕਿ ਤੁਸੀਂ ਕੀਮਤ ਲੈ ਲਓ, ਸਰਕਾਰ ਦੇ ਕਾਨੂੰਨ ਦੇ ਮੁਤਾਬਕ ਸਾਡੇ ਕੋਲੋਂ ਕੀਮਤ ਲੈ ਲਓ ਤੇ ਸਾਨੂੰ ਮਾਲਕੀ ਦੇ ਦਿਉ। ਪਰ ਬਾਵਜੂਦ ਉਨ੍ਹਾਂ ਕੋਲ ਪੈਸਾ ਹੋਣ ਦੇ, ਬਾਵਜੂਦ ਸ਼ਰਤਾਂ ਨੂੰ ਪੂਰਾ ਕਰਨ ਦੇ, ਉਨ੍ਹਾਂ ਨੂੰ ਸਰਕਾਰੀ ਕਰਮਚਾਰੀ ਜ਼ਮੀਨਾਂ ਨਹੀਂ ਲੈਣ ਦਿੰਦੇ। ਤਰ੍ਹਾਂ ਤਰ੍ਹਾਂ ਦੀਆਂ ਹੇਰਾ ਫੇਰੀਆਂ ਉਨ੍ਹਾਂ ਨਾਲ ਕੀਤੀਆਂ ਜਾਂਦੀਆਂ ਹਨ। ਮੇਰੇ ਜਿਹੇ ਬੰਦੇ ਨੂੰ ਇਹ ਕਹਿੰਦੇ ਹਨ ਕਿ ਭਾਈ ਇਹ ਜਿਹੜੀ ਗਲ ਤੂੰ ਕਹੀ ਹੈ ਇਹ ਠੀਕ ਨਹੀਂ ਕਹੀ। ਤੂੰ ਤਾਂ ਸਾਡੀ ਹਤਕ ਕੀਤੀ ਹੈ। ਮੈਂ ਆਪਣੇ ਆਨਰੇਬਲ ਮੈਂਬਰਾਂ ਨੂੰ ਅਰਜ ਕਰਨੀ ਚਾਹੁੰਦਾ ਹਾਂ ਕਿ ਇਹ ਲੋਕ ਹਿੰਦੁਸਤਾਨ ਦੇ border ਉਤੇ ਬੈਠੇ ਹੋਏ ਹਨ। ਮੈਂ ਦਾਹਵੇ ਤੇ ਫਖਰ ਨਾਲ ਇਹ ਕਹਿ ਸਕਦਾ ਹਾਂ ਕਿ ਇਸ ਵਕਤ ਤਕ ਉਥੇ ਜਿਤਨੀ ਵੀ smuggling ਹੋਈ ਹੈ, ਜਿਤਨੇ ਵੀ ਕੇਸ ਹੋਏ ਹਨ ਉਨ੍ਹਾਂ ਵਿਚ ਇਕ ਵੀ ਰਾਇ ਸਿਖ ਨਹੀਂ ਸੀ। ਸਾਰੇ ਦੇ ਸਾਰੇ ਗ਼ੈਰ ਹਨ (ਹਾਸਾ) ਕਿਤਨੀ ਖੁਸ਼ੀ ਦਾ ਮੁਕਾਮ ਹੈ ਕਿ ਜਿਥੇ ਇਕ ਪਾਸੇ ਦਿਲੀ ਅਤੇ ਪਾਰੋਂ ਲੋਕ ਆਕੇ ਹਿੰਦੁਸਤਾਨ ਦੀ currency ਨੂੰ ਨੁਕਸਾਨ ਪਹੁੰਚਾਉਣਾ ਚਾਹੁੰਦੇ ਹਨ ਇਹ ਰਾਇ ਸਿਖ ਉਸ ਦੀ ਰਾਖੀ ਕਰਦੇ ਹਨ। ਰਾਖੀ ਹੀ ਨਹੀਂ ਕੀਤੀ ਬਲਕਿ ਕਈ ਕੇਸ ਪਕੜਵਾਏ ਵੀ ਹਨ। ਟਾਈਮ ਹੋਵੇ ਤਾਂ ਮੈਂ ਉਨ੍ਹਾਂ ਦੀ ਗਿਣਤੀ ਵੀ ਆਪ ਨੂੰ ਦਸ ਸਕਦਾ ਹਾਂ ਪਰ ਥੋੜਾ ਜਿਹਾ credit ਮੈਂ ਆਪਣੇ ਦੂਜੇ ਭਰਾਵਾਂ ਨੂੰ ਵੀ ਦੇਣਾ ਚਾਹੁੰਦਾ ਹਾਂ। (*interruptions*)

**अध्यक्ष महोदय :** Order please. ज्ञानी जी सामने वाले (treasury) benches को ही सुना रहे मालूम होते हैं। [Order please. Gyaniji appears to be narrating it for the opposite (treasury) benches ].

**एक माननीय सदस्य :** वह भी backward करार दिये गए हैं। और बोल लें। स्पीकर साहिब, आज इन्हें बेशक बोलने दें। जितना चाहें बोल लें। हमें भी कोई एतराज़ नहीं होगा।

**ਗਿਆਨੀ ਬਖਤਾਵਰ ਸਿੰਘ ਰਾਏ :** ਅਜ ਮੈਨੂੰ ਖੁਸ਼ੀ ਹੈ ਕਿ ਮੇਰੇ ਦੋਸਤ ਵੀ ਇਸ ਗਲ ਤੇ ਖੁਸ਼ ਹਨ ਕਿ ਹੋਰ ਬੋਲ ਲਵਾਂ ਕਿਉਂਕਿ ਅਗੇ ਤਾਂ ਮੈਨੂੰ ਬੋਲਣ ਦਾ time

[ਗਿਆਨੀ ਬਖਤਾਵਰ ਸਿੰਘ ਰਾਇ]

ਮਿਲਦਾ ਨਹੀਂ । ਨਾਲ ਹੀ, ਸਪੀਕਰ ਸਾਹਿਬ, ਆਪ ਦੀ ਵੀ ਮਿਹਰਬਾਨੀ ਹੈ ਕਿ ਐਨਾ ਖੁਲਾ time ਦੇ ਰਹੇ ਹੋ । ਮੈਂ ਆਪਣੀ ਬਰਾਦਰੀ ਦੀ ਗਲ ਕਰ ਰਿਹਾ ਹਾਂ ।

**ਸ੍ਰੀ ਸਪੀਕਰ** : ਤੁਹਾਡੀ ਬਰਾਦਰੀ ਸਾਮ੍ਹਣੇ ਬੈਠੀ ਸੁਣ ਰਹੀ ਹੈ । [Friends from his 'Baradri' sitting just in front are hearing him.]

**ਗਿਆਨੀ ਬਖਤਾਵਰ ਸਿੰਘ ਰਾਇ** : ਵਾਕਈ ਇਹ ਖੁਸ਼ ਵੀ ਹਨ । ਕੀਉਂ ਨਾ ਹੋਣ ? ਹਜ਼ਾਰਾਂ ਸਾਲਾਂ ਦੀ ਗੁਲਾਮੀ ਕਟ ਗਈ ਹੈ । ਪੰਡਿਤ ਨਹਿਰੂ ਜੀ ਦੀ ਮਿਹਰਬਾਨੀ ਨਾਲ ਉਹ ਫਿਰ ਆਪਣੀ ਪਹਿਲੀ ਜਗ੍ਹਾ ਚਿਤੌੜ ਜਾਕੇ ਬੈਠ ਗਏ ਹਨ । ਇਸੇ ਤਰ੍ਹਾਂ ਮੈਂ ਆਸ ਕਰਦਾ ਹਾਂ ਕਿ ਸਾਡੀ ਮਨਿਸਟਰੀ ਇਨ੍ਹਾਂ ਲੋਕਾਂ ਲਈ ਵੀ ਜਿਹੜੇ ਇਥੇ ਦਰਬਦਰ ਧਕੇ ਖਾ ਰਹੇ ਹਨ ਇਨ੍ਹਾਂ ਲਈ ਵੀ ਕੋਈ ਘਰ, ਕੋਈ ਦਰ, ਕੋਈ ਕੁਝ ਨਾ ਕੁਝ ਬਣਾ ਦੇਵੇ । ਆਸ ਹੈ ਕਿ ਮੇਰੇ ਦੋਸਤ ਇਸ resolution ਨੂੰ ਪਾਸ ਕਰਾਉਣ ਵਿਚ ਮੇਰੀ ਮਦਦ ਕਰਨਗੇ । ਮੇਰਾ ਦਿਲ ਇਹ ਨਹੀਂ ਚਾਹੁੰਦਾ ਕਿ ਮੈਂ ਇਸ ਨੂੰ ਇਸ ਲਹਿਜੇ ਵਿਚ ਪੇਸ਼ ਕਰਾਂ ਕਿ ਜਿਸ ਨਾਲ ਕੁਝ ਜੋਸ਼ ਦਾ ਜਜ਼ਬਾ ਪੈਦਾ ਹੋ ਜਾਵੇ । ਮੈਂ ਗਰੀਬ ਅਤੇ ਨਮਾਣਿਆਂ ਦੀ ਤਰ੍ਹਾਂ ਇਸ resolution ਨੂੰ ਪੇਸ਼ ਕਰ ਰਿਹਾ ਹਾਂ । ਪੰਜਾਬ ਸਰਕਾਰ ਨੇ ੧੮-੧੧-੧੯੪੨ ਨੂੰ ਇਕ notification ਦੇ ਜ਼ਰੀਏ ਇਹ ਇਲਾਨ ਕੀਤਾ ਸੀ ਕਿ ਮਾਤਹਿਮ ਅਤੇ ਰਾਇ ਸਿਖਾਂ ਦੇ ਲਫਜ਼ ਨੂੰ ਇਕ ਹੀ ਚੀਜ਼ ਸਮਝਿਆ ਜਾਏ ਅਤੇ ਇਨ੍ਹਾਂ ਨੂੰ ਪੂਰੀਆਂ ਰਿਆਇਤਾਂ ਦਿਤੀਆਂ ਜਾਣ ।

**अध्यक्ष महोदय** : आप को कोई गलतफहमी हो गई है कि यह एक public जलसा है । [Hon. Member is under some misunderstanding about this meeting being a public one]

**ਗਿਆਨੀ ਬਖਤਾਵਰ ਸਿੰਘ ਰਾਇ** : ਜਨਾਬ, ਇਹ ਆਪ ਦੀ ਬੜੀ ਮੇਹਰਬਾਨੀ ਹੈ । ਠੀਕ ਹੈ ਕਿ ਮੈਂ ਤੁਹਾਨੂੰ ਬਾਰ ਬਾਰ ਸਪੀਕਰ ਸਾਹਿਬ, ਸਪੀਕਰ ਸਾਹਿਬ, address ਨਹੀਂ ਕਰ ਰਿਹਾ । ਪਰ ਮੈਂ ਜੋ ਕੁਝ ਵੀ ਕਹਿ ਰਿਹਾ ਹਾਂ ਆਪ ਦੀ ਰਾਹੀਂ ਅਰਜ਼ ਕਰ ਰਿਹਾ ਹਾਂ ।

[*At this stage the hon. Minister for Consolidation rose from his seat.*]

**अध्यक्ष महोदय** : अभी इन्होंने बोलना है । [He has yet to speak]

[*At this stage the Hon. Minister walked towards the lobbies.*]

**डाकटर बलदेव प्रकाश** : Walk out न करें ।

**अध्यक्ष महोदय** : जो वैसे ही जा रहे हैं आप उनको भी walk-out न बना लें । [He is just going out. This should not be misconstrued as a walk-out ].

**ਗਿਆਨੀ ਬਖਤਾਵਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਆਪਦੀ ਰਾਹੀਂ ਹਾਊਸ ਦੇ ਆਨਰੇਬਲ ਮੈਂਬਰਾਂ ਨੂੰ ਇਕ ਦਰਦ ਭਰਿਆ ਸ਼ੇਅਰ ਸੁਣਾਉਣਾ ਚਾਹੁੰਦਾ ਹਾਂ :—

" ਦਰਦੇ ਦਿਲ ਸੁਨਾਊਂ ਅਗਰ ਤਾਕਤ ਹੋ ਸੁਨਨੇ ਵਾਲੋਂ ਮੇਂ "

ਮੈਂ ਇਹ ਦੁਖੜੇ ਆਪਣੇ ਸਾਥੀਆਂ ਨੂੰ ਸੁਣਾਂ ਰਿਹਾ ਹਾਂ । ਮੈਂ ਖੁਸ਼ ਹਾਂ ਕਿ ਇਹ ਮੇਰੀਆਂ ਗਲਾਂ ਸੁਣ ਰਹੇ ਹਨ । ਮੈਨੂੰ ਇਸ ਗਲ ਦੀ ਵੀ ਖੁਸ਼ੀ ਹੈ ਕਿ Treasury Benches ਅਤੇ Opposition ਦੇ ਸਾਰੇ ਮੈਂਬਰ ਇਸ resolution ਨਾਲ ਸਹਿਮਤ ਮਲੂਮ ਹੁੰਦੇ ਹਨ । ਇਸ ਤੋਂ ਜ਼ਿਆਦਾ ਮੇਰੀ ਖੁਸ਼ਕਿਸਮਤੀ ਕੀ ਹੋ ਸਕਦੀ ਹੈ ? ਸੋ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਨ ੪੨ ਵਿਚ ਜਦੋਂ ਅੰਗਰੇਜ਼ਾਂ ਨੇ ਵੇਖਿਆ ਕਿ ਰਾਇ ਸਿਖ ਬੜੀ ਬਹਾਦਰੀ ਨਾਲ ਇਸ ਅੰਦੋਲਨ... ... ... ... ...

**अध्यक्ष महोदय** : Non-official day तो आज ज़रूर है लेकिन non-procedural day नहीं । मेहरबानी करके repetition न करें [No doubt it is a non-official day to-day, but it is certainly not a non-procedural day. He may please avoid repetition ].

**ਗਿਆਨੀ ਬਖਤਾਵਰ ਸਿੰਘ ਰਾਏ** : ਜਨਾਬ ਮੈਂ ..........

**अध्यक्ष महोदय** : वैसे तो आज जो आप की मर्ज़ी आये आप कह सकते हैं । आज गैर सरकारी दिन है इस लिये आप को खुली छुटी है । (To-day being a Private Members Day the hon. Member has full freedom to say anything he likes.)

**ਗਿਆਨੀ ਬਖਤਾਵਰ ਸਿੰਘ ਰਾਏ** : ਸਪੀਕਰ ਸਾਹਿਬ, ਇਸ ਵਿਚ ਆਪ ਦੀ ਬੜੀ ਕਿਰਪਾਲਤਾ ਹੈ ।

**ਸ਼੍ਰੀ ਸਪੀਕਰ** : ਹਾਉਸ ਦੀ ਇਹ ਰਾਂਏ ਹੈ ਕਿ ਤੁਹਾਡੇ ਲਈ Rules of Procedure ਵੀ suspend ਕਰ ਦਿਤੇ ਜਾਣ । (The House thinks that the Rules of procedure be suspended in favour of the hon. Member. )

**ਗਿਆਨੀ ਬਖਤਾਵਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ hon. ਮੈਂਬਰਾਂ ਦੀ ਸੇਵਾ ਵਿਚ ਬੇਨਤੀ ਕਰਦਾ ਹਾਂ ਕਿ ਉਹ ਉਨ੍ਹਾਂ ਲੋਕਾਂ ਨੂੰ ਜ਼ਰੂਰ ਸਹੂਲਤਾਂ ਦੇਣ ਜਿਹੜੇ ਹਿੰਦਸਤਾਨ ਦੀ ਸਰਹਦ ਦੇ ਉਤੇ ਸੇਵਾ ਦੇ ਕੰਮ ਵਿਚ ਲਗੇ ਹੋਏ ਹਨ: ਪਹਿਲਾਂ ਵੀ ਹਮੇਸ਼ਾ ਕੁਰਬਾਨੀਆਂ ਕਰਦੇ ਰਹੇ ਹਨ ਅਤੇ ਹੁਣ ਵੀ ਆਪਣੇ ਦੇਸ਼ ਦੀ ਅਜ਼ਾਦੀ ਨੂੰ ਕਾਇਮ ਰਖਣ ਲਈ ਅਪਣਾ ਕੁਰਬਾਨੀਆਂ ਦਾ ਹਿੱਸਾ ਪਾ ਰਹੇ ਹਨ । ਉਹ ਹੁਣ ਬਿਲਕੁਲ ਜ਼ਮੀਨਾਂ ਤੋਂ ਬਗੈਰ ਹਨ । ਉਨ੍ਹਾਂ ਨੂੰ ਜ਼ਮੀਨਾਂ ਦਿੱਤੀਆਂ ਜਾਣ, ਭਾਵੇਂ ਉਹ ਉਨ੍ਹਾਂ ਨੂੰ ਕਿਸੇ ਹੀ ਸ਼ਕਲ ਵਿਚ ਦਿੱਤੀਆਂ ਜਾਂਣ । ਚਾਹੇ ਉਹ ਉਨ੍ਹਾਂ ਨੂੰ ਮੁਜ਼ਾਰਿਆਂ ਦੀ ਸ਼ਕਲ ਵਿਚ ਦਿੱਤੀਆਂ ਜਾਣ

[ਗਿਆਨੀ ਬਖਤਾਵਰ ਸਿੰਘ ਰਾਏ]

ਚਾਹੇ Co-operatives societies ਦੀ ਸ਼ਕਲ ਵਿਚ ਦਿੱਤੀਆਂ ਜਾਣ । ਉਨ੍ਹਾਂ ਨੂੰ ਜ਼ਰੂਰ ਕੁਝ ਕੰਮ ਕਰਨ ਲਈ ਦਿੱਤਾ ਜਾਏ । ਉਹ ਖੇਤੀ ਵਾਹੀ ਦਾ ਕੰਮ ਬੜੀ ਵੰਗੀ ਤਰ੍ਹਾਂ ਕਰ ਸਕਦੇ ਹਨ । ਉਨ੍ਹਾਂ ਦੇ ਨਾਲ ਦੇ ਕਾਬਲ ਕਿਸਾਨ ਸਾਰੇ ਹਿੰਦੁਸਤਾਨ ਵਿਚ ਨਹੀਂ ਹਨ । ਜਿਹੜੇ ਰਾਏ ਸਿਖ ਯੂ. ਪੀ. ਵਿਚ ਗਏ ਹਨ ਉਨ੍ਹਾਂ ਉਥੇ ਬੜੀ ਵੰਗੀ ਅਤੇ ਮਿਹਨਤ ਨਾਲ ਵਾਹੀ ਕੀਤੀ ਹੈ । ਜਿਸ ਕੰਮ ਨੂੰ ਉਥੇ ਯੂ. ਪੀ. ਦੇ 8 ਕਿਸਾਨ ਕਰਦੇ ਹਨ ਉਹੋ ਕੰਮ ਇਕ ਰਾਏ ਸਿਖ ਕਰ ਰਿਹਾ ਹੈ । ਉਨ੍ਹਾਂ ਆਪਣੀਆਂ ਪਗੜੀਆਂ ਬੰਨ੍ਹ ਬੰਨ੍ਹ ਕੇ ਪਾਣੀ ਕਢ ਕੇ ਵੀ ਅਪਣੀ ਖੇਤੀ ਪਕਾ ਲਈ ਹੈ । ਜੇਕਰ ਉਨ੍ਹਾਂ ਨੂੰ ਹੁਣ ਅਜ਼ਾਦ ਹਿੰਦੁਸਤਾਨ ਵਿਚ ਵੀ ਕੰਮ ਨਾ ਦਿੱਤਾ ਜਾਏ ਤਾਂ ਇਹ ਲਾਜ਼ਮੀ ਹੈ ਕਿ ਉਨ੍ਹਾਂ ਦਾ ਦਿਮਾਗ ਕੁਝ ਨਾ ਕੁਝ ਖਰਾਬ ਹੋ ਜਾਏਗਾ । ਇਹ ਕੁਦਰਤੀ ਗੱਲ ਹੈ ਕਿ ਜਦੋਂ ਲੋਕ ਭੁਖੇ ਮਰ ਰਹੇ ਹੋਣ ਤਾਂ ਉਹ ਆਪਣੀ ਜਾਨ ਬਚਾਉਣ ਲਈ ਚੋਰੀ ਕਰ ਕੇ ਗੁਜ਼ਾਰਾ ਕਰਨ ਤੋਂ ਨਹੀਂ ਰਹਿੰਦੇ । ਇਸ ਲਈ ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ ਮੈਂਬਰ ਸਾਹਿਬਾਨ ਦੀ ਸੇਵਾ ਵਿਚ ਇਹ ਅਰਜ਼ ਕਰਦਾ ਹਾਂ ਕਿ ਇਨ੍ਹਾਂ ਲਈ ਕੁਝ ਸੋਚ ਕੇ ਇਸ ਤਰ੍ਹਾਂ ਦੀਆਂ ਕੁਝ ਸਹੂਲਤਾਂ ਦਿੱਤੀਆਂ ਜਾਣ । ਇਨ੍ਹਾਂ ਦੇ ਬਚੇ, ਜਿਹੜੇ ਬੜੇ ਹੋਣਹਾਰ ਹੁੰਦੇ ਹਨ ਅਤੇ ਪੜ੍ਹਣ ਲਈ ਉਹ ਫੀਸਾਂ ਨਹੀਂ ਭਰ ਸਕਦੇ, ਉਨ੍ਹਾਂ ਦੀਆਂ ਫੀਸਾਂ ਮਾਫ ਕੀਤੀਆਂ ਜਾਣ । ਹਿੰਦੁਸਤਾਨ ਦੇ ਉਹ ਮਰਦ ਆਦਮੀ ਜਿਹੜੇ ਵਿਦਿਆ ਨਾ ਹੋਣ ਕਰਕੇ ਇਹ ਨਹੀਂ ਸਮਝ ਸਕਦੇ ਕਿ ਹਿੰਦੁਸਤਾਨ ਦੀ ਸੇਵਾ ਕਿਵੇਂ ਕੀਤੀ ਜਾ ਸਕਦੀ ਹੈ, ਉਨ੍ਹਾਂ ਲਈ education free ਕਰ ਦੇਣੀ ਚਾਹੀਦੀ ਹੈ (*Interruption*)

ਸ਼੍ਰੀ ਸਪੀਕਰ : Order, please. No prompting please. ਉਹ ਆਪ ਬੜੇ ਸਿਆਣੇ ਹਨ । [Order please. No prompting please. He is intelligent enough]

ਗਿਆਨੀ ਬਖਤਾਵਰ ਸਿੰਘ ਰਾਏ : ਫਿਰ, ਸਪੀਕਰ ਸਾਹਿਬ, ਹਰ ਸਾਲ floods ਬੜੇ ਜ਼ੋਰ ਨਾਲ ਆਉਂਦੇ ਹਨ । ਮੈਨੂੰ 1955 ਦਾ flood ਯਾਦ ਹੈ । ਇਹ ਉਹ ਹੀ ਲੋਕ ਹਨ ਜਿਨ੍ਹਾਂ ਨੇ Head Sulemanki ਔਰ ਹਰੀਕੇ ਪਤਨ ਤੇ ਲੋਕਾਂ ਨੂੰ ਬਚਾਇਆ ਸੀ ਉਸ ਵੇਲੇ ਹਕੂਮਤ ਦੇ ਜ਼ਿੰਮੇਦਾਰ ਅਫਸਰ ਇਨ੍ਹਾਂ ਰਾਏ ਸਿਖਾਂ ਦੀ ਬੜੀ ਚਰਚਾ ਕਰਦੇ ਸਨ । ਹੁਣ ਵੀ ਮੈਨੂੰ ਪਤਾ ਹੈ ਕਿ ਜ਼ਿਲਾ ਫਿਰੋਜ਼ਪੁਰ ਦੇ ਅਫਸਰਾਂ ਨੇ ਇਸ ਬਹਾਦਰ ਕੌਮ ਦੇ ਮੁਤੱਲਕ Centre ਨੂੰ ਲਿਖਿਆ ਹੈ ਕਿ ਇਨ੍ਹਾਂ ਨੂੰ ਜੇਕਰ ਰੋਟੀ ਕਪੜਾ ਮਿਲਦਾ ਰਹੇ ਤਾਂ ਇਹ ਹਿੰਦੁਸਤਾਨ ਦੇ ਬੜੇ ਚੰਗੇ ਸਿਪਾਹੀ ਬਣ ਸਕਦੇ ਹਨ ।

ਇਸ ਤੋਂ ਇਲਾਵਾ ਮੈਂ ਹੋਰ ਕੋਈ ਤਜ਼ਵੀਜ਼ ਨਾ ਰਖਦਾ ਹੋਇਆ ਅਤੇ ਆਪ ਜੀ ਦਾ ਹੋਰ ਸਮਾਂ ਨਾ ਲੈਂਦਾ ਹੋਇਆ, Hon. Members ਸਾਹਿਬਾਨ ਦੀ ਸੇਵਾ ਵਿਚ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਲੋਕ ਇਤਨੇ ਮਿਹਨਤੀ ਕਿਸਾਨ ਸਾਬਤ ਹੋਏ ਹਨ ਕਿ Head Sulemanki ਦੇ ਨੇੜੇ ਜਿਹੜੀ ਜ਼ਮੀਨ ਪਈ ਹੋਈ ਸੀ, ਜਿਹੜੀ ਸਰਕਾਰ ਅਠ ਆਨੇ ਫੀ ਏਕੜ ਤੇ ਦੇਣ ਨੂੰ ਤਿਆਰ ਸੀ, ਉਸ ਉਤੇ ਇਨ੍ਹਾਂ ਲੋਕਾਂ ਨੇ ਇਤਨੀ ਮਿਹਨਤ ਕੀਤੀ ਹੈ ਕਿ ਹੁਣ ਪੰਜਾਬ ਸਰਕਾਰ ਕੋਲੋਂ ਦੋ ਦੋ, ਤਿੰਨ ਤਿੰਨ ਹਜ਼ਾਰ ਫੀ ਏਕੜ ਬੋਲੀ ਦੇ ਕੇ ਠੇਕੇ ਤੇ ਲੋਕੀਂ ਲੈ ਰਹੇ ਹਨ । ਇਨ੍ਹਾਂ ਹੀ ਲੋਕਾਂ ਨੇ ਨੀਲੀ ਬਾਰ, ਸਦੇਲ ਬਾਰ ਤੇ ਗੰਜੀ ਬਾਰ ਅਬਾਦ ਕੀਤੇ ਸਨ । ਉਨ੍ਹਾਂ ਦੀ ਮਿਹਨਤ ਦਾ ਪ੍ਰਤਖ ਨਮੂਨਾ ਹੁਣ ਯੂ. ਪੀ. ਵਿਚ ਮੌਜੂਦ ਹੈ ।

ਉਹ ਕੁਝ ਤਾਂ ਭੈੜੇ ਕੰਮ ਵੀ ਕਰਦੇ ਹਨ ਜਿਨ੍ਹਾਂ ਦੇ ਨਾਲ ਉਨ੍ਹਾਂ ਤੇ ਮਾੜਾ ਅਸਰ ਵੀ ਪੈਂਦਾ ਹੈ ਅਤੇ ਉਨ੍ਹਾਂ ਕਰਕੇ ਹੀ ਉਨ੍ਹਾਂ ਨੂੰ ਅਫਸਰ ਬਦਨਾਮ ਕਰਦੇ ਹਨ । ਇਹ ਸਭ ਜਾਣਦੇ ਹਨ ਕਿ ਬਦ ਨਾਲੋਂ ਬਦਨਾਮ ਬੁਰਾ ਹੁੰਦਾ ਹੈ । ਪਰ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੇ ਉਥੇ ਹੀ ਰਹਿਣਾ ਹੈ ਭਾਵੇਂ ਇਸ ਵੇਲੇ ਉਨ੍ਹਾਂ ਵਿਚੋਂ ਕੁਝ ਖੇਰੂ ਫੇਰੂ ਹੋਏ ਹੋਏ ਹਨ, ਫਿਰ ਵੀ ਉਨ੍ਹਾਂ ਨੂੰ ਕੰਮ ਦੇਕੇ ਸੁਧਾਰਿਆ ਜਾਣਾ ਚਾਹੀਦਾ ਹੈ । ਜਦੋਂ ਦਾ ਮੁਜ਼ਾਰਿਆਂ ਸਬੰਧੀ ਕਾਨੂੰਨ ਬਣਿਆ ਹੈ, ਮਾਲਕਾਂ ਤੇ ਮੁਜ਼ਾਰਿਆਂ ਦੇ ਝਗੜੇ ਇਤਨੇ ਵਧ ਗਏ ਹਨ ਕਿ ਹੁਣ ਇਨ੍ਹਾਂ ਨੂੰ ਖੇਤੀ ਕਰਨ ਲਈ ਕੋਈ ਜ਼ਮੀਨ ਦੇਣ ਤੇ ਰਾਜ਼ੀ ਨਹੀਂ । ਇਸ ਕਾਨੂੰਨ ਦੇ ਬਣ ਜਾਣ ਨਾਲ ਉਹ ਬਗੈਰ ਜ਼ਮੀਨ ਦੇ ਹੋ ਗਏ ਹਨ । ਉਨ੍ਹਾਂ ਸਰਕਾਰੀ ਜ਼ਮੀਨਾਂ ਦੀਆਂ ਜਦੋਂ ਬੋਲੀਆਂ ਹੁੰਦੀਆਂ ਹਨ ਤਾਂ ਉਨ੍ਹਾਂ ਦੀ ਬੋਲੀਆਂ ਉਹ ਲੋਕ ਦਿੰਦੇ ਹਨ ਜਿਹੜੇ ਵਡੇ ਵਡੇ ਜਾਗੀਰਦਾਰ ਹਨ, ਜਿਨ੍ਹਾਂ ਦੀਆਂ ਅਪਣੀਆਂ ਬੜੀਆਂ ਜ਼ਮੀਨਾ ਹਨ । ਉਹ ਕਿਸੇ ਹਰੀਜਨ ਨੂੰ ਖੜਾ ਕਰਕੇ ਬੋਲੀ ਦਿਵਾਉਂਦੇ ਹਨ । ਜਦੋਂ ਬੋਲੀ ਉਸ ਹਰੀਜਨ ਦੇ ਨਾਓਂ ਤੇ ਖਤਮ ਹੋ ਜਾਂਦੀ ਹੈ ਤਾਂ ਉਸ ਤੋਂ ਬਾਅਦ ਉਹ ਉਸ ਨੂੰ ਕੁਝ ਰੁਪਏ ਦੇ ਕੇ ਉਹ ਠੇਕਾ ਆਪਣੇ ਨਾਉਂ ਤੇ ਕਰਾ ਲੈਂਦੇ ਹਨ । ਉਹ ਹਰੀਜਨ ਜਿਹੜੇ ਪਹਿਲੇ ਹੀ ਬੜੇ ਪਿਛੜੇ ਹੋਏ ਹਨ, ਹੁਣ ਵੀ ਇਸ ਤਰ੍ਹਾਂ ਨਾਲ ਉਨ੍ਹਾਂ ਲੋਕਾਂ ਦੇ ਜ਼ੁਲਮ ਬਰਦਾਸ਼ਤ ਕਰਦੇ ਹਨ ਪਰ ਇਸ ਤਰ੍ਹਾਂ ਹੁੰਦੇ ਹੋਏ ਵੀ ਉਹ ਆਪਣੇ ਆਪ ਨੂੰ ਪਛੜੇ ਹੋਏ ਕਹਾਉਣਾ ਨਹੀਂ ਚਾਹੁੰਦੇ । ਉਹ ਸਮਾਜ ਦੇ ਸੱਚੇ ਤੇ ਚੰਗੇ ਅੰਗ ਬਣ ਸਕਦੇ ਹਨ । ਅਜ ਦੁਨੀਆਂ ਦੇ ਅੰਦਰ Atom Bombs ਬਣ ਰਹੇ ਹਨ ਅਤੇ ਹੋਰ ਕੀ ਕੀ ਨਹੀਂ ਹੋ ਰਿਹਾ । ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਸਾਡੀ ਇਸ ਬਰਾਦਰੀ ਤੇ ਰਹਿਮ ਕੀਤਾ ਜਾਏ ਜਿਹੜੀ ਪਛਾੜੀ ਗਈ ਹੈ । ਉਨ੍ਹਾਂ ਪਾਸ ਬੜੀ ਅਕਲ ਤੇ ਹਿਮਤ ਹੈ । ਫਿਰ ਵੀ ਉਨ੍ਹਾਂ ਨੂੰ ਪਛੜਿਆ ਹੋਇਆ ਰਖਿਆ ਗਿਆ ਸੀ । ਹੁਣ ਸੁਤੰਤਰ ਹਿੰਦੁਸਤਾਨ ਵਿਚ ਵੀ ਉਨ੍ਹਾਂ ਨੂੰ ਪਛੜਿਆ ਹੋਇਆ ਕਾਇਮ ਰਖਿਆ ਹੋਇਆ ਹੈ । ਮੈਂ ਇਹ ਗੱਲ ਬੜੇ ਫਖਰ ਨਾਲ ਕਹਿ ਸਕਦਾ ਹਾਂ ਕਿ ਹਿੰਦੁਸਤਾਨ ਦੀ ਅਜ਼ਾਦੀ ਨੂੰ ਕਾਇਮ ਰਖਣ ਲਈ, ਉਸ ਦੇ ਫਿਰੋਜ਼ਪੁਰ ਦੇ ੭੦ ਮੀਲ ਦੇ border ਦੀ ਅਤੇ ਰਾਜਸਥਾਨ ਦੇ ੧੦੦ ਮੀਲ ਦੇ border ਦੀ ਰਖਿਆ ਲਈ ਇਹ ਲੋਕ ਇਕ ਦੀਵਾਰ ਦਾ ਕੰਮ ਕਰਦੇ ਹਨ । ਮੈਂ ਆਪ ਜੀ ਦੀ ਰਾਹੀਂ ਇਸ ਹਾਊਸ ਦੇ ਅਨਰੇਬਲ ਮੈਂਬਰਾਂ ਨੂੰ ਇਹ ਗੱਲ ਫਿਰ ਦਸ ਦੇਣਾ ਚਾਹੁੰਦਾਂ ਹਾਂ........

**ਸ਼੍ਰੀ ਸਪੀਕਰ :** ਆਪ ਨੇ ਇਕ ਵਾਰ ਦਸ ਲਿਆ, ਦੋ ਵਾਰ ਦਸ ਲਿਆ, ਕੀ ਹੁਣ ਤੁਸਾਂ ਤੀਜੀ ਵਾਰ ਵੀ ਦਸਣਾ ਚਾਹੁੰਦੇ ਹੋ ? ਜਿਹੜੀ ਗੱਲਾਂ ਤੁਸੀਂ ਪਹਿਲੇ ਕਹਿ ਬੈਠੇ ਹੋ ਉਹ ਦੁਬਾਰਾ ਨਾ ਕਰੋ । ਹੋਰ ਜਿਨੀ ਦੇਰ ਮਰਜ਼ੀ ਚਾਹੇ ਬੋਲੀ ਜਾਓ । [The hon. Member has stated this thing not only once but twice. Does he want to tell the same thing to the House for the third time ? He should not repeat what he has already mentioned. Otherwise he is at liberty to speak for any length of time.]

**ਗਿਆਨੀ ਬਖਤਾਵਰ ਸਿੰਘ ਰਾਏ :** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧਨਵਾਦੀ ਹਾਂ । ਆਖਰ ਇਹ ਇਕ ਐਸਾ ਇਜਲਾਸ ਹੈ, ਇਹ ਇਕ ਐਸੀ ਵਿਧਾਨ ਸਭਾ ਹੈ

[ਗਿਆਨੀ ਬਖਤਾਵਰ ਸਿੰਘ ਰਾਏ]
ਜਿਸ ਵਿਚ ਬੜੇ ਬੜੇ ਵਿਦਵਾਨ ਤੇ ਲਾਇਕ ਸੱਜਨ ਬੈਠੇ ਹੋਏ ਹਨ । ਹੋ ਸਕਦਾ ਹੈ ਕਿ ਮੈਂ ਕੋਈ ਗੱਲ ਦੁਬਾਰਾ ਦਹੁਰਾ ਗਿਆ ਹੋਵਾਂ । ਮੈਂ ਹੁਣ ਫੇਰ ਕੋਈ ਗਲ ਨਹੀਂ ਦਹੁਰਾਵਾਂਗਾ........

ਸ੍ਰੀ ਸਪੀਕਰ : ਤੁਹਾਡਾ ਕੀ ਖਿਆਲ ਹੈ ਕਿ ਇਕ ਘੰਟਾ ਹੋਰ ਲੈਣਾ ਹੈ (Does the hon. Member want to take one hour more) (*interruption*)

**अध्यक्ष महोदय** : यह कहते हैं कि विश्वास दिला दें कि यह resolution वापस तो नहीं लेना (Some hon. Members want an assurance from the hon. Member that he is not going to withdraw his resolution.)

ਗਿਆਨੀ ਬਖਤਾਵਰ ਸਿੰਘ ਰਾਏ : ਮੈਂ ਆਪ ਦਾ ਬਹੁਤ ਬਹੁਤ ਸ਼ੁਕਰਗੁਜ਼ਾਰ ਹਾਂ ਅਤੇ ਮੈਂਬਰ ਸਾਹਿਬਾਨ ਦਾ ਵੀ ਜੋ ਬੜੇ ਖਿਆਲ ਨਾਲ ਮੇਰੀਆਂ ਗਲਾਂ ਸੁਣ ਰਹੇ ਹਨ । (ਵਿਘਨ) ਮੈਨੂੰ ਪੂਰਨ ਵਿਸ਼ਵਾਸ ਹੈ ਕਿ ਵਜ਼ੀਰ ਸਾਹਿਬ ਅਤੇ ਮੇਰੀ ਪਾਰਟੀ ਦੇ ਮੈਂਬਰ ਸਾਹਿਬਾਨ ਇਸ ਤੇ ਜ਼ਰੂਰ ਗੌਰ ਕਰਨਗੇ ਅਤੇ ਇਸ ਨੂੰ ਪਾਸ ਕਰਨਗੇ । ਜਿਸ ਉਤਸ਼ਾਹ ਨਾਲ ਇਹ ਸੁਣ ਰਹੇ ਹਨ । ਮੈਂ ਖੁਸ਼ੀ ਨਾਲ ਆਪੇ ਤੋਂ ਬਾਹਰ ਹਾਂ । (ਵਿਘਨ) ਮਨੂੰ ਦੇ ਜਾਤ ਪਾਤ ਦੀ ਤਮੀਜ਼ ਮੁਕੱਰਰ ਕਰਨ ਤੋਂ ਬਾਅਦ ਹੁਣ ਹੀ ਪਿਛੜੇ ਹੋਏ ਲੋਕਾਂ ਨੂੰ ਉਪਰ ਚੁਕਿਆ ਜਾ ਰਿਹਾ ਹੈ । ਮਗਰ ਇਨ੍ਹਾਂ ਲੋਕਾਂ ਨੂੰ ਅਤੇ ਰਾਏ ਸਿਖਾਂ ਨੂੰ ਸਮਾਜਕ ਤੌਰ ਤੇ ਜਾਂ ਤਲੀਮੀ ਤੌਰ ਤੇ ਤਦ ਹੀ ਉਪਰ ਚੁਕਿਆ ਜਾ ਸਕਦਾ ਹੈ ਜੇਕਰ ਇਨ੍ਹਾਂ ਦੀ education free ਹੋਵੇ, ਉਨ੍ਹਾਂ ਨੂੰ ਕੰਮ ਕਰਨ ਲਈ ਮੌਕੇ ਮਿਲਣ । ਮੈਂ, ਸਪੀਕਰ ਸਾਹਿਬ, ਹੋਰ ਜ਼ਿਆਦਾ ਕਹੇ ਬਿਨਾ, ਆਪਦਾ ਅਤੇ ਸਾਰੇ House ਦੇ ਮੈਂਬਰਾਂ ਦੋਵੇਂ Treasury Benches ਅਤੇ opposition ਵਾਲਿਆਂ ਦਾ ਅਤੇ Cabinet ਦਾ ਧਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਮੇਰੇ ਖਿਆਲ ਧਿਆਨ ਨਾਲ ਸੁਣਕੇ ਮੇਰੇ ਖਿਆਲਾਂ ਦੀ ਦਾਦ ਦਿਤੀ ਹੈ । (ਤਾੜੀਆਂ)

**Mr. Speaker** : Motion moved :

This Assembly recommends to the Government to declare the 'Rai Sikhs' as a backward Community.

ਸਰਦਾਰ ਨਾਰਾਇਨ ਸਿੰਘ (ਪੱਟੀ) : ਸਪੀਕਰ ਸਾਹਿਬ, ਗਿਆਨੀ ਬਖਤਾਵਰ ਸਿੰਘ ਜੀ ਨੇ ਇਹ ਜਿਹੜਾ resolution ਲਿਆਂਦਾ ਹੈ ਇਹ ਬੜਾ ਅਹਿਮ ਹੈ । ਇਹ ਕੌਮ ਬੜੀ ਪਿਛੇ ਰਹੀ ਹੋਈ ਕੌਮ ਹੈ ਅਤੇ ਸਰਕਾਰ ਨੇ ਇਸ ਵਲ ਧਿਆਨ ਨਹੀਂ ਦਿਤਾ ਮੈਂ ਇਸ resolution ਨੂੰ support ਇਸ ਲਈ ਨਹੀਂ ਕਰਦਾ ਕਿਉਂਕਿ ਇਹ ਪੁਰਾਣੇ ਖਾਨਦਾਨੀ ਸਨ ਜਾਂ ਰਾਜਪੂਤ ਸਨ ਬਲਕਿ ਇਸ ਲਈ ਕਰਦਾ ਹਾਂ ਕਿ ਇਸ ਦੀ ਮੌਜੂਦਾ ਹਾਲਤ ਬੜੀ ਉਜੜੀ ਪੁਜੜੀ ਹੈ । ਇਨ੍ਹਾਂ ਦਾ ਬਹੁਤਾ ਹਿੱਸਾ ਪਾਕਿਸਤਾਨ ਤੋਂ ਆਇਆ ਹੈ ਅਤੇ ਇਹ ਸ਼ਰਨਾਰਥੀ ਹਨ । ਜਿਵੇਂ ਗਿਆਨੀ ਜੀ ਨੇ ਦਸਿਆ ਹੈ ਇਹ ਦਰਿਆਵਾਂ ਦੇ ਕੰਢਿਆਂ ਤੇ ਰਹਿੰਦੇ ਹਨ । ਇਧਰ ਆ ਕੇ ਵੀ ਰਾਵੀ, ਸਤਲੁਜ ਜਾਂ ਬਿਆਸ ਦੇ ਕੰਢਿਆਂ ਤੇ ਆਬਾਦ ਹੋਏ ਹਨ । ਉਧਰ ਚੂੰਕਿ ਇਹ ਇਕ ਤਕੜੀ ਕੌਮ ਸੀ ਇਸ ਲਈ

ਪਾਕਿਸਤਾਨ ਵਿਚ ਇਨ੍ਹਾਂ ਦਾ ਖਾਸਾ ਨੁਕਸਾਨ ਹੋਇਆ । ਇਧਰ ਆਕੇ ਵੀ ਇਨ੍ਹਾਂ ਵਿਚਾਰਿਆਂ ਕੋਲ ਕੋਈ ਕਾਰੋਬਾਰ ਨਹੀਂ । ਇਨ੍ਹਾਂ ਨੂੰ ਵਾਹੁਣ ਲਈ ਜ਼ਮੀਨ ਨਹੀਂ ਮਿਲਦੀ ਜਿਵੇਂ ਕਿ ਗਿਆਨੀ ਜੀ ਨੇ ਦਸਿਆ ਹੈ । ਅਸਲ ਵਿਚ ਇਨ੍ਹਾਂ ਦਾ ਪੇਸ਼ਾ ਵਾਣ ਵੱਟਣ ਦਾ ਹੈ ਅਤੇ ਇਸ ਕੰਮ ਵਾਲੇ ਦੀ ਜੋ ਦਸ਼ਾ ਹੁੰਦੀ ਹੈ ਉਹ ਤੁਸੀਂ ਸਮਝ ਸਕਦੇ ਹੋ । ਵਾਣ ਵੱਟਣ ਵਾਲਾ ਪਹਿਲਾ ਦਭ ਵਡਦਾ ਹੈ, ਕਾਹੀ ਵਢਦਾ ਹੈ ਜਿਸ ਵਿਚ ਕੰਡ ਹੁੰਦੀ ਹੈ । ਹਥ ਪੜਵਾ ਕੇ ਚੁਕ ਕੇ ਪਿੰਡ ਵਿਚ ਲਿਆ ਕੇ ਸੁਕਾਉਂਦਾ ਹੈ, ਫਿਰ ਕੁਟਦਾ ਹੈ ਅਤੇ ਇੱਨੀ ਮਸ਼ਕੱਤ ਬਾਅਦ ਜਾ ਕੇ ਵਾਣ ਵਟਦਾ ਹੈ.........

**ਜਰਾਇਤ ਅਤੇ ਜੰਗਲਾਤ ਮੰਤ੍ਰੀ :** ਰਾਇ ਸਿਖ ਵਾਣ ਨਹੀਂ ਵਟਦੇ । ਮੈਨੂੰ ਤਾਂ ਪਤਾ ਹੈ । ਅਸੀਂ ਉਨ੍ਹਾਂ ਤੋਂ ਵਾਣ ਲੈਂਦੇ ਹਾਂ.......(ਵਿਘਨ)

**अध्यक्ष महोदय :** Order please. ਵਾਣ ਵਟਣ ਵਾਲੇ ਹੀ ਜਾਣਦੇ ਹਨ । (Only those who spin wan (ਵਾਣ) know it.) (ਵਿਘਨ)

No interruption please. ਅਜ ਕੰਵਰਾਨੀ ਸਾਹਿਬਾ ਨਹੀਂ ਹਨ ਤਦ ਹੀ ਬੜਾ freely ਬੋਲ ਰਹੇ ਹੋ । (ਹਾਸਾ) (The hon. Member is speaking very freely today as the hon. Lady Member Kanwarani Jagdish Kaur is not in her seat.) (*laughter*)

**ਸਰਦਾਰ ਨਾਰਾਇਨ ਸਿੰਘ :** ਫਿਰ ਵੀ ਮੰਡੀਆਂ ਵਿਚ ਵਾਣ ਦਾ ਕੋਈ ਮੁੱਲ ਨਹੀਂ ਪੈਂਦਾ । ਜਾਂ ਫਿਰ ਇਹ ਗ਼ਰੀਬ ਠੇਕੇ ਤੇ ਜ਼ਮੀਨ ਲੈਕੇ ਵਾਹੁੰਦੇ ਹਨ । ਇਸ ਤਰ੍ਹਾਂ ਦੇ ਮਜ਼ਾਰੇ ਦੀ ਹਾਲਤ ਨੂੰ ਆਪ ਸਮਝਦੇ ਹੋ । ਠੇਕਾ ਵਗ਼ੈਰਾ ਦੇ ਕੇ ਜੋ ਬਚਦਾ ਹੈ ਉਸ ਵਿਚੋਂ ਆਪਣਾ ਤੇ ਬਚਿਆਂ ਦਾ ਪੇਟ ਪਾਲਣਾ ਹੈ, ਤਾਲੀਮ ਦਾ ਖਰਚ ਸਿਹਤ ਦਾ ਖਰਚ ਕਢੱਣਾ ਹੁੰਦਾ ਹੈ । ਜੋ ਕੁਝ ਉਸ ਦੇ ਪੱਲੇ ਪੈਂਦਾ ਹੈ ਉਸ ਨਾਲ ਕੀ ਹੁੰਦਾ ਹੈ । ਕਾਲਜਾਂ ਵਿਚ ਉਹ ਮੁੰਡੇ ਕਿਵੇਂ ਪੜ੍ਹਾ ਲੈਣ । ਇਹ ਨਹੀਂ ਹੋ ਸਕਦਾ । ਉਹ ਤਾਂ ਬਚਿਆਂ ਦੀ ਦੇਖ ਭਾਲ ਵੀ ਨਹੀਂ ਕਰ ਸਕਦੇ । ਫਿਰ ਇਨ੍ਹਾਂ ਨੂੰ ਜਰਾਇਮ ਪੇਸ਼ਾ ਕਿਹਾ ਜਾਂਦਾ ਹੈ । ਕਈ ਗਲਾਂ ਇਸ ਕਿਸਮ ਦੀਆਂ border ਤੇ ਸੁਣਦੇ ਹਾਂ । ਪਰ ਸਪੀਕਰ ਸਾਹਿਬ, ਇਨ੍ਹਾਂ ਦੇ ਬਚਿਆਂ ਕੋਲ ਤਨ ਢੱਕਣ ਲਈ ਕਪੜਾ ਨਹੀਂ, ਪੇਟ ਪਾਲਣ ਲਈ ਰੋਜ਼ੀ ਨਹੀਂ । ਫਿਰ ਪੇਟ ਪਾਲਣ ਲਈ ਕੁਝ ਸਹਾਇਤਾ ਲਈ ਜੇਕਰ ਉਨ੍ਹਾਂ ਨੂੰ backward class ਵੀ ਕਰਾਰ ਨਾ ਦਿਤਾ ਜਾਵੇ ਤਾਂ ਆਪ ਅੰਦਾਜ਼ਾ ਲਗਾ ਸਕਦੇ ਹੋ ਕਿ ਉਹ ਕਿੰਨੇ ਦੁਖੀ ਹੋਣਗੇ । ਆਮ ਤੌਰ ਤੇ ਇਹ ਦਰਿਆਵਾਂ ਦੇ ਕੰਢਿਆਂ ਤੇ ਰਹਿੰਦੇ ਹਨ ਅਤੇ ਪਸ਼ੁਧਨ ਦੀ ਪਾਲਣਾ ਵੀ ਕਰਦੇ ਹਨ (ਵਿਘਨ) ਬਾਰੂ ਰਾਮ ਜੀ, ਕੀ ਕਿਹਾ ਜੇ ?.........

**ਸ੍ਰੀ ਸਪੀਕਰ :** No interruption please. ਆਪ ਬਾਰੂ ਰਾਮ ਜੀ ਨੂੰ address ਨਾ ਕਰੋ । (The hon. Member should not address Shri Baru Ram.)

**ਸਰਦਾਰ ਨਾਰਾਇਨ ਸਿੰਘ** : ਹੁਣ ਤੁਸੀਂ ਅੰਦਾਜ਼ਾ ਲਾਉ ਕਿ ਦਰਿਆ ਦੇ ਕੰਢੇ ਤੇ ਰਹਿ ਕੇ ਆਪਣੇ ਹੀ resources ਨਾਲ ਕੋਈ ਕੀ ਤਰੱਕੀ ਕਰ ਸਕਦਾ ਹੈ । ਦੂਜੀ ਚੀਜ਼ ਇਹ ਹੈ ਕਿ ਕੁਝ Classes Backward ਕਰਾਰ ਦਿਤੀਆਂ ਗਈਆਂ ਹਨ । ਸ਼ਾਇਦ ਮਾਸਟਰ ਗੁਰਬੰਤਾ ਸਿੰਘ ਜੀ ਗੁੱਸਾ ਕਰਨ ਪਰ ਕੋਈ ਚਮਾਰ ਅਜਿਹੇ ਹੋਣ ਕਿ ਉਨ੍ਹਾਂ ਦੇ ਦੋ ਕਾਰਖਾਨੇ ਵੀ ਹੋਣ (ਇਕ ਆਵਾਜ਼ : ਚਮਾਰ ਨਹੀਂ ਕਹਿ ਸਕਦੇ ।) ਉਸ ਦੀਆਂ ਕਈ ਦੁਕਾਨ ਵੀ ਹੋਣ, ਭਾਰੀ income ਵੀ ਹੋਵੇ (ਵਿਘਨ) ਸੁਣੋ ਤਾਂ ਸਹੀ ... ...

**अध्यक्ष महोदय** : Order please. मैं बन्द तो करा दूं मगर आप ही उन्हें रोकने लग जाते हैं । आप अपनी speech करते जाएं । आप अपने आप को public जलसे में महसूस कर रहे हो । (I would stop him from saying so but the hon. Members themselves start interrupting him. (Addressing S. Narain Singh ) He may proceed with his speech. He probably feels himself in a public meeting. )

**ਸਰਦਾਰ ਨਾਰਾਇਨ ਸਿੰਘ** : ਮੈਂ ਅਰਜ਼ ਕਰ ਰਿਹਾ ਸੀ ... ...

**Mr. Speaker** : Please try to be serious about this resolution.

**ਸਰਦਾਰ ਨਾਰਾਇਨ ਸਿੰਘ** : ਅਜਿਹੇ ਆਦਮੀ ਹਨ ਜਿਨ੍ਹਾਂ ਨੂੰ backward ਕਰਾਰ ਦਿਤਾ ਗਿਆ ਹੈ ਪਰ ਉਨ੍ਹਾਂ ਕੋਲ ਆਮਦਨੀ ਵੀ ਹੈ, ਵਡੇ ਵਡੇ ਕਾਰਖਾਨੇ ਵੀ ਹਨ । ਪਿਛਲੇ ਦਿਨਾਂ ਦਾ ਵਾਕਾ ਹੈ ।

4 p. m.

ਮੇਰੇ ਪਾਸ ਕਰਨਾਲ ਦੇ ਇਲਾਕੇ ਤੋਂ ਮਜ਼ਬੀ ਸਿਖ ਆਇਆ ਕਿ ਮੇਰੀ ਤਸਦੀਕ ਕਰ ਦਿਉ । B. A. ਪਾਸ ਲੜਕਾ ਸੀ । ਮੈਨੂੰ ਖੁਸ਼ੀ ਸੀ ਕਿ B. A. ਪੜ੍ਹ ਗਿਆ ਹੈ । ਮੈਂ ਉਸ ਨੂੰ ਪੁਛਿਆ ਕਿ ਕੀ ਕਰੇਂਗਾ ਤਾਂ ਉਸ ਉੱਤਰ ਦਿਤਾ ਕਿ ਸਰਵਿਸ ਵਿਚ ਜਾਣ ਦਾ ਵਿਚਾਰ ਹੈ । ਮੈਂ ਉਸ ਤੋਂ ਉਸ ਦੇ resources ਬਾਰੇ ਪੁਛਿਆ । ਉਸ ਨੇ ਦਸਿਆ ਕਿ ਮੇਰਾ ਬਾਪ ਰਿਸਾਲਦਾਰ ਹੈ ਅਤੇ ਪੰਜ ਮੁਰਬੇ ਜ਼ਮੀਨ ਮਿਲੀ ਹੋਈ ਹੈ । ਅਸੀਂ ਤਿੰਨ ਭਾਈ ਹਾਂ ਤਾਂ ਮੈਂ ਹੈਰਾਨ ਹੋਇਆ ਕਿ ਐਨੇ ਮੁਰਬੇ ਰਖਣ ਵਾਲਿਆਂ ਨੂੰ ਵੀ backward classes ਵਾਲੀਆਂ ਸਭ ਰਿਆਇਤਾਂ ਮਿਲ ਰਹੀਆਂ ਹਨ। ਇਸ ਲਈ ਚੰਗਾ ਹੁੰਦਾ ਜੇਕਰ ਮੇਰੇ ਵੀਰ ਗਿਆਨੀ ਬਖਤਾਵਰ ਸਿੰਘ ਇਸ ਮਤੇ ਦੇ ਨਾਲ ਨਾਲ ਇਕ ਹੋਰ ਮਤਾ ਵੀ ਲਿਆਂਦੇ ਕਿ ਪਿੰਡਾਂ ਵਿਚ ਰਹਿਣ ਵਾਲੇ ਜਿਨ੍ਹੇ ਵੀ ਮੁਜ਼ਾਰੇ ਅਤੇ ਗ਼ਰੀਬ ਕਿਸਾਨ ਹਨ ਜੋ ਸਦਾ ਜ਼ਮੀਨ ਲੈ ਕੇ ਹੀ ਵਾਹੁੰਦੇ ਹਨ ਜਾਂ ਪੰਜ ਪੰਜ ਏਕੜ ਤੋਂ ਘਟ ਜ਼ਮੀਨ ਦੇ ਮਾਲਕ ਹਨ ਸਭ ਨੂੰ ਪਛੜੀਆਂ ਸ਼੍ਰੇਣੀਆਂ ਵਾਲੀਆਂ ਰਿਆਇਤਾਂ ਦਿਤੀਆਂ ਜਾਣ । ਸਪੀਕਰ ਸਾਹਿਬ, ਆਪ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਦੋ ਏਕੜ ਤਿੰਨ ਏਕੜ ਜਾਂ ਚਾਰ ਏਕੜ ਦੇ ਮਾਲਕ ਆਪਣੇ ਬਚਿਆਂ ਨੂੰ ਤਾਲੀਮ ਨਹੀਂ ਦੇ ਸਕਦੇ । ਉਹ ਸਦਾ ਤੋਂ ਖੇਤੀ ਬਾੜੀ ਕਰਦੇ ਆਏ ਹਨ ਅਤੇ ਮਸੇਂ ਗੁਜ਼ਾਰਾ ਕਰਦੇ ਹਨ ਉਨ੍ਹਾਂ ਕੋਲ ਜੇਕਰ ਦੋ ਜੋਗਾਂ ਹਨ ਤਾਂ ਇਕ ਲਈ ਪੱਠੇ ਦਾ ਪ੍ਰਬੰਧ ਨਹੀਂ ਕਰ ਸਕਦੇ। ਕਪੜੇ ਲੀੜੇ ਦਾ ਪ੍ਰਬੰਧ ਨਹੀਂ ਕਰ ਸਕਦੇ । ਇਨ੍ਹਾਂ ਥੋੜੇ ਥੋੜੇ ਸਾਧਨਾਂ ਵਾਲਿਆਂ ਨੂੰ ਅਤੇ ਗ਼ਰੀਬ ਮੁਜ਼ਾਰਿਆਂ ਨੂੰ ਵੀ backward Classes ਕਰਾਰ ਦਿਤਾ ਜਾਣਾ ਚਾਹੀਦਾ ਹੈ ।

ਮੈਂ ਗਿਆਨੀ ਜੀ ਦੇ ਮਤੇ ਦੀ ਪੁਰਜ਼ੋਰ ਤਾਈਦ ਕਰਦਾ ਹਾਂ ਕਿਉਂਕਿ ਇਹ ਬਹਾਦਰ ਕੌਮ ਹਨ ਅਤੇ ਇਨ੍ਹਾਂ ਨੇ ਕਈ ਬਹਾਦਰੀ ਦੇ ਕੰਮ ਕੀਤੇ ਹਨ । ਆਸ ਹੈ ਹਾਊਸ ਇਸ ਮਤੇ ਦੀ ਸਰਬ ਸੰਮਤੀ ਨਾਲ ਪ੍ਰਵਾਨਗੀ ਦੇਵੇਗਾ । ਇਨਾਂ ਨੂੰ ਜ਼ਰੂਰ ਪਛੜੀਆਂ ਸ਼੍ਰੇਣੀਆਂ ਦੀਆਂ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ ।

**ਸਰਦਾਰ ਹਰਚੰਦ ਸਿੰਘ** (ਸਮਾਨਾ "ਰਿਜ਼ਰਵਡ") : ਸ਼੍ਰੀਮਾਨ ਸਪੀਕਰ ਸਾਹਿਬ, ਜੋ ਰੇਜ਼ੋਲਿਊਸ਼ਨ ਗਿਆਨੀ ਬਖਤਾਵਰ ਸਿੰਘ ਜੀ ਨੇ ਪੇਸ਼ ਕੀਤਾ ਹੈ ਮੈਂ ਉਸ ਦੇ ਹਕ ਵਿਚ ਕੁਝ ਸ਼ਬਦ ਕਹਿਣ ਲਈ ਖੜੋਤਾ ਹਾਂ । ਸ਼੍ਰੀਮਾਨ ਜੀ, ਪਛਮੀ ਪੰਜਾਬ ਵਿਚ ਮਿੰਟਗੁਮਰੀ ਦੇ ਇਲਾਕੇ ਵਿਚ ਬਹੁਤ ਦੇਰ ਤਕ ਰਿਹਾ ਹਾਂ । ਉਥੇ ਅਤੇ ਪਾਕਪਟਨ ਤਸੀਲ ਵਿਚ ਰਾਇ ਸਿਖ ਬਰਾਦਰੀ ਕਾਫੀ ਤਾਦਾਦ ਵਿਚ ਵਸਦੀ ਸੀ । ਉਥੇ ਕੁਝ ਸਵਰਨ ਜਾਤੀਆਂ ਵੀ ਸਨ ਅਤੇ ਮੈਂ ਆਪ ਵੇਖਿਆ ਹੈ ਕਿ ਇਨ੍ਹਾਂ ਨਾਲ ਕੀ ਸਲੂਕ ਹੁੰਦਾ ਸੀ । ਸਵਰਨ ਜਾਤੀਆਂ ਦੇ ਲੋਕ ਇਨ੍ਹਾਂ ਨਾਲ ਘਟ ਵਰਤਦੇ ਸਨ ਅਤੇ ਇਨ੍ਹਾਂ ਦੇ ਘਰਾਂ ਦਾ ਖਾਂਦੇ ਨਹੀਂ ਸਨ । ਉਥੋਂ ਦੇ ਕਾਗਜ਼ਾਤ ਵਿਚ ਵੀ ਮੈਂ ਵੇਖਿਆ ਹੈ । ਜੇਠੇਵਾਲਾ, ਬਹੂਵਾਲਾ ਪਿੰਡਾਂ ਦੇ ਅੰਦਰਾਜ ਵਿਚ ਰਾਏ ਸਿਖ ਮਾਹਤਮ ਲਿਖੇ ਹੋਏ ਸਨ । ਇਸ ਕੌਮ ਨੂੰ ਸਿਖ ਲੀਡਰਾਂ ਨੇ ਇਕਠੇ ਕੀਤਾ ਅਤੇ ਸੁਧਾਰ ਕਰਨ ਦੇ ਯਤਨ ਕੀਤੇ । ਸਰਦਾਰ ਹੁਕਮ ਸਿੰਘ, ਸਰਦਾਰ ਖੇਮ ਸਿੰਘ, ਸਰਦਾਰ ਹਰਦਿਤ ਸਿੰਘ ਹੋਰਾਂ ਨੇ ਜਦੋਂ ਜਹਿਦ ਕਰਕੇ ਇਨ੍ਹਾਂ ਨੂੰ ਆਪਣੀ ਅਸਲੀਅਤ ਦਾ ਪਤਾ ਕਰਵਾਇਆ ਅਤੇ ਦਸਿਆ ਕਿ ਇਹ ਕਿੰਨੀ ਬਹਾਦਰ ਕੌਮ ਹੈ ਤਦ ਤੋਂ ਹੀ ਇਹ ਰਾਏ ਸਿਖ ਕਹਿਲਾਣ ਲਗ ਪਏ ਅਤੇ ਹੁਣ ਤਕ ਕਹਿਲਾਂਦੇ ਹਨ । ਇਹ ਸਾਰੇ ਆਮ ਤੌਰ ਤੇ ਮੁਜ਼ਾਰਗੀ ਵਿਚ ਪਿੰਡਾਂ ਵਿਚ ਮਿਲਦੇ ਸਨ । ਖੇਤੀ ਬਾੜੀ ਹੀ ਇਨ੍ਹਾਂ ਦਾ ਪੇਸ਼ਾ ਸੀ । ਦੇਸ ਦੇ ਬਟਵਾਰੇ ਤੋਂ ਬਾਦ ਇਹ ਸਾਰੇ ਇਧਰ ਆ ਆਬਾਦ ਹੋਏ ਪਰ ਸਾਡੀ ਸਮਝ ਵਿਚ ਨਹੀਂ ਆਇਆ ਕਿ ਪੰਜਾਬ ਸਰਕਾਰ ਨੇ ਇਨ੍ਹਾਂ ਨੂੰ ਕਿਉਂ backward class ਵਿਚ ਸ਼ਾਮਲ ਨਹੀਂ ਕੀਤਾ ।

ਸਪੀਕਰ ਸਾਹਿਬ, ਮੈਂ ਆਪ ਦਾ ਧਿਆਨ ਇਕ ਹੋਰ ਗੱਲ ਵਲ ਦਿਵਾਉਂਦਾ ਹਾਂ । Backward Classes Commission ਦੀ report 2nd Vol. ਦੇ ਸਫਾ 97 ਤੇ Serial No. 64 ਤੇ ਰਾਏ ਸਿਖਾਂ ਨੂੰ ਮਾਹਤਮ ਲਿਖਿਆ ਹੋਇਆ ਹੈ ਅਤੇ ਉਸ ਦੇ ਅਗੇ ਇਕ ਨਿਸ਼ਾਨ ਹੈ ਅਤੇ ਨਿਸਾਨੇ ਦੇ ਹਵਾਲੇ ਵਿਚ ਲਿਖਿਆ ਗਿਆ ਹੈ ਕਿ ਇਹ ਲੋਕ ਅਤੀ ਪਛੜੇ ਹੋਏ ਹਨ । ਇਸ ਦੇ ਨਾਲ ਹੀ erstwhile Pepsu notification No. 6 dated the 29th September, 1953 ਵਿਚ Serial No. 8 ਤੇ ਰਾਏ ਸਿਖਾਂ ਨੂੰ ਮਾਹਤਮ ਲਿਖਿਆ ਗਿਆ ਹੈ ਅਤੇ backward classes ਵਿਚ ਦਰਜ ਕੀਤੇ ਗਏ ਸਨ । ਹੁਣ ਪੈਪਸੂ ਤੇ ਪੰਜਾਬ ਇਕ ਹੋ ਜਾਣ ਨਾਲ Backward Classes ਇਕ ਹੋ ਗਈਆਂ ਹਨ ਕੇਵਲ ਨਾਮ ਦਾ ਹੇਰ ਫੇਰ ਰਹਿ ਗਏ ਹਨ । ਰਾਏ ਸਿਖ ਹੁਣ ਅਸਲੀ ਰੂਪ ਵਿਚ ਰਾਏ ਸਿਖ ਹਨ ਇਸ ਲਈ ਇਨ੍ਹਾਂ ਨੂੰ ਪਛੜੀ ਸ਼੍ਰੇਣੀ ਕਰਾਰ ਦਿਤਾ ਜਾਣਾ ਜ਼ਰੂਰੀ ਹੈ । ਪਟਿਆਲੇ ਵਿਚ ਕਈ ਹੋਰ ਵੀ ਜਾਤੀਆਂ ਹਨ ਜਿਸ ਤਰ੍ਹਾਂ ਲੁਬਾਣੇ ਉਹ ਪਛੜੇ ਗਿਣੇ ਗਏ ਹਨ ਹਾਲਾਂਕਿ ਬਾਬਾ ਹਰਨਾਮ ਸਿੰਘ ਵਰਗੇ ਖਾਸੇ forward ਵੀ ਇਨ੍ਹਾਂ ਵਿਚ ਹਨ ਆਪਣੀਆਂ ਜ਼ਮੀਨਾਂ ਦੇ ਮਾਲਕ ਹਨ । ਇਸੇ ਤਰ੍ਹਾਂ ਪਟਿਆਲੇ ਵਿਚ ਹੇੜੀ ਜ਼ਾਤ ਦੇ ਲੋਕ ਹਨ । ਇਸ ਜ਼ਾਤ ਦੇ ਲੋਕਾਂ ਦੀਆਂ ਰਿਸ਼ਤੇਦਾਰੀਆਂ ਮਿਨਿਸਟਰਾਂ ਨਾਲ ਹਨ ਅਤੇ ਚੰਗੇ ਰਜਦੇ ਪੁਜਦੇ ਹਨ ਪਰ ਇਨ੍ਹਾਂ ਦਾ

[ਸਰਦਾਰ ਹਰਚੰਦ ਸਿੰਘ]

ਨਾਮ backward classes ਵਿਚ ਦਰਜ ਹੈ । ਲੁਬਾਣੇ ਤੇ ਹੇੜੀ ਨਾਲੋਂ ਰਾਏ ਸਿਖ ਤਾਂ ਬਹੁਤ ਹੀ ਪਛੜੇ ਹੋਏ ਹਨ ਅਤੇ ਮਿੰਟਗੁਮਰੀ ਵਿਚ ਤਾਂ ਮੈਂ ਜਾਣਦਾ ਹਾਂ ਕਿ ਇਨ੍ਹਾਂ ਦੇ ਹਥ ਦਾ ਖਾਂਦਾ ਕੋਈ ਨਹੀਂ ਸੀ ਅਤੇ ਜੇਕਰ ਇਹ Scheduled Caste ਵਿਚ ਵੀ ਦਰਜ ਕੀਤੇ ਜਾਂਦੇ ਤਾਂ ਕੋਈ ਹਰਜ ਨਹੀਂ ਸੀ । ਇਸ ਲਈ ਜੋ ਮਤਾ ਪੇਸ਼ ਕੀਤਾ ਗਿਆ ਹੈ ਇਸ ਅਨੁਸਾਰ ਅਤੇ ਜਿਸ ਤਰ੍ਹਾਂ ਪੈਪਸੂ ਵਿਚ ਇਨ੍ਹਾਂ ਨੂੰ ਮਾਹਤਮ ਦਰਜ ਕੀਤਾ ਗਿਆ ਹੈ ਪੰਜਾਬ ਵਿਚ ਵੀ ਇਸ ਮਤੇ ਨੂੰ ਪਾਸ ਕਰਕੇ ਇਨ੍ਹਾਂ ਨੂੰ ਪਛੜੀ ਜਾਤੀ ਕਰਾਰ ਦੇਣਾ ਚਾਹੀਦਾ ਹੈ । ਜੇਕਰ ਇਸ ਤਰ੍ਹਾਂ ਨਾ ਕੀਤਾ ਗਿਆ ਤਾਂ ਇਨ੍ਹਾਂ ਨਾਲ ਸਖਤ ਬੇਇਨਸਾਫੀ ਹੋਵੇਗੀ ।

ਮੈਂ, ਸਪੀਕਰ ਸਾਹਿਬ, ਆਪ ਦੀ ਵਸਾਤਤ ਨਾਲ ਸਰਕਾਰ ਅਗੇ ਬੇਨਤੀ ਕਰਾਂਗਾ ਕਿ ਰਾਏ ਸਿਖਾਂ ਨੂੰ backward classes ਵਿਚ ਦਰਜ ਕੀਤਾ ਜਾਵੇ ਅਤੇ ਇਸ ਮਤੇ ਨੂੰ ਮੁਤਫਿਕਾ ਰਾਏ ਨਾਲ ਪਾਸ ਕੀਤਾ ਜਾਵੇ ਤਾਂ ਜੋ ਮੁਦਤ ਤੋਂ ਪਛੜੀ ਕੌਮ ਦੀ ਹਕਤਲਫੀ ਨਾ ਹੋਵੇ ।

**श्री बलराम दास टण्डन** (अमृतसर नगर, पश्चिम) आदरणीय प्रधान जी, आज जो प्रस्ताव हाऊस के सामने रखा गया है इस के बारे में मैं समझता हूं कि कहने के लिए कोई दो बातें नहीं हैं । वैसे तो प्रस्ताव की सब बातें और प्रस्ताव की back-ground ज्ञानी जी ने आप के सामने अच्छी तरह से और वज़ाहत के साथ रख दी है लेकिन यह बात हैरानगी की है कि वह सब लोग जो निचली जाति के थे पिछड़ी जाति के थे उनको सरकार की ओर से कानून बना कर उन्हें backward करार दे कर सब की सब रियायतें देने का प्रयत्न करने की कोशिश की है तो इस श्रेणी को क्यों अभी तक backward करार नहीं दिया गया ? यह लोग निहायत पिछड़े हुए हैं और जैसा कि मुझ से पहले बोलने वाले मेम्बर साहिबान ने बताया है कि यह दरिया के किनारे रहते हैं और मछलियां पकड़ना इनका काम है और अन्य थोड़ा बहुत काम दरिया के किनारे पर जो मिल सके वह करते हैं तो इस में कोई शक की बात नहीं रहती यह बहादुर लोग हैं । इन लोगों ने कई बार देश की हिफाज़त के लिए कारनामे किए और देश की रक्षा का भार अपन कन्धों पर उठाया तो मैं कोई वजह नहीं समझता कि इन लोगों को क्यों न backward classes के अन्दर रखा जाए और जो रियायतें उन्हें मिलती हैं इन्हें भी दी जाएं । वैसे तो जो भी पिछड़ी जाति है, चाहे किसी भी वर्ग, धर्म अथवा श्रेणी की हो, उसे ज़रूर रियायतें दी जानी चाहिएं ।

इस के इलावा मैं यह भी कहूं कि कुछ जातियां ऐसी भी हैं जिन का नाम तो ऊंचा है और जाति ऊंची है लेकिन उनका काम देखा जाए उनके व्यवसाय देखें जाएं तो पता चलता है कि उनके पास साधन नहीं हैं जिन साधनों के द्वारा वह अपना निर्वाह कर सकें । पढ़ने-लिखने की तो बात ही क्या उन्हें दो वक्त के लिए रोटी भी नहीं मिलती । ऐसी श्रेणियों के लिए काम और साधन जुटाने की बात चिन्तनीय है । इस लिए मैं तो यहां तक भी कहूंगा कि हमें दूसरे लोगों की भी आर्थिक दशा को देख कर इनकी इमदाद करनी चाहिये, चाहे वह ऊंची जाति बिरादरी से

ताल्लुक क्यों न रखते हों । हम देखते हैं कि हमारे घरों के अन्दर जो पानी भरने वाले आते हैं, हम इन को मिसर बोलते हैं । यह अपना नाता ब्राह्मणों से जोड़ते हैं । लेकिन इन लोगों की माली हालत बहुत ही खराब होती है । इस लिए backward classes की दृष्टि से हमें उन सब की कठनाइयों को दूर करना चाहिये जो दरअसल पिछड़े हुए हैं ।

इस लिये मैं सरकार से यह प्रार्थना करूंगा कि राए सिखों को भी backward classes के अन्दर अवश्य रखा जाए । इस resolution को सर्वसम्मति से पास किया जाए और इन राए सिखों को भी backward classes में रखा जाये जैसे कि दूसरी backward classes को रखा जाता है । अंत में मैं सरकार से अनुरोध करूंगा कि इस resolution को पास किया जाये ।

(*After this the hon. Speaker permitted Sardar Achhar Singh Chhina to speak.*)

**ਸਰਦਾਰ ਕਰਤਾਰ ਸਿੰਘ ਦੀਵਾਨਾ** : ਜਨਾਬ, ਮੇਰੀ ਇਸ resolution ਤੇ ਅਮੈਂਡਮੈਂਟ ਹੈ, ਮੈਨੂੰ time ਦਿਤਾ ਜਾਵੇ ।

**ਸ਼੍ਰੀ ਸਪੀਕਰ** : ਦੀਵਾਨਾ ਸਾਹਿਬ, ਤੁਸੀਂ ਸੀ ਹੀ ਨਹੀਂ । ਮੈਂ ਤੁਹਾਨੂੰ time ਦੇਣ ਲਈ ਮੌਕਾ ਦੇਣਾ ਚਾਹੁੰਦਾ ਸਾਂ । (Hon. Member was not present, I wanted to give him time.)

**ਸਰਦਾਰ ਕਰਤਾਰ ਸਿੰਘ ਦੀਵਾਨਾ** : ਨਹੀਂ, ਜਨਾਬ, ਮੈਂ ਤਾਂ ਏਥੇ ਹੀ ਰਿਹਾ ਹਾਂ ਅਤੇ ਇਸ ਖਿਆਲ ਵਿਚ ਰਿਹਾ ਹਾਂ ਕਿ ਮੈਨੂੰ ਆਪਣੇ ਆਪ ਮੌਕਾ ਦਿਤਾ ਜਾਵੇਗਾ । ਕਿਉਂਕਿ ਇਸ ਤੇ ਮੇਰੀ amendment ਹੈ ।

**ਸ਼੍ਰੀ ਸਪੀਕਰ** : ਹੁਣ ਮੈਂ ਛੀਨਾ ਸਾਹਿਬ ਨੂੰ ਵਕਤ ਦੇ ਚੁਕਿਆ ਹਾਂ । ਇਸ ਤੋਂ ਬਾਅਦ ਤੁਸੀਂ ਬੋਲ ਲੈਣਾਂ । (Hon. Member may speak afterwards, now I have given time to S. Achhar Singh Chhina.)

**ਸਰਦਾਰ ਅਛੱਰ ਸਿੰਘ ਛੀਨਾ** (ਅਜਨਾਲਾ) : ਸਪੀਕਰ ਸਾਹਿਬ, ਜਿਹੜਾ resolution ਗਿਆਨੀ ਜੀ ਨੇ ਰਖਿਆ ਹੈ ਮੈਂ ਇਸ ਦੀ ਪਰੋੜਤਾ ਕਰਨ ਵਾਸਤੇ ਖੜਾ ਹੋਇਆ ਹਾਂ । ਮੇਰੀ constituency ਵਿੱਚ ਰਾਏ ਸਿਖਾਂ ਦੀ ਹਜ਼ਾਰਾਂ ਦੀ ਤਾਦਾਦ ਹੈ ਜਿਹੜੇ ਕਿ ਬੜੇ ਹੀ ਮੇਹਨਤੀ ਅਤੇ ਜਫਾਕਸ਼ ਹਨ । ਜਿਸ ਤਰ੍ਹਾਂ ਦੇ ਇਹ ਏਥੇ ਕੰਮ ਕਰਦੇ ਹਨ ਜਾਂ ਜਿਸ ਤਰ੍ਹਾਂ ਦੀ ਉਹ ਜ਼ਿੰਦਗੀ ਬਸਰ ਕਰਦੇ ਹਨ ਇਨ੍ਹਾਂ ਦੀ ਬਜਾਏ ਮੈਂ ਕਹਿੰਦਾ ਹਾਂ ਹੋਰ ਕੋਈ ਕੌਮ ਕਰ ਨਹੀਂ ਸਕਦੀ । ਇਕ ਦਫਾ ਮੈਨੂੰ ਭਿੰਡੀ ਸੈਯਦਾਂ ਪਿੰਡ ਵਿਖੇ ਜਾਣ ਦਾ ਮੌਕਾ ਮਿਲਿਆ । ਉਨ੍ਹਾਂ ਨੇ ਮੰਗ ਕੀਤੀ ਕਿ ਸਾਡਾ ਸਕੂਲ primary ਤੋਂ middle ਕਰ ਦਿਤਾ ਜਾਵੇ । ਮੈਂ ਮੌਕਾ ਦਿਖਾਉਣ ਵਾਸਤੇ ਜਦੋਂ ਅਮ੍ਰਿਤਸਰ ਦੇ D.C. ਨੂੰ ਨਾਲ ਲੈਕੇ ਪਿੰਡ ਭਿੰਡੀ ਸੈਯਦਾਂ ਗਿਆ D.C. ਨੇ ਉਥੇ ਜਾਕੇ ਕਿਹਾ ਕਿ ਜੇ ਇਹ ਲੋਕ ਸਕੂਲ ਵਾਸਤੇ building ਦੇ ਦੇਣ ਤਾਂ ਮੈਂ ਇਨ੍ਹਾਂ ਦਾ ਸਕੂਲ ਮਿਡਲ ਤੱਕ ਕਰ ਦੇਵਾਂਗਾ । ਮੈਂ ਕਿਹਾ ਤੁਸੀਂ ਪੁਛੋ ਕਿ ਇਹ ਲੋਕ

[ਸਰਦਾਰ ਅੱਛਰ ਸਿੰਘ ਛੀਨਾ ]

ਕੀ ਕਾਰ ਕਰਦੇ ਹਨ ਅਤੇ ਉਸ ਦੀ ਇਨ੍ਹਾਂ ਨੂੰ ਕਿਤਨੀ ਕੁ ਆਮਦਨ ਹੈ । ਜਦੋਂ ਉਨ੍ਹਾਂ ਨੇ ਪੁਛਿਆ ਤਾਂ ਉਹ ਕਹਿਣ ਲਗੇ ਕਿ ਅਸੀਂ ਤਾਂ ਵਾਣ ਵਟਕੇ ਆਪਣਾ ਗੁਜ਼ਾਰਾ ਕਰਦੇ ਹਾਂ ਜਾਂ matting ਬਣਾਉਂਦੇ ਹਾਂ। ਜਦੋਂ ਉਨ੍ਹਾਂ ਨੂੰ ਦਸਿਆ ਗਿਆ ਕਿ ਦਿਹਾੜੀ ਕੀ ਪੈਂਦੀ ਹੈ ਤਾਂ ਹੈਰਾਨ ਹੋ ਗਏ D.C. ਸਾਹਿਬ, ਕਿ ਸਾਡੇ ਮੁਲਕ ਵਿਚ ਇਸ ਕਿਸਮ ਦੇ ਲੋਕ ਵੀ ਹਨ ਜਿਹੜੇ ਆਪਣੀ ਜ਼ਿੰਦਗੀ ਇਸਤਰ੍ਹਾਂ ਗੁਜ਼ਾਰਦੇ ਹਨ । ਅਸੀਂ ਉਸ ਵੇਲੇ ਇਕ Rest house ਵਿੱਚ ਠਹਿਰੇ ਹੋਏ ਸੀ ਜਿਹੜਾ ਕਿ ਅੰਗਰੇਜ਼ਾਂ ਵੇਲੇ ਦਾ ਬਣਿਆ ਹੋਇਆ ਸੀ । ਓਦੋਂ ਵੀ ਇਹ ਲੋਕ ਜਿਹੜੇ ਅੰਗਰੇਜ਼ ਦੌਰੇ ਤੇ ਆਉਂਦੇ ਏਥੇ ਠਹਿਰਦੇ ਇਨ੍ਹਾਂ ਦੇ ਘੋੜਿਆਂ ਲਈ ਕੱਖ ਵਗ਼ੈਰਾ ਲਿਆਉਂਦੇ ਸਨ । D.C. ਸਾਹਿਬ ਨੇ ਜਦੋਂ ਇਨ੍ਹਾਂ ਦੀ ਹਾਲਤ ਵੇਖੀ ਤਾਂ ਬਿਲਡਿੰਗ ਤਾਂ ਕੀ ਲੈਣੀ ਸੀ ਕਿਹਾ ਕਿ ਇਹ Rest house ਹੀ ਇਨ੍ਹਾਂ ਦੇ ਮਿਡਲ ਸਕੂਲ ਵਾਸਤੇ ਦੇ ਦਿੱਤਾ ਜਾਵੇ । (ਤਾੜੀਆਂ) ਅੱਜ ਉਹ Rest House ਇਨ੍ਹਾਂ ਗ਼ਰੀਬ ਘਰਾਂ ਵਿੱਚ ਮਿਡਲ ਸਕੂਲ ਹੈ ਅਤੇ ਇਕ ਦੀਵੇ ਦੀ ਤਰ੍ਹਾਂ ਰੌਸ਼ਨ ਹੈ ।

ਪਰਧਾਨ ਜੀ ਮੈਨੂੰ ਇਨ੍ਹਾਂ ਲੋਕਾਂ ਵਿੱਚ ਜਾਣ ਦਾ ਮੌਕਾ ਮਿਲਿਆ ਹੈ। ਇਹ ਇਕ ਬੜੀ ਮਿਹਨਤੀ ਕੌਮ ਹੈ । ਜਿਹੜੀ ਜ਼ਮੀਨ ਸਾਡੇ ਹਲਕੇ ਵਿਚ ਹਲ ਚਲਾਉਣ ਦੇ ਕਾਬਲ ਨਹੀਂ ਹੁੰਦੀ ਜ਼ਿਮੀਂਦਾਰ ਇਨ੍ਹਾਂ ਲੋਕਾਂ ਨੂੰ ਖੇਤੀ ਲਈ ਦੇ ਦਿੰਦੇ ਹਨ । ਇਹ ਆਪਣੀ ਮਿਹਨਤ ਨਾਲ ਇਸ ਨੂੰ ਆਬਾਦ ਕਰਦੇ ਹਨ । ਜਦੋਂ ਉਹ ਸਾਲ ਦੋ ਸਾਲ ਵਿਚ ਪੈਦਾਵਾਰ ਦੇਣ ਕਾਬਲ ਹੋ ਜਾਂਦੀ ਹੈ ਤਾਂ ਉਨ੍ਹਾਂ ਤੋਂ ਜ਼ਮੀਨ ਖੋਹ ਲਈ ਜਾਂਦੀ ਹੈ । ਇਸ ਲਈ, ਸਪੀਕਰ ਸਾਹਿਬ, ਮੈਂ ਇਸ resolution ਦੀ ਦਿਲੀ ਹਮਦਰਦੀ ਕਰਦਾ ਹਾਂ ਔਰ ਮੈਂ ਬੜੀ ਨਿਮਰਤਾ ਨਾਲ ਹਾਊਸ ਅਗੇ ਇਹ ਅਪੀਲ ਕਰਦਾ ਹਾਂ ਕਿ ਇਸ resolution ਨੂੰ ਪਾਸ ਕੀਤਾ ਜਾਵੇ ਅਤੇ ਰਾਏ ਸਿਖਾਂ ਨੂੰ backward classes ਵਿਚ declare ਕੀਤਾ ਜਾਵੇ ।

**ਸਰਦਾਰ ਕਰਤਾਰ ਸਿੰਘ ਦੀਵਾਨਾ** (ਬਰਨਾਲਾ) : ਸ਼੍ਰੀਮਾਨ ਜੀ, ਇਸ ਤੋਂ ਪਹਿਲਾਂ ਕਿ ਮੈਂ ਇਸ ਰੈਜ਼ੋਲੀਊਸ਼ਨ ਦੀ ਤਾਈਦ ਕਰਾਂ, ਮੈਂ ਆਪਣੀ ਅਮੈਂਡਮੈਂਟ ਪੇਸ਼ ਕਰਨੀ ਚਾਹੁੰਦਾ ਹਾਂ ।

> In line 2, after "Rai Sikhs add "Cultivators possessing 5 acres or less lands in the State.

ਸ਼੍ਰੀਮਾਨ ਜੀ, ਜਿਹੜਾ ਮਤਾ ਗਿਆਨੀ ਬਖਤਾਵਰ ਸਿੰਘ ਜੀ ਨੇ ਪੇਸ਼ ਕੀਤਾ ਹੈ, ਮੈਂ ਉਸ ਦੀ ਤਾਈਦ ਕਰਦਾ ਹਾਂ ਕਿ ਇਨ੍ਹਾਂ ਰਾਏ ਸਿੱਖਾਂ ਨੂੰ ਵੀ ਪਛੜੀਆਂ ਜਾਤੀਆਂ ਵਿਚ ਸ਼ਾਮਲ ਕੀਤਾ ਜਾਵੇ । ਮੇਰਾ ਫਾਰਮ ਜ਼ਿਲਾ ਸ਼ੇਖੂਪੁਰਾ ਦੇ ਨਜ਼ਦੀਕ ਹੈ ਅਤੇ ਮੈਨੂੰ ਪਤਾ ਹੈ ਕਿ ਇਹ ਰਾਏ ਸਿੱਖ, ਜਿਹੜੇ ਕਿ ਓਥੇ ਇਤਨੇ ਘਣੇ ਆਬਾਦ ਨੇ, ਕਿਤਨੇ ਮਿਹਨਤੀ ਹਨ । ਓਥੇ ਇਨ੍ਹਾਂ ਨੂੰ ਛਿੰਭ ਦੇ ਨਾਉਂ ਨਾਲ ਜ਼ਿਆਦਾ ਯਾਦ ਕੀਤਾ ਜਾਂਦਾ ਹੈ । ਇਹ ਪਾਕਿਸਤਾਨ ਵਿੱਚ ਦਰਿਆ ਰਾਵੀ ਦੇ ਨੇੜੇ ਰਹਿੰਦੇ ਸੀ ਅਤੇ ਬੜੀ ਸਖਤ ਮਿਹਨਤ ਕਰਕੇ, ਮੱਛੀਆਂ ਫੜ ਫੜ ਇਹ ਓਥੇ ਆਪਣਾ ਗੁਜ਼ਾਰਾ ਕਰਦੇ ਸੀ । ਇਨ੍ਹਾਂ ਪਾਸ ਆਪਣੀ ਗੁਜ਼ਰ ਲਈ ਕੋਈ ਜ਼ਮੀਨ ਨਹੀਂ ਸੀ। ਜਦੋਂ ਇਹ ਪਾਕਿਸਤਾਨ ਵਿਚੋਂ ਨਿਕਲ ਕੇ ਆਏ ਇਨ੍ਹਾਂ ਨੂੰ ਵਸਾਉਣ ਦਾ ਏਥੇ ਵੀ ਕੋਈ ਪ੍ਰਬੰਧ ਨਹੀਂ ਹੋਇਆ ਅਤੇ ਓਦੋਂ ਦੇ ਹੀ ਇਹ ਵਿਚਾਰੇ ਰੁਲਦੇ ਆ ਰਹੇ ਹਨ । ਇਨ੍ਹਾਂ ਵਿਚਾਰਿਆਂ ਦੀ ਬੜੀ ਦੁਰਦਿਸ਼ਾ ਹੈ । ਇਸ ਲਈ, ਸਪੀਕਰ ਸਾਹਿਬ, ਮੇਰੀ ਇਹ ਬੇਨਤੀ ਹੈ ਕਿ ਇਨ੍ਹਾਂ ਨੂੰ

ਬੈਕਵਰਡ ਕਲਾਸਿਜ਼ ਵਿਚ ਸ਼ਾਮਲ ਕੀਤਾ ਜਾਵੇ । ਇਸ ਤੋਂ ਇਲਾਵਾ ਉਨ੍ਹਾਂ ਕਿਸਾਨਾਂ ਨੂੰ ਵੀ ਇਸ ਵਿਚ ਸ਼ਾਮਲ ਕੀਤਾ ਜਾਵੇ ਜਿਨ੍ਹਾਂ ਕੋਲ ੫ ਏਕੜ ਯਾ ਇਸ ਤੋਂ ਘਟ ਜ਼ਮੀਨ ਹੈ। ਮੈਂ ਅਰਜ਼ ਕਰਾਂ ਕਿ ਉਹ ਜ਼ਿਮੀਂਦਾਰ ਜਿਨ੍ਹਾਂ ਕੋਲ ਅੱਜ ਇਕ ਯਾ ਦੋ ਏਕੜ ਜ਼ਮੀਨ ਹੈ ਉਨ੍ਹਾਂ ਦੀ ਹਾਲਤ ਇਨ੍ਹਾਂ ਰਾਏ ਸਿੱਖਾਂ ਨਾਲੋਂ ਵੀ ਭੈੜੀ ਹੈ, ਇਨ੍ਹਾਂ ਲੋਕਾਂ ਨਾਲੋਂ ਵੀ ਭੈੜੀ ਹੈ ਜਿਹੜੇ ਕਿ ਮਜ਼ਦੂਰੀ ਕਰਦੇ ਹਨ । ਇਸ ਪੇਸ਼ੇ ਤੇ ਜਿਹੜਾ ਕਿ ਉਨ੍ਹਾਂ ਦਾ ਵਾਹੀ ਦਾ ਹੈ, ਇਤਨੀ ਥੋੜੀ ਜ਼ਮੀਨ ਤੇ ਉਹ ਇਕ ਜੱਦ ਸਮਝ ਕੇ ਬੈਠੇ ਹੋਏ ਹਨ । ਵਰਨਾ ਉਨ੍ਹਾਂ ਦੀ ਆਪਣੀ ਕੋਈ ਬੱਚਤ ਨਹੀਂ ਹੈ। 5 ਏਕੜ ਤਕ ਜ਼ਮੀਨ ਰੱਖਣ ਵਾਲਿਆਂ ਲੋਕਾਂ ਦੀ ਵੀ ਕੋਈ ਬੱਚਤ ਨਹੀਂ । ਉਹ ਆਪਣੇ ਬਚਿਆਂ ਨੂੰ ਮੌਜੂਦਾ ਜ਼ਮਾਨੇ ਦੀ ਕੋਈ ਤਾਲੀਮ ਨਹੀਂ ਦੇ ਸਕਦੇ ਉਨ੍ਹਾਂ ਕੋਲ ਖੇਤੀ ਬਾੜੀ ਦੇ ਕੋਈ ਨਵੇਂ ਸਾਧਨ ਨਹੀਂ ਹਨ । ਉਨ੍ਹਾਂ ਕੋਲ ਇਤਨਾ ਪੈਸਾ ਨਹੀਂ ਕਿ ਉਹ ਆਲਾ ਕਿਸਮ ਦੇ ਬੀਜ ਲਿਆ ਸਕਣ ਯਾ ਪੈਦਾ ਕਰ ਸਕਣ । ਨਾ ਹੀ ਉਨ੍ਹਾਂ ਵਿਚ ਇਤਨੀ ਤਾਕਤ ਹੈ ਕਿ ਉਹ ਨਵੀਂ ਕਿਸਮ ਦੇ implements ਯਾ ਉਨ੍ਹਾਂ ਦੇ equipments ਖਰੀਦ ਸਕਣ । ਇਕ ਦੋ ਏਕੜ ਦੀ ਜ਼ਮੀਨ ਦਾ ਮਾਲਕ ਕਿਵੇਂ ਆਪਣੇ ਖੇਤ ਵਿਚ ਡਰਿਲ ਲਿਆ ਕੇ ਚਲਾ ਸਕਦਾ ਹੈ ਜਾਂ ਉਹ ਟਰੈਕਟਰ ਕਿਸ ਤਰਾਂ ਖਰੀਦ ਕੇ ਲਿਆ ਸਕਦਾ ਹੈ ? ਨਵੀਆਂ ਮਸ਼ੀਨਾਂ ਰਾਹੀਂ ਇਹ ਕਿਸ ਤਰ੍ਹਾਂ ਵਾਹੀ ਕਰ ਸਕਦਾ ਹੈ ? ਇਹ ਇਤਨਾ ਪਛੜਿਆ ਹੋਇਆ ਹੈ ਕਿ ਇਹ ਆਪਣਿਆਂ ਬਚਿਆਂ ਨੂੰ ਪੜ੍ਹਾ ਤੱਕ ਨਹੀਂ ਸਕਦਾ । ਇਕੋ ਕਿਤਾ ਇਸ ਦਾ ਵਾਹੀ ਦਾ ਹੈ ਉਹ ਵੀ ਪੂਰਾ ਪੈਸਾ ਨਾ ਹੋਣ ਕਰਕੇ ਨਿਭਾ ਨਹੀਂ ਸਕਦਾ । ਨਾ ਕੋਈ ਮੈਡੀਕਲ ਏਡ ਹੀ ਇਸ ਨੂੰ ਮਿਲਦੀ ਹੈ । ਹੁਣ ਤਕ ਗੌਰਮੈਂਟ ਨੂੰ ਇਹ ਨਹੀਂ ਪਤਾ ਕਿ ਇਹ ਜਿਹੜੀ ੧ ਮਣ ਕਣਕ ਪੈਦਾ ਕਰਦਾ ਹੈ ਇਸ ਤੇ ਕਿਸਾਨ ਦਾ ਕੀ ਖਰਚ ਆਉਂਦਾ ਹੈ। ਇਸ ਦੇ ਲਈ ਉਸ ਨੂੰ ਉਤਨਾ ਹੀ ਸਾਜ਼ੋ-ਸਾਮਾਨ ਰੱਖਣਾ ਪੈਂਦਾ ਹੈ ਜੋ ੧੦ ਏਕੜ ਜਾਂ ਇਸ ਤੋਂ ਵੱਧ ਵਾਲੇ ਨੂੰ ਰੱਖਣਾ ਪੈਂਦਾ ਹੈ। ਇਸ ਲਈ ਇਨ੍ਹਾਂ ਦੀ ਹਾਲਤ ਨੂੰ ਸੁਧਾਰਣ ਵਾਸਤੇ ਇਨ੍ਹਾਂ ਦੀ ਇਮਦਾਦ ਜ਼ਰੂਰ ਕਰਨੀ ਚਾਹੀਦੀ ਹੈ। ਇਨ੍ਹਾਂ ਨੂੰ ਉੱਚਾ ਚੁਕਣ ਵਾਸਤੇ ਉਹ ਸਾਰੀਆਂ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ ਜੋ ਇਕ ਪਛੜੀ ਹੋਈ ਕੌਮ ਨੂੰ ਦਿੱਤੀਆਂ ਜਾਂਦੀਆਂ ਹਨ । ਇਸ ਤੋਂ ਇਲਾਵਾ ਇਹ ਪੰਜ-ਸਾਲਾ ਪਲੈਨ ਨੂੰ ਪੂਰਾ ਕਰਨ ਵਾਸਤੇ ਸਾਨੂੰ ਇਨ੍ਹਾਂ ਲੋਕਾਂ ਦੀ ਹੌਸਲਾ-ਅਫ਼ਜ਼ਾਈ ਕਰਨੀ ਚਾਹੀਦੀ ਹੈ। ਸ਼ਹਿਰ ਵਿਚ ਬੈਠੇ ਹੋਏ ਉਹ ਆਦਮੀ ਜਿਹੜੇ ਕਿ ਪਕੌੜੀਆਂ ਵੇਚਦੇ ਹਨ, ਯਾ ਆਲੂ ਛੋਲੇ ਵੇਚਦੇ ਹਨ ਉਹ ਗੌਰਮੈਂਟ ਨੂੰ ਕੋਈ ਟੈਕਸ ਨਹੀਂ ਦਿੰਦੇ, ਕੋਈ ਹੋਰ ਗੌਰਮੈਂਟ ਦੀ ਇਮਦਾਦ ਨਹੀਂ ਕਰਦੇ । ਪਰ ਇਹ ਕਿਸਾਨ ਲੜਾਈ ਲੱਗਣ ਤੇ ਡੀਫੈਂਸ ਲਾਈਨ ਵਿਚ ਆਪਣੇ ਬਚਿਆਂ ਨੂੰ ਭੇਜਦਾ ਹੈ । ਇਸ ਲਈ ਜੇਕਰ ਇਸ ਰੈਜ਼ੋਲੀਉਸ਼ਨ ਦੇ ਨਾਲ ਇਹ ਸ਼ਬਦ ਵੀ ਸ਼ਾਮਲ ਕਰ ਲਏ ਜਾਣ ਤਾਂ ਇਨ੍ਹਾਂ ਲੋਕਾਂ ਦਾ ਵੀ ਕੁਛ ਫਾਇਦਾ ਹੋ ਸਕਦਾ ਹੈ ਅਤੇ ਸਰਕਾਰ ਦੀ ਆਮਦਨੀ ਵਿਚ ਵੀ ਵਾਧਾ ਹੋ ਸਕਦਾ ਹੈ ।

ਅਜਕਲ ਉਹ ਲੋਕ ਜਿਹੜੇ ਆਪਣੇ ਹੱਥ ਨਾਲ ਕੰਮ ਕਰਦੇ ਹਨ ਬੜੇ ਕਾਰੀਗਰ ਹੋ ਗਏ ਹਨ । ਮੈਂਨੂੰ ਕੋਈ ਇਤਰਾਜ਼ ਨਹੀਂ ਜੇ ਉਨ੍ਹਾਂ ਨੂੰ ਵੀ backward classes ਵਿਚ ਸ਼ਾਮਿਲ ਕਰ ਲਵੋ । ਪਰ ਇਹ ਸਰਕਾਰ ਨੂੰ ਵੀ ਪਤਾ ਹੈ ਔਰ ਸਰਦਾਰ ਨਾਰਾਇਣ ਸਿੰਘ ਸ਼ਾਹਬਾਜ਼ਪੁਰੀ ਨੇ ਵੀ ਫਰਮਾਇਆ ਸੀ ਕਿ ਜਿਹੜੇ ਪੰਜ ਜਾਂ ਪੰਜ ਏਕੜ ਤੋਂ ਘੱਟ ਜ਼ਮੀਨ ਵਾਲੇ ਲੋਕ ਹਨ ਉਨ੍ਹਾਂ ਨੂੰ ਉਹ ਸਹੂਲਤਾਂ ਨਹੀਂ ਮਿਲਦੀਆਂ ਜਿਹੜੀ ਕਿ backward classes ਵਾਲਿਆਂ ਨੂੰ ਮਿਲਦੀਆਂ ਹਨ, ਪਰ ਇਨ੍ਹਾਂ ਮਾਲਿਕਾਂ ਦੀ condition ਬੜੀ ਖਰਾਬ ਹੈ ।

[ ਸਰਦਾਰ ਕਰਤਾਰ ਸਿੰਘ ਦੀਵਾਨਾ ]

ਇਸ ਕਰਕੇ ਇਨ੍ਹਾਂ ਪੰਜ ਏਕੜ ਜਾਂ ਪੰਜ ਏਕੜ ਤੋਂ ਘੱਟ ਜ਼ਮੀਨ ਵਾਲੇ ਮਾਲਿਕਾਂ ਨੂੰ ਭਾਵੇਂ ਉਹ ਤਰਖਾਨ ਹੋਣ ਜਾਂ ਜਟ ਜਾਂ ਖੜ੍ਹੀ ਹੋਣ । ਸਾਰਿਆਂ ਨੂੰ backward classes ਵਿਚ ਸ਼ਾਮਿਲ ਕਰ ਲਿਆ ਜਾਵੇ ਤਾਂ ਇਸ ਤਰ੍ਹਾਂ ਉਨ੍ਹਾਂ ਨੂੰ ਵੀ ਸਰਕਾਰ ਵਲੋਂ ਉਹ ਬਲਦਾਂ ਵਾਸਤੇ ਕਰਜ਼ਾ, floods ਵਾਸਤੇ relief ਜਾਂ ਬੀਜਣ ਵਾਸਤੇ ਚੰਗੇ ਬੀਜ ਵਗੈਰਾ ਦੀਆਂ ਸਹੂਲਤਾਂ ਮਿਲ ਸਕਣ ।

ਮੈਂ, ਜਨਾਬ, ਅੱਜ ਉਨ੍ਹਾਂ ਲੋਕਾਂ ਦੀ ਗੱਲ ਨਹੀਂ ਕਰ ਰਿਹਾ ਜਿਹੜੇ ਕਿ ਸ਼ਹਿਰਾਂ ਵਿੱਚ ਰਹਿੰਦੇ ਹਨ ਬਲਕਿ ਮੈਂ ਉਨ੍ਹਾਂ ਦੀ ਗਲ ਕਰ ਰਿਹਾ ਹਾਂ ਜਿਹੜੇ ਕਿ ਪਿੰਡਾਂ ਵਿੱਚ ਰਹਿੰਦੇ ਹਨ ਔਰ 80% ਹਿੰਦੁਸਤਾਨ ਦੀ ਆਬਾਦੀ ਬਣਾਉਂਦੇ ਹਨ । ਜਿਹੜੇ ਵਾਹੀ ਕਰਦੇ ਹਨ । ਇਨ੍ਹਾਂ ਗਰੀਬ ਲੋਕਾਂ ਦੇ ਬਚਿਆਂ ਨੂੰ, ਸਪੀਕਰ ਸਾਹਿਬ, ਕਲਰਕੀ ਤੋਂ ਜ਼ਿਆਦਾ ਕੁਝ ਨਹੀਂ ਮਿਲਦਾ।

ਕੁਝ ਦਿਨ ਹੋਏ ਸ਼੍ਰੀ ਦੇਸ਼ਮੁਖ ਨੇ ਕਿਹਾ ਸੀ ਕਿ ਕਿਸਾਨਾਂ ਦੇ ਮੁੰਡਿਆਂ ਨੂੰ ਅਮਰੀਕਾ ਖੇਤੀ ਦੀ ਤਾਲੀਮ ਲੈਣ ਲਈ ਭੇਜਿਆ ਜਾਣਾ ਚਾਹੀਦਾ ਹੈ ਤਾਕਿ ਮੁਲਕ ਨੂੰ ਫਾਇਦਾ ਹੋ ਸਕੇ । ਪਰ ਭੇਜੇ ਉਹ ਮੁੰਡੇ ਜਾਂਦੇ ਹਨ ਜਿਹੜੇ ਸ਼ਹਿਰਾਂ ਵਿਚ ਰਹਿੰਦੇ ਹਨ ਅਤੇ ਜਿਨ੍ਹਾਂ ਨੂੰ ਖੇਤੀ ਦਾ ਕੁਝ ਪਤਾ ਨਹੀਂ । ਇਸ ਕਰਕੇ ਜੇ ਸਰਕਾਰ ਇਨ੍ਹਾਂ ਲੋਕਾਂ ਨੂੰ, ਪਿੰਡਾਂ ਦੇ ਕਿਸਾਨਾਂ ਦੇ ਪੜ੍ਹੇ ਹੋਏ ਮੁੰਡਿਆਂ ਨੂੰ ਸਹੂਲਤਾਂ ਦੇਵੇ ਤਾਂ ਇਹ ਮੁਲਕ ਦੀ ਬੜੀ ਬੇਹਤਰੀ ਕਰ ਸਕਦੇ ਹਨ ।

ਸ਼੍ਰੀਮਾਨ ਜੀ, ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ ਕਿ ਜਿਸ ਕਿਸਾਨ ਦੇ ਕੋਲ ਦੋ ਬਿਘੇ ਜ਼ਮੀਨ ਹੈ ਅਤੇ ਉਹ ਜਦ ਹਲ ਨਹੀਂ ਖਰੀਦ ਸਕਦਾ ਤਾਂ ਕੀ ਉਹ, ਜਨਾਬ, spray ਕਰਨ ਦੀ machine ਕਿਥੋਂ ਖਰੀਦ ਸਕਦਾ ਹੈ ? ਉਹ ਭੁੱਖਾ ਕਿਸਾਨ ਹੈ, ਇਸ ਲਈ ਉਸ ਨੂੰ ਕੋਈ ਸਹੂਲਤ ਨਹੀਂ ਪ੍ਰਾਪਤ ਹੁੰਦੀ । ਉਹ ਪੜ੍ਹ ਕਿਸ ਤਰ੍ਹਾਂ ਸਕਦਾ ਹੈ ? ਜਦ ਉਹ ਪੜ੍ਹਿਆ ਹੋਇਆ ਨਹੀਂ ਤਾਂ ਉਹ ਆਪਣੀ ਡਿਮਾਂਡ ਕਿਸ ਤਰ੍ਹਾਂ ਪੇਸ਼ ਕਰ ਸਕਦਾ ਹੈ ? ਜਦ ਉਸਦੇ ਕੋਲ ਕਿਰਾਇਆ ਹੀ ਨਹੀਂ ਤਾਂ ਉਹ ਕਿਸ ਤਰ੍ਹਾਂ ਅੰਮ੍ਰਿਤਸਰ, ਲੁਧਿਆਨਾ ਜਾਂ ਚੰਡੀਗੜ੍ਹ ਵਿੱਚ ਜਾਕੇ ਮੁਜ਼ਾਹਿਰਾ ਕਰ ਸਕਦਾ ਹੈ? ਇਸ ਲਈ ਗੌਰਮਿੰਟ ਨੂੰ ਚਾਹੀਦਾ ਹੈ ਕਿ ਕਿਸਾਨ ਦੀ ਚੰਗੀ ਤਰ੍ਹਾਂ ਮਦਦ ਕਰੇ ।

ਜਦ, ਸਪੀਕਰ ਸਾਹਿਬ, ਉਹ ਕਿਸਾਨ ਆਪਣੇ ਦੋ ਬਿਘੇ ਦੇ ਵਿਚ ਪੈਦਾ ਹੋਈ ਜਿਨਸ ਨੂੰ ਮੰਡੀ ਵਿਚ ਲੈ ਜਾਂਦਾ ਹੈ, ਜੇ ਮੈਂ ਸਾਰੀ ਕਹਾਣੀ ਦਸਾਂ ਤਾਂ....

**ग्रध्यक्ष महोदय** : आपकी कहानी बहुत लम्बी चौड़ी हो गई है । (The story of the hon. Member is getting lengthy.)

ਸਰਦਾਰ ਕਰਤਾਰ ਸਿੰਘ ਦੀਵਾਨਾ : ਜਨਾਬ ਮੈਂ ਸੱਚਾ ਹਾਲ ਦੱਸ ਰਿਹਾ ਹਾਂ । ਉਨ੍ਹਾਂ ਦੀ ਕਪਾਹ ਅਤੇ ਕਣਕ ਦੇ ਨਾਲ ਜਿਹੜਾ ਸਲੂਕ ਹੁੰਦਾ ਹੈ ਉਹ ਮੈਂ ਦੱਸ ਰਿਹਾ ਹਾਂ । ਉਸ ਦੀ ਮੂੰਜੀ ਅੱਜ ਮੰਡੀ ਵਿਚ 10 ਰੁਪਏ ਜਾਂ 9 ਰੁਪਏ ਦੇ ਭਾ ਨਾਲ ਵਿਕਦੀ ਹੈ। ਬਿਉਪਾਰੀ ਉਸਦੇ ਪੈਦਾ ਕੀਤੇ ਹੋਏ ਚਾਵਲ ਜਾਂ ਕਪਾਹ ਜਾਂ ਕਣਕ ਨੂੰ ਬੁਰੀ ਤਰ੍ਹਾਂ ਲੁਟਦੇ ਹਨ ।

**ग्रध्यक्ष महोदय** : मैं रोकता नहीं लेकिन relevant बोलना चाहिए । (I do not stop the hon. Member from speaking but he should be relevant.)

ਸਰਦਾਰ ਕਰਤਾਰ ਸਿੰਘ ਦੀਵਾਨਾ : ਮੈਂ, ਜਨਾਬ, ਉਸ ਕਿਸਾਨ ਦੀ ਗੱਲ ਕਰ ਰਿਹਾ ਹਾਂ ਜਿਸ ਕੋਲ ਪੰਜ ਏਕੜ ਤੋਂ ਘੱਟ ਜ਼ਮੀਨ ਹੈ ।

**Mr. Speaker**: What relevancy does it have with Rai Sikhs ?

ਸਰਦਾਰ ਕਰਤਾਰ ਸਿੰਘ ਦੀਵਾਨਾ : ਜਨਾਬ, ਜਦ ਉਹ ਪੰਜ ਏਕੜ ਵਾਲਾ ਜ਼ਿਮੀਂਦਾਰ ਮੰਡੀ ਵਿਚ ਜਾਂਦਾ ਹੈ ਤਾਂ businessman ਉਸਨੂੰ ਲੁਟਦਾ ਹੈ ਉਸਦੇ ਖੁਰਦਰਾ ਹੱਥ ਫੇਰਦਾ ਹੈ—ਕਹਿੰਦਾ ਹੈ ਕਿ ਤੇਰੀ ਕਪਾਹ ਵਿਚ ਖਰਾਬੀ ਹੈ....

अध्यक्ष महोदय : मैं नहीं समझता कि इसका राय सिखों से क्या ताल्लुक है ? (I don't think it has any relevancy with the Rai Sikhs.)

ਸਰਦਾਰ ਕਰਤਾਰ ਸਿੰਘ ਦੀਵਾਨਾ : ਜਨਾਬ ਮੰਡੀ ਵਿਚ ਇਕ ਬੀਮਾਰੀ ਹੁੰਦੀ ਹੈ ਉਹ ਹੈ 'ਬੱਟਾ' ਦੀ ਬੀਮਾਰੀ..

अध्यक्ष महोदय : बट्टे, कपास, मंडी वगैरह कहां से आ गये ? (How have the weights, cotton and market come into the debate ?)

ਸਰਦਾਰ ਕਰਤਾਰ ਸਿੰਘ ਦੀਵਾਨਾ : ਮੈਂ ਤਾਂ ਜਨਾਬ ਇਹ ਦੱਸ ਰਿਹਾ ਹਾਂ ਕਿ ਰਾਏ ਸਿਖ, ਪੰਜ ਏਕੜ ਜ਼ਮੀਨ ਵਾਲੇ ਜ਼ਿਮੀਂਦਾਰ ਨਾਲ ਮੰਡੀ ਵਿਚ ਕੀ ਸਲੂਕ ਹੁੰਦਾ ਹੈ ।

ਜਨਾਬ, ਥੋੜੀ ਦੇਰ ਪਹਿਲਾਂ ਇਸੇ ਹਾਉਸ ਵਿਚ ਕਿਹਾ ਗਿਆ ਕਿ ਬਿਜਲੀ ਆ ਗਈ ਹੈ, ਮੈਂ ਪੁਛਣਾ ਚਾਹੁੰਦਾ ਹਾਂ ਕਿ ਉਹ ਪੰਜ ਏਕੜ ਜ਼ਮੀਨ ਵਾਲਾ ਜ਼ਮੀਂਦਾਰ ਕਿਸ ਤਰ੍ਹਾਂ ਬਿਜਲੀ ਲੈ ਸਕੇਗਾ ?

अध्यक्ष महोदय : आपने पांच एकड़ कह कह के पिंडां दी मंडी, बिजली वगैरह क्या क्या कह डाला है । (The hon. Member has referred to so many irrelevant things under the the name of 'Panch Acre' that has got no relevancy.)

ਸਰਦਾਰ ਕਰਤਾਰ ਸਿਘ ਦੀਵਾਨਾ : ਜਨਾਬ, ਜੇ ਆਗਿਆ ਹੋਵੇ ਤਾਂ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਕਿਸਾਨ ਜਿਸਦੇ ਕੋਲ ਪੰਜ ਜਾਂ ਪੰਜ ਏਕੜ ਤੋਂ ਘੱਟ ਜ਼ਮੀਨ ਹੈ ਉਸ ਨੂੰ backward classes ਵਿਚ ਸ਼ਾਮਿਲ ਕੀਤਾ ਜਾਵੇਂ ।

अध्यक्ष महोदय : अगर इनको backward classes मान लिया जाये तो क्या वह आपका बिजली बगैरह का मसला हल हो जाता है ? (If they are declared as backward classes, will it then solve his problem of electricity ?)

ਸਰਦਾਰ ਕਰਤਾਰ ਸਿੰਘ ਦੀਵਾਨਾ : ਹਾਂ ਹੋ ਜਾਏਗਾ ।

अध्यक्ष महोदय : आप relevant बोलिये । (The hon. Member may please speak relevant.)

**ਸਰਦਾਰ ਕਰਤਾਰ ਸਿੰਘ ਦੀਵਾਨਾ** : ਇਸ ਕਰਕੇ, ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਪੰਜ ਏਕੜ ਜ਼ਮੀਨ ਵਾਲਾ ਇਤਨਾ ਭੁੱਖਾ ਹੈ ਕਿ ਉਸ ਦੇ ਪਾਸ ਕੁਛ ਬਚਣਾ ਤਾਂ ਇਕ ਪਾਸੇ ਰਿਹਾ ਸਗੋਂ ਉਸਦਾ ਗੁਜ਼ਾਰਾ ਵੀ ਨਹੀਂ ਹੋ ਸਕਦਾ । ਉਸਦੀ ਜਿਹੜੀ ਥੋੜੀ ਬਹੁਤੀ ਪੈਦਾਵਾਰ ਹੁੰਦੀ ਹੈ ਉਹ ਵਪਾਰੀ ਲੁਟ ਲੈਂਦੇ ਹਨ । ਇਸ ਕਰਕੇ ਮੈਂ ਇਹ amendment ਪੇਸ਼ ਕਰਦਾ ਹਾਂ ਕਿ ਰਾਓ ਸਿੱਖਾਂ ਦੇ ਨਾਲ ਉਨ੍ਹਾਂ ਲੋਕਾਂ ਨੂੰ ਵੀ backward ਕਰਾਰ ਦਿਤਾ ਜਾਵੇ ਜਿਹੜੇ ਪੰਜ ਏਕੜ ਜਾਂ ਇਸਤੋਂ ਘਟ ਜ਼ਮੀਨ ਦੇ ਮਾਲਕ ਹਨ । ਮੇਰਾ ਮਤਲਬ ਇਹ ਨਹੀਂ ਕਿ ਜੱਟਾਂ ਨੂੰ backward ਕਰਾਰ ਦਿਤਾ ਜਾਵੇ । ਪਰ ਬਹੁਤੇ ਜੱਟ ਅਜਿਹੇ ਹਨ ਜਿਨ੍ਹਾਂ ਦੇ ਕੋਲ ਪੰਜ ਏਕੜ ਤੋਂ ਘਟ ਜ਼ਮੀਨ ਹੈ । ਇਸ ਕਰਕੇ ਅਗਰ ਉਨ੍ਹਾਂ ਨੂੰ ਵੀ ਫਾਇਦਾ ਪਹੁੰਚਦਾ ਹੈ ਤਾਂ ਕੋਈ ਬੁਰੀ ਗੱਲ ਨਹੀਂ ਇਨ੍ਹਾਂ ਅੱਖਰਾਂ ਦੇ ਨਾਲ ਮੈਂ ਆਪਣੀ amendment ਪੇਸ਼ ਕਰਦਾ ਹਾਂ ।

**अध्यक्ष महोदय** : एक amendment कामरेड राम चन्द्र की तरफ से आई है कि राए सिखों के साथ जो लोहार, तरखान, धोबी and other backward classes हैं उन सब को जोड़ दिया जाए । इस के साथ मैं agree नहीं करता । I declare it out of order. वैसे अगर आप इस पर बोलना चाहें तो general तौर पर बोल सकते हैं । लेकिन अगर यह कहा जाए कि राए सिखों के साथ सब classes आ जाएं तो उस का कोई scope नहीं रहता । (There is an amendment from Com. Ram Chandra to the effect that blacksmiths, carpenters and other backward classes should be included in the category of Rai Sikhs. I do not agree to this and as such declare it out of order. But if the hon. Member wants to speak on it in a general way, he can do so. But if it is impressed that all other classes be tagged with the Rai Sikhs, then no scope for the resolution is left.)

**मौलवी अब्दुल ग़नी डार** (नूह) : स्पीकर साहिब, मैं आप से इजाज़त मांगता हूं कि मुझे bench पर खड़ा हो कर बोलने दिया जाए क्योंकि मेरा कद बहुत छोटा है और सब देख नहीं पाते । (हंसी)

**अध्यक्ष महोदय** : आप बहुत अच्छी तरह दिखाई दे रहे हैं । (The hon. Member is very well visible.)

**मौलवी अब्दुल ग़नी डार** : जनाब स्पीकर साहिब ! कहते हैं कि :—

"रंगी को नारंगी कहें
गाढ़े दूध को खोया ।
चलती को गाड़ी कहें
देख कबीरा रोया ।"

आज हालत यह हो गई है कि बड़े बहादुर राए सिखों ने, दूसर लफ्ज़ों में मैं यह कह सकता हूं कि उन के नुमाइंदे ने आप की मारफत सरकार की तवज्जुह इस

तरफ दिलाई है कि उन्हें backward classes में शामिल किया जाए। सरदार करतार सिंह जी दीवाना ने जो मेरे बज़ुर्ग भी हैं इस से भी आगे कदम रखा है। उन्होंने कहा है कि जाट भाइयों को या जो cultivators हैं जिन के पास पांच एकड़ से कम ज़मीन है, उन को भी backward classes में शामिल कर दिया जाए।

*(At this stage Mr. Deputy Speaker occupied the Chair)*

जनाब डिप्टी स्पीकर साहिब, अगर यह बात कोई ऐसा आदमी कहता जिस का दिमाग़ साफ न होता तो मुझे कोई रंज न होता। यह ठीक है कि मेरे बज़ुर्ग सरदार करतार सिंह जी अपने आप को दीवाना कहलाते हैं मगर हैं वह बहुत मुदब्बर। उन को ऐसी बात करनी ज़ेब नहीं देती। मुझे उन की यह बात सुन कर बड़ी हैरानी हुई है। आज यहां के लोगों का, सारी State का और हमारे भाई दीवाना जी का जिस तरफ दिमाग़ जा रहा है उस के मुताल्लिक मैं अर्ज़ करना चाहता हूं कि यह रास्ता तबाही का रास्ता है।

**Mr. Deputy Speaker :** Please confine yourself to 'the resolution or the amendments.

**मौलवी अब्दुल ग़नी डार :** मैं, जनाब, बिल्कुल relevant बोल रहा हूं। दीवाना साहिब ने amendment पेश की है और ज्ञानी बख्तावर सिंह यहां resolution लाए हैं कि राए सिखों को backward करार दिया जाए। इस के लिए उन्होंने दलील यह दी कि राए सिख border पर दरिया पर रहते हैं। बहुत ज़्यादा मेहनत करते हैं और वह smugglers में भी शामिल नहीं हैं। मैं यह अर्ज़ करता हूं कि आजकल यहां के लोग backward इस लिए बनना चाहते हैं क्योंकि backward बनने से कुछ रियायतें मिलती हैं। मैं आप को एक मिसाल देना चाहता हूं। एक मुसलमान था। वह अपने आप को Harijan ज़ाहिर कर के M.P. बन गया। मगर बाद में उस का पता लग गया। मैं समझता हूं कि महज़ चंद रियायतें लेने के लिए जो लोग backward बनना चाहते हैं उन की यह ज़हनियत बिल्कुल condemn करने के काबिल है। जो लोग ऐसा सोचते हैं वह हमारे मुल्क को पीछे ले जाने वाले हैं। इस लिए अगर दीवाना साहिब भी ऐसी बात कहें तो वह एक अजीब बात है। अगर जाटों की बजाए उन्होंने पटवारियों को, क्लर्कों को, चपड़ासियों को, सिपाहियों को और दूसरे छोटे मुलाज़मीन को इस में यानी backward classes में शामिल करने के लिए कहा होता तो बेहतर होता। उस सूरत में मैं उन की support करता। यह हरगिज़ अच्छा नहीं लगता कि जो इतनी बहादुर कौम हो, जो अनाज पैदा कर के सब की परवरिश करने वाले हों वह यहां पर यह कहें कि हमें backward बना दो। आज हमारे बड़े बड़े Leader अपने आप को हरिजन कहलाने में फ़ख्र समझते हैं। क्यों ? इस लिए कि उन को ऐसा कहलाने से रियायतें मिलती हैं। डिप्टी स्पीकर

[मौलवी अब्दुल ग़नी डार]

साहिब, ज्ञानी बख्तावर सिंह जी भी इस ख्याल को सामने रखते हुए यह resolution लाए हैं। जनाबे आली, कभी वह ज़माना था जब हजाम लोग कहते थे कि हम राजा हैं और छोटे से छोटा आदमी अपने आप को बड़ा बनाने को कोशिश करता था। हमारे जाट भाई एक बहादुर कौम से ताल्लुक रखते हैं। उन के लिए यह कहना कि इन को backward कर दो यह भी कोई फ़ख्र की बात है? हमारे भाई जो राए सिख हैं उन को इस लिए राए सिख के नाम से पुकारा जाता था क्योंकि वह बहुत बहादुर थे। उन को अपनी बहादुरी का फ़ख्र था इस लिए वह राए सिख कहलाते थे। मगर आज वह भी backward बनना चाहते हैं। मैं पूछता हूं कि अगर इस तरीके से सब लोग backward हो गये तो फिर यहां पर forward कौन रहेगा?

**ਸਰਦਾਰ ਅਜਮੇਰ ਸਿੰਘ :** ਤੁਸੀਂ ਤਾਂ forward ਰਹੋਗੇ ਨਾ।

**मौलवी अब्दुल ग़नी डार :** हां जी, हम तो ज़रूर forward रहेंगे और आज तक forward ही चले आ रहे हैं।

**Mr. Deputy Speaker :** Please try to speak on the Resolution.

**मौलवी अब्दुल ग़नी डार :** डिप्टी स्पीकर साहिब, आज क्योंकि वक्त गुज़ारना है, इसलिए इधर उधर की ज़रूरी बातें भी करनी पड़ती हैं। हमारे दोस्त कामरेड राम चंद्र जी भी आ गए हैं और वह भी शायद किसी को backward बनाना चाहते हैं। यह दहशत गलत है। हमने अपने सूबे को आगे बढ़ाना है और backward नहीं करना। हमारी गवर्नमेंट की यह पालिसी है कि यहां का कोई भी आदमी अपने आप को backward न समझे। मगर डिप्टी स्पीकर साहिब, चूंकि चन्द रियायतें मिलती हैं, इसलिए सब चाहते हैं कि हम backward class में शामिल हो जावें। मैं कहता हूं कि अगर एक अनार और सब बीमार वाली बात हो गई और सब के सब लोग यहां पर backward हो गए तो आज यहां पांच रुपये मौजूदा पसमांदा लोगों के हिस्से में पड़ते हैं उस में से सिर्फ़ पांच कौड़ियां उनके हिस्से में आएंगी क्योंकि सब backward हो जाएंगे। इसलिए मैं अदब से अर्ज़ करता हूं कि आपको इस ज़हनियत को बदलना चाहिये। बल्कि मैं तो यह कहता हूं कि जो हरिजन हैं अब उनको भी यह कहना चाहिये कि हम अपने कदमों पर खड़े होंगे, आप कौन हैं हमारी रियायत करने वाले। हमारी आठ नौ करोड़ के लगभग वोट्स हैं, हम अपने लिये सब कुछ खुद करेंगे। आज आज़ाद मुल्क में किसी आदमी को backward नहीं बनाना चाहते हैं। डिप्टी स्पीकर साहिब, अगर ज्ञानी जी अपने resolution को ऐसे पेश करें जैसे सरदार हरचन्द सिंह ने कहा है, तो शायद उनकी बात को मान लेना चाहिये।

मैं अर्ज़ करूंगा कि यह resolution पास हो जाने के बाद राए सिख भाई इतना ऊपर उठें कि वह कहें कि हम किसी से backward नहीं हैं, हम ने मुल्क की काफी खिदमात की हैं और हम बहादुर हैं हम forward हैं। मैं यह

इस लिए कहता हूं कि यह हाउस लाख लाख और डेढ़-डेढ़ लाख लोगों ने मिल कर अपने नुमाइंदे भेज कर बनाया है। अगर हम यहां ऐसी बातें करेंगे तो उनका दिमाग पस्ती की तरफ चला जाएगा। इन चीज़ों का असर अच्छा नहीं होगा। अगर आप इन बातों को छोड़ कर इन बातों की तरफ ध्यान दें कि किस तरह से ऐसे सामान पैदा किए जाएं कि जिस से बेकारी दूर हो और जो बेकार हैं, खाह वह शहरी हों, देहाती हों या छोटे छोटे दुकानदार हों, मज़दूर हों जिन को खाने को न मिलता हो, उनको किस तरह काम मुहैया किया जाए तो कोई नहीं कहेगा कि हम मास्टर गुरबंता सिंह जी के हक पर छापा मारें और हम इन में शामिल हो जाएं। यह इतनी बातें करने की बजाए हमें एक ऐसा रास्ता अख्तियार करना चाहिए कि जिस से सब को काम मिले और कोई भी बेकार न रहे। मैं तो आप से यह भी अर्ज़ करूंगा कि यह जो इन पांच हज़ार पटवारियों को आपने पकड़ा है इनको भी बेकार करने की कोशिश न करें और उनको काम करने दें। अगर उन से किसी तरह कोई गल्ती हो गई है तो भी उनको बेकार न होने दें। मैं ज्ञानी बख्तावर सिंह जी की इस तजवीज़ की ताईद करता हूं और दरखास्त करता हूं कि जो कुछ सरदार हरचन्द सिंह जी ने कहा है उसको भी मान लिया जाए। जिन को वह कहते हैं उनको भी इसमें शामिल करके इस resolution को पास किया जाए।

**Cnaudhri Balbir Singh :** Sir I beg to move—

That the question be now put.

डिप्टी स्पीकर साहिब, यह जो resolution आगे है यह बड़ा अहम है। जहां तक इस resolution का ताल्लुक है इस से सारा हाउस सहमत है कि इसे पास किया जाए। जब इस में कोई अड़चन नहीं........ (*interruptions*) हम सब opposition वाले मानते हैं कि इसे पास किया जाए तो फिर question क्यों put नहीं किया जाता ?........ (*noise and interruptions*)

**पंडित श्री राम शर्मा :** On a point of order, Sir. डिप्टी स्पीकर साहिब, मैं ने यह point of order इस लिए उठाया है कि आप ruling दें कि क्या closure move नहीं हो सकती है जबकि कोई मामला हाउस के सामने हो और उस पर बहस हो रही हो और फिर Chair यह भी देखे कि बार-बार वही बातें repeat की जा रही हैं इस नीयत से कि इसी resolution पर इतना वक्त लगा दिया जाए कि बाकियों की turn ही न आ सके। अगर Chair का भी यही मुद्दा है तो फिर इस पर ग़ौर करने की जरूरत है। और अगर हाउस में यह बात है कि कोई पार्टी यह ख्याल रखे कि चाहे कुछ भी हो time ज़्यादा लगाना है और खाह मखाह लगाना है तो कोई बात नहीं। अगर यह convention पड़ जाएगी तो opposition को भी जब मौका मिलेगा तो ऐसा ही करना पड़ेगा। मैं कहता हूं कि हमारी पार्टी को इस resolution पर कोई एतराज़ नहीं है। हम

[पण्डित श्री राम शर्मा]
चाहते हैं कि यह पास हो । मगर आप देखें कि न कोई बात है और न कोई point है महज़ इसलिए कि वक्त गुज़ारा जाए यह वही बातें repeat की जा रही हैं । अगर ऐसा हाउस में होने लगा तो यह फिर दोनों तरफ से ही होगा।

(ਇਕ ਆਵਾਜ਼ : ਅਜੇ ਤਾਂ ਅਸੀਂ ਬੋਲਣਾ ਹੈ ਅਤੇ ਬਹੁਤ ਸਾਰੇ ਮੈਂਬਰ ਬੋਲਣਾ ਚਾਹੁੰਦੇ ਹਨ ।)

**ਸਰਦਾਰ ਪੰਨਾ ਸਿੰਘ ਗੁਲਸ਼ਨ :** ਡਿਪਟੀ ਸਪੀਕਰ ਸਾਹਿਬ, ਇਹ ਜੋ resolution ਹੈ ਇਹ backward classes ਤੇ scheduled castes ਨਾਲ ਸੰਬੰਧ ਰਖਦਾ ਹੈ ਇਸ ਲਈ ਅਸੀਂ ਸਭ ਨੇ ਇਸ ਉਤੇ ਆਪਣੇ ਆਪਣੇ ਵਿਚਾਰ ਪ੍ਰਗਟ ਕਰਨੇ ਹਨ । ਅਜੇ ਹੋਰ time ਬੋਲਣ ਲਈ ਦਿੱਤਾ ਜਾਣਾ ਚਾਹੀਦਾ ਹੈ ।

**उपाध्यक्ष महोदय :** यह ठीक है कि जब closure motion move की जाए तो वह automatically put करनी चाहिए मगर Chair को यह भी देखना है कि आया sufficient debate हो गई और ज़्यादा मैम्बर साहिबान बोलना तो नहीं चाहते । अगर ज़्यादा hon. Members बोलने की खाहिश का इज़हार करते हैं तो अंदाज़ा लग जाता है कि अभी sufficient debate नहीं हुई है । अभी आप चन्द एक मैम्बर्ज़ को बोल लेने दें तो फिर यह move कर दी जाएगी । (It is true that whenever the closure is moved it is to be put to the vote of the House but the Chair has also to see if a sufficient debate has taken place and as to whether or not more members want to speak on the motion? If a large number of members express their desire to speak then it is presumed that sufficient debate has not taken place. However, after a few members have spoken I will move the closure motion.)

**श्री हरभगवान मौदगिल** (लुधियाना, उत्तर) : डिप्टी स्पीकर साहिब, यह resolution जो हाउस में पेश है और जिस पर सदन के सदस्यगण अपने २ विचार प्रगट कर रहे हैं मैं इस की ताईद करता हूं और इसके सम्बन्ध में एक अनोखा सुझाव मैम्बर साहिबान के सामने पेश करता हूं । वह यह है कि आज जब हमारा सारे का सारा देश इस बात में लगा हुआ है कि हम अपनी दूसरी पंचवर्षीय योजना को कैसे कामयाब करें और कौन कौन से साधन और तरीके हम State revenue बढ़ाने के लिए अख्तियार करें कि जिन से हम कामयाबी हासिल करें और फिर जब हमारे देश के प्रधान मंत्री और दूसरे बड़े २ नेता दूसरे देशों में जाकर उनके सामने अपने देश की नीति और ज़रूरतें रख कर तरह-तरह की इमदाद के खाहां हैं तो हमारे लिए ज़रूरी होगा और बेहतर होगा कि हम देश के सब लोगों को ही backward करार दे दें क्योंकि हमारा सारा देश ही backward है । सिर्फ उन चंद

आदमियों को जिनको हम forward समझते हैं अलहदा कर दें और बाकी सब को backward ही करार दे दें । जिस देश में हमारी सारी ज़रूरतें पूरी न हो सकती हों, जहां खाने पीने के लिए भी पूरा सामान न हो और न अपनी industries को आगे बढ़ाने बल्कि कायम करने के लिए पूरे साधन हों तो मैं समझता हूं कि हमें लाज़मी तौर पर हर गरीब आदमी को और हर गरीब community को backwards की list में शामिल करना चाहिए। जो गरीब लोग पुरानी और बेरूनी नौकरशाही हकूमत ने दबाए हुए थे उनके दिमाग में कुदरती तौर पर यह बात आती है कि उनकी तरक्की हो और वह सोचते हैं कि अपनी समस्याओं को हल करने के लिए अपने आप को किस रूप में पेश करें ताकि उनकी तरफ अब सरकार का ज़्यादा से ज़्यादा ध्यान हो । जहां तक राए सिखों का सवाल है मैं लुधियाना के एक backward इलाके का ज़िक्र करता हूं जिसको कि बेट का इलाका भी कहते हैं । उस इलाके में 20 हज़ार के करीब राए सिख आबाद हैं । वे लोग बड़ी हिम्मत वाले हैं, उन्होंने काफी अर्सा से, जब से कि partition हुआ है, लोगों से ज़मीन किराए पर ले कर अपने आप को इस बात के काबिल बनाया हुआ है कि वह अपनी ज़िन्दगी को कायम रख सकें। मैं ने उनकी हालत को उनके घरों में जा कर देखा है कि जिस घर में पांच-पांच छ: छ: आदमी हैं और पांच-पांच छ: छ: बच्चे हैं उनके पास पहनने के लिए कपड़े नहीं, सोने के लिए चारपाइयां तक नहीं और खाना बनाने के लिए बरतन भी नहीं हैं । उनके घरों की यह हालत है कि अगर उनको देखा जाए तो हम में से शायद कोई उनके घर में रहना पसंद न करे । तो मैं समझता हूं कि ज्ञानी बख्तावर सिंह जी ने यह राए सिखों के बारे में resolution लाकर उनकी बड़ी भारी खिदमत की है । मुझे उमीद है राए सिखों के साथ साथ जो भाई यह तजावीज़ दे रहे हैं कि और लोगों को भी backward classes में शामिल किया जाए उनकी भी यह मान ली जाएगी । यह कोई दलील की बात नहीं है कि अगर ज़्यादा लोगों या कौमों को backward बना दिया गया तो उनकी उतनी इमदाद नहीं हो सकेगी जितनी कि थोड़ी कौमों को backward करार दे कर इमदाद दी जा सकती है । पुरानी नौकरशाही गवर्नमेंट की वजह से हमारे देश में कुछ लोग ऐसे हैं जो आगे बढ़े हुए हैं और बहुत से लोग और जातियां ऐसी हैं जिनको बहुत दिनों से आगे बढ़ने के लिए पूरा मौका नहीं मिला है । आज उन के दिल में ज़बरदस्त खाहिश है कि दूसरे लोगों की तरह वह भी इस देश के अच्छे नागरिक बन सकें और पूरी पूरी सुविधाओं का फायदा उठा सकें । तो मेरी अर्ज़ है कि यह जो तरमीमें दी गई हैं और जिन भाइयों या जातियों को backward classes में शामिल करने के लिए सुझाव दिए गए हैं उनको मंज़ूर कर लिया जाए । डिप्टी स्पीकर साहिब ने पहले फरमाया था कि बहुत सी तरमीमें out of order हैं । मैं समझता हूं कि अगर वे out of order न होतीं तो उनको भी शामिल कर

[श्री हरभगवान मौदगिल]
लिया जाता जिनके लिए कि उन में सुझाव हैं। यह बात मौजूदा हालात के मुताबिक जायज़ और मुनासिब ही थी।

डिप्टी स्पीकर साहिब, मेरी गुज़ारिश यह है कि हम किसी तरह से आज कुछ लोगों को छोटा समझते हुए पिछड़ी हुई जातियां समझते हुए किसी तरह से ज़्यादा से ज़्यादा उन की इमदाद करें। मैं बड़े शोक से आप के नोटिस में यह बात लाना चाहता हूं कि बावजूद इसके कि आज कम्युनिटी प्राजेक्ट और डिवैलपमेंट का काम सारे पंजाब में चलता है लुधियाना की तहसील के 150 गांव ऐसे हैं जहां कम्युनिटी प्राजेक्ट के बारे में कभी नहीं सोचा गया और न ही इस के सम्बन्ध में साधन सोचे गए हैं। 1955 के floods की वजह से जिन लोगों को तकावी दी गई उन के पास न ज़मीन है, न साधन हैं और वे लोगों की मिन्नत समाजत करके पांच-सात एकड़ ज़मीन ले कर काश्त करते हैं। Floods की वजह से ये लोग तह-ओ-बाला हो गए हैं। सरकार की तरफ से इन को थोड़ी सी इमदाद दी गई लेकिन उस से क्या बनता है। आज उन की हालत यह है कि जब गिरदावर उन के घर तकावी वसूल करने के लिए जाता है तो कई कई दिन वापस अपने घर नहीं आ सकता।

**Mr. Deputy Speaker :** Are you in favour or against the resolution ?

**श्री हरभगवान मौदगिल :** In favour, Sir. उन की हालत इतनी ख़राब है कि अगर उन को इमदाद बहम न पहुंचाई गई तो उन की हालत ख़राब हो जायगी। मैं समझता हूं कि यह रैज़ोल्यूशन बहुत ज़रूरी है। इन अल्फाज़ के साथ मैं ज्ञानी जी के रैज़ोल्यूशन की ताईद करता हूं और मैं प्रार्थना करता हूं कि राय सिक्खों को backward classes में शामिल किया जाय।

**खान अब्दुल गफ्फार खां** (अम्बाला शहर) : जनाब डिप्टी स्पीकर साहिब, मैं इस रैज़ोल्यूशन की भी ताईद करने के लिए खड़ा हुआ हूं और दीवाना साहिब की अमेंडमेंट की भी ताईद करने के लिए खड़ा हुआ हूं। जनाबे वाला, मुझे इस रैज़ोल्यूशन के साथ पूरा इत्तिफ़ाक है। पहली बात जो मैं अर्ज़ करना चाहता हूं वह यह है कि backward कौन कहला सकता है और क्यों किसी को backward कहा जा सकता है। यह पहले तय करने की बात है। मेरे ख्याल में backward वह है जो अपना गुज़ारा अच्छी तरह से न कर सकता हो और बावजूद अपनी पूरी मेहनत करने के, अर्करेज़ी करने के जो अपना गुज़ारा नहीं कर सकते मैं उन्हें backward समझता हूं। मेरे पहलू में बैठे हुए मेरे दोस्त .............

**Sardar Bhupinder Singh Mann :** This is a wrong definition. ਮੈਂ ਕਹਿੰਦਾ ਹਾਂ ਕਿ ਸ਼ਾਇਰ ਕਿਸ ਤਰ੍ਹਾਂ ਗੁਜ਼ਾਰਾ ਕਰਦੇ ਹਨ ?

**Mr. Deputy Speaker :** No interruption please.

**खान अब्दुल गफ्फार खां :** वे अंग्रेज़ी से नहीं ज़बानसाज़ी से गुज़ारा करते हैं। जनाबे वाला, मैं अर्ज़ कर रहा था कि मुझे इस बात पर कोई इख़्तलाफ़ नहीं है कि इन राए सिख भाइयों को ज़्यादा से ज़्यादा रियायात और मराआत दी जाएं जो backward classes को दी जाती हैं बल्कि मैं तो यह कहूंगा कि उन से भी ज़्यादा दी जाएं। लेकिन मेरे दोस्त मौलाना अब्दुल गनी साहिब मुकर्रमो मुअज्ज़म यहां शायद नहीं। उन्होंने कहा कि लफ्ज़ राव की तौहीन की गई है या उस का मतलब यह कि जो इतने बहादुर हैं उन की बाबत यह क्यों कहा जाय कि वे backward हैं। Backward की तारीफ तो मैं ने आपकी खिदमत में अर्ज़ की है कि जो शख़्स बावजूद अपनी तमाम कोशिशों के, बावजूद अंग्रेज़ी के अपना गुज़ारा न कर सके, जो अपने बच्चों को तालीम न दे सके, जिस का रहन-सहन निहायत गंदा और रद्दी हो, वह backward कहला सकता है। जनाबे वाला, आप खुद ज़मींदार हैं और आप बखूबी जानते हैं कि पांच एकड़ वाले ज़मींदार की क्या हालत है। क्या वह तमाम दिन रात कोशिश कर के, अंग्रेज़ी करके, मेहनत करके two square meals हासिल कर सकते हैं? उन की हालत यह है कि उन के बच्चे तालीम नहीं पा सकते उन्हें जूतियां तक मुयस्सर नहीं आतीं, नंगे पांव फिरते हैं। वे तालीम इस लिए नहीं हासिल कर सकते कि अगर वे खेतों में काम नहीं करते तो उन्हें खाने के लिए रोटी नहीं मिल सकती। चूंकि उन्हें रोटी सब से मुकद्दम है, जब तक उन की पेट की ज्वाला न बुझे बाकी तमाम चीज़ें बाद में आती हैं। तालीम बाद में आती है। जब तक पेट का सवाल नहीं सुलझता वे कोई और चीज़ सोच ही नहीं सकते। उस बेचारे पांच एकड़ वाले ज़मींदार—चाहे वह जाट हो, सय्यद हो, भूपिन्दर सिंह मान हो, दीवाना साहब जैसा जाट हो तो मैं अर्ज़ कर रहा था कि उन बेचारे लोगों...........

**चौधरी धर्म सिंह राठी :** जो मेरे जैसा जाट हो ?

**खान अब्दुल गफ्फार खां :** हां, या आप जैसा जाट हो। (हंसी)

आप जाट तो हैं लेकिन अजीब किस्म के। (हंसी)

तो मेरा मतलब अर्ज़ करने का यह है कि उन लोगों को जिन का रहन सहन इतना बुरा हो, जो अपना पेट न भर सकते हों और वे उस में तरक्की नहीं कर सकते उन को ज़रूर backward करार दिया जाना चाहिए ताकि वे मराआत जो backward classes को मिलती हैं उन्हें मिल सकें। उन के बच्चों की भी फीस माफ हो सके। मैं समझता हूं दीवाना साहिब ने हज़ारों नहीं लाखों इनसानों की जो पन्द्रह से पांच बीघे वाले ज़मींदार हैं बहुत ज़्यादा खिदमत की है। मैं इस के लिए उन को मुबारिकबाद देता हूं और मैं समझता हूं कि हाउस को लाज़मी तौर पर इस बात का ग़ौर करके इस अमेंडमेंट को पास करना चाहिए कि जिन लोगों के पास पांच एकड़ ज़मीन है उनको backward करार दिया जाना चाहिए। क्योंकि मैं आप से अर्ज़ कर चुका हूं कि उन की हालत बहुत बुरी है। मौलाना अब्दुल गनी साहिब ने फरमाया था वे यहां पर मौजूद नहीं। उनकी खता यह है कि वह ज़मींदार नहीं।

[खान अब्दुल गफ्फार खां]

अगर वे खुद ज़मींदार होते तो उन्हें पता चलता कि पांच एकड़ वाले ज़मींदार कैसे गुज़ारा करते हैं। वे दूसरों की ज़मीन काश्त करते हैं लेकिन फिर भी गुज़ारा नहीं होता। आज अगर उन की इमदाद की कोशिश की जाती है तो उन्हें कमज़ोर और बुज़दिल बताने की कोशिश की जाती है।

हम यह नहीं चाहते कि दीवाना साहिब जैसे जाट, सरदार भूपिन्दर सिंह साहिब जैसे जाट या राठी साहिब जैसे जाट जो हैं इन को backward class करार दिया जाए। बल्कि हम चाहते हैं कि जो tiller of the land है, पांच एकड़ का मालिक है उस पांच एकड़ वाले को लाज़मी तौर पर backward करार देना चाहिये।

5 p.m.

**श्री रूप सिंह फूल** (हमीरपुर, रिज़र्वड) : सदरे मोहतरिम, ज़ेरे बहस resolution पर तबसरा करने पर हमें मालूम होता है कि यह करारदाद आईन में उस असूल को मद्देनज़र रख कर पेश हुई है जिस असूल के तहत हमारी सरकार ने समाजवादी निज़ाम को अपनाया है। हम देखते हैं कि हिन्दुस्तान में हमारा समाजिक ढांचा कुछ इस प्रकार का बना है कि बहुत सी ऐसी जातियां जिन्होंने मुख्तलिफ किस्म के पेशे अख्तियार किये उन के वैसे ही नाम रख दिये गये। मिसाल के तौर पर जिन्होंने लकड़ी का काम शुरू किया उन का नाम बढ़ई, या जिन्होंने लोहे का काम करना शुरू किया उन का नाम लोहार रख दिया गया और उन को दूसरे आदमी हकारत की नज़रों से देखने लग गए। उस का नतीजा यह हुआ कि कुछ भाइयों की माली हालत कमज़ोर हो गई। उन की माली हालत कमज़ोर होने की वजह से उन की तालीमी हालत भी कमज़ोर हो गई और फिर उन की सामाजिक पोज़ीशन कमज़ोर होना कुदरती था। इसी लिये न सिर्फ भारतवर्ष में ही बल्कि दूसरे देशों में भी यही एक असूल अपनाया गया था। मसलन यूरोप जिस को सब से ज़्यादा महज़्ज़ब देश माना गया है वहां पर भी पसमांदा यानी ग़रीब लोगों के लिये special कर्ज़ाजात और subsidies दे कर उन की हालत बेहतर बनाई गई। इसी तरह हमारी केन्द्रीय सरकार ने भी Backward Classes Commission कायम किया ताकि वह भारतवर्ष की मुख्तलिफ जातियों की माली, सामाजिक और दीगर हालत का मुताला करे बाद में सिफारिशात करे कि किन किन जातियों को मराआत खसूसी दे कर उन का मयार ज़िन्दगी बढ़ाया जा सके। इस लिये मैं कहना चाहता हूं कि राए सिख भी हमारे भाई बन्धु हैं और वे ग़रीब हैं। अगर हमारी सरकार का यह ध्येय है कि देश में समाजवादी निज़ाम कायम करना है और जब पंजाब के अन्दर दीगर जातियां backward यानी पसमांदा करार दी गई हैं तो कोई वजह नहीं है कि राए सिखों को पसमान्दा जातियों के ज़ुमरे में क्यों न शुमार किया जाए। मगर पसमान्दा जातियों के अन्दर शुमार करने की प्रणाली हमारी पंजाब सरकार की जो है वह बहुत गलत है। होना तो यों चाहिये था कि एक ही

निश्चित समय पर यह अन्दाज़ा लगाया जाता, district-wise instructions जारी की जातीं और मालूम किया जाता कि किस किस district म कौन कौन जाति backward करार दी जाने के काबिल है। मगर ऐसा नहीं होता। क्या हो रहा है? किसी जाति की कहीं approach हुई, किसी मिनिस्टर के साथ ताल्लुकात हुए या किसी M.L.A. के साथ ताल्लुकात हुए तो उस ने representation कर दी और इस तरह से बतदरीज एक के बाद दूसरी, दूसरी के बाद तीसरी जाति और तीसरी के बाद चौथी जाति पसमांदा जातियों में शुमार की जाती है। यह तरीका ग़ैर-जमहूरी है बल्कि ग़लत है। पंजाब सरकार को बाकायदा इस के मुताल्लिक आदादोशुमार जमा करने के बाद जिन जिन जातियों को वह समझती है कि इन को बैकवर्ड क्लास करार दिया जाना चाहिये उन को किसी मुकर्रर वक्त पर backward classes में शुमार कर लेना चाहिय। इस तरह नहीं करना चाहिये कि आज एक जाति को, कल दूसरी जाति को और परसों तीसरी जाति को पसमांदा जातियों में शुमार करती चली जाए। इन अल्फाज़ के साथ इस करारदाद की मैं हिमायत करता हूं और request करता हूं कि इस को पास किया जाना चाहिये।

**ਸਰਦਾਰ ਪੰਨਾ ਸਿੰਘ ਗੁਲਸ਼ਨ** (ਪੱਕਾ ਕਲਾਂ "ਰਿਜ਼ਰਵਡ") : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ Resolution ਗਿਆਨੀ ਬਖਤਾਵਰ ਸਿੰਘ ਨੇ ਰਖਿਆ ਹੈ ਮੈਂ ਇਸ ਦੀ ਹਿਮਾਇਤ ਕਰਦਾ ਹਾਂ। ਬਹੁਤ ਸਾਰੀਆਂ amendments ਵੀ ਆਈਆਂ ਹਨ। ਉਨ੍ਹਾਂ ਤੋਂ ਜ਼ਾਹਿਰ ਇਹ ਹੁੰਦਾ ਹੈ ਕਿ ਜਿਵੇਂ ਇਕ ਆਦਮੀ ਢਿਡੋਂ ਭੁੱਖਾ ਹੈ, ਤਨ ਤੋਂ ਨੰਗਾ ਹੈ ਅਤੇ ਉਸਦੇ ਕੋਲ ਰਹਿਣ ਲਈ ਕੋਈ ਝੌਂਪੜੀ ਨਹੀਂ ਹੈ, ਉਹ ਕਿਸੇ ਦੇ ਦਰਵਾਜ਼ੇ ਤੇ ਜਾ ਕੇ ਇਹ ਅਵਾਜ਼ ਕਰਦਾ ਹੈ ਕਿ ਮੈਨੂੰ ਰਹਿਣ ਲਈ ਕੁੱਲੀ, ਤਨ ਲਈ ਕਪੜਾ ਅਤੇ ਪੇਟ ਭਰਨ ਲਈ ਅਨਾਜ ਦੀ ਲੋੜ ਹੈ ਤਾਂ ਜੋ ਕਿਸੇ ਦਰਵਾਜ਼ੇ ਤੋਂ ਇਨਸਾਫ਼ ਮਿਲ ਜਾਵੇ ਅਤੇ ਉਸਦੀਆਂ ਲੋੜਾਂ ਪੂਰੀਆਂ ਹੋ ਜਾਣ। ਜਦ ਉਸਦੀਆਂ ਲੋੜਾਂ ਪੂਰੀਆਂ ਹੋ ਜਾਣ ਤਾਂ ਪਿਛੋਂ ਇਕ ਉਚੀ ਹਵੇਲੀ ਦੀ ਤੀਸਰੀ ਛਤ ਤੇ ਬੈਠਾ ਹੋਇਆ ਆਦਮੀ ਸੋਚਦਾ ਹੈ ਕਿ ਇਸ ਨੂੰ ਤਨ ਲਈ ਕਪੜਾ ਮਿਲ ਗਿਆ ਹੈ, ਪੇਟ ਲਈ ਅੰਨ ਮਿਲ ਗਿਆ ਹੈ ਅਤੇ ਰਹਿਣ ਲਈ ਝੌਂਪੜੀ ਮਿਲ ਗਈ ਹੈ। ਉਸਦੇ ਦਿਲ ਵਿਚ ਇਹ ਗਲ ਆਉਂਦੀ ਹੈ ਕਿ ਮੈਂ ਵੀ ਜਾ ਕੇ ਇਸੇ ਤਰ੍ਹਾਂ ਹੀ ਦਰਵਾਜ਼ਾ ਖੜਕਾਵਾਂ ਤਾਂ ਜੋ ਮੈਨੂੰ ਵੀ ਕੁਝ ਮਿਲ ਜਾਵੇ। ਇਨ੍ਹਾਂ amendments ਦਾ ਤਾਂ ਇਹੋ ਹਾਲ ਹੈ। ਜਿਨ੍ਹਾਂ ਨੂੰ Scheduled Castes ਕਿਹਾ ਜਾਂਦਾ ਹੈ ਉਹ ਦੇਸ਼ ਵਿਚ ਸਮਾਜਕ ਤੌਰ ਤੇ ਅਤੇ ਆਰਥਕ ਤੌਰ ਤੇ ਸਦੀਆਂ ਤੋਂ ਸਮਾਜ ਦੇ ਪੈਰਾਂ ਵਿਚ ਐਨੀਆਂ ਲਤਾੜੀਆਂ ਹੋਈਆਂ ਹਨ ਕਿ ਉਨ੍ਹਾਂ ਦੇ ਤਨ ਤੇ ਕਪੜਾ ਨਹੀਂ, ਪੇਟ ਵਿਚ ਅੰਨ ਨਹੀਂ ਸੀ ਅਤੇ ਰਹਿਣ ਲਈ ਕੁੱਲੀ ਨਹੀਂ ਸੀ ਅਤੇ ਇਨਸਾਨਾਂ ਤੋਂ ਤਾਂ ਕੀ ਬਲਕਿ ਉਹ ਕੁੱਤੇ ਬਿਲੇ ਤੋਂ ਵੀ ਗਈਆਂ ਗੁਜ਼ਰੀਆਂ ਹੋਈਆਂ ਸਨ। ਆਖਿਰ ਜਿਨ੍ਹਾਂ ਲੋਕਾਂ ਨੇ ਇਹ ਗਲਤੀ ਕੀਤੀ ਸੀ ਉਨ੍ਹਾਂ ਨੇ ਇਹ ਅਹਿਸਾਸ ਕੀਤਾ ਕਿ ਅਸਾਂ ਆਪਣੇ ਇਕ ਅੰਗ ਨੂੰ ਆਪਣੇ ਤੋਂ ਪਛਾੜ ਛਡਿਆ ਹੈ। ਇਹ ਗੱਲ ਸੋਚ ਕੇ ਸਮਾਜ ਨੇ ਆਪਣੇ ਉਸ ਕਮਜ਼ੋਰ ਅੰਗ ਨੂੰ ਨਾਲ ਰਲਾ ਕੇ ਜਿਹੜੀਆਂ ਜਿਹੜੀਆਂ ਚੀਜ਼ਾਂ ਦੀ ਲੋੜ ਸੀ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਉਹ ਉਨ੍ਹਾਂ ਨੂੰ ਦਿਤੀਆਂ। ਪਰ ਜਿੰਨੀਆਂ ਚੀਜ਼ਾਂ ਉਨ੍ਹਾਂ ਨੂੰ ਦਿਤੀਆਂ ਜਾਣੀਆਂ ਚਾਹੀਦੀਆਂ ਸਨ ਉਹ ਅਜੇ ਨਹੀਂ ਮਿਲੀਆਂ। ਅਜੇ ਉਨ੍ਹਾਂ ਨੂੰ ਚੌਥਾ ਹਿਸਾ ਵੀ ਨਹੀਂ ਮਿਲਿਆਂ ਹੈ। ਸਗੋਂ ਇਹ ਕਹੋ ਕਿ 100 ਵਿਚੋਂ 95 ਬੰਦੇ ਉਸੇ ਹਾਲ ਵਿਚ ਹਨ। ਫਿਰ ਇਹ ਕਿਹਾ ਜਾਂਦਾ ਹੈ ਕਿ ਉਨ੍ਹਾਂ ਲਈ ਨੌਕਰੀਆਂ ਰਾਖਵੀਆਂ ਰਖੀਆਂ ਗਈਆਂ ਹਨ ਪਰ ਉਹ ਨੌਕਰੀਆਂ ਰਾਖਵੀਆਂ ਹੀ ਹੋਣ ਉਨ੍ਹਾਂ ਨੂੰ ਨਾ ਮਿਲੀਆਂ ਹੋਣ, ਦਿਖਾਵਾ ਬੜਾ ਵਡਾ ਹੋਵੇ ਅਤੇ ਕੰਮ ਉਨਾਂ ਕੀਤਾ ਨਾ ਜਾਂਦਾ ਹੋਵੇ ਤੇ ਦੂਸਰੇ ਭਾਈ ਵੀ ਉਪਰ ਦੀ ਛਤ ਤੇ ਬੈਠੇ ਹੋਏ ਕਹਿੰਦੇ ਹੋਣ ਕਿ ਇਹ ਕੁਝ ਹੋ ਗਿਆ, ਉਹ ਕੁਝ ਹੋ ਗਿਆ, ਉਨ੍ਹਾਂ ਦੇ ਮੂੰਹ ਵਿਚ ਪਾਣੀ ਆ ਗਿਆ ਹੋਵੇ ਤਾਂ ਇਹ ਗੱਲ ਠੀਕ ਨਹੀਂ ਹੈ। ਦਰ ਅਸਲ ਗੱਲ ਇਹ ਸੀ ਕਿ Scheduled Castes ਦੇ ਲੋਕ ਗਰੀਬੀ ਅਤੇ ਛੂਤ ਛਾਤ ਏ ਮਾਰੇ ਹੋਏ ਸਨ। ਸਭ ਤੋਂ ਪਹਿਲਾਂ ਤਾਂ ਇਹ ਚਾਹੀਦਾ ਸੀ ਕਿ ਉਨ੍ਹਾਂ ਨੂੰ ਇਨਸਾਨ ਸਮਝਿਆ ਜਾਂਦਾ। ਇਨਸਾਨਾਂ ਦੇ ਨਾਲ ਰਲਾਇਆਂ ਜਾਂਦਾ ਅਤੇ ਛੂਤ ਛਾਤ ਖਤਮ ਕੀਤੀ ਜਾਂਦੀ। Scheduled Castes ਦੇ ਲੋਕੀ ਸਦੀਆਂ ਤੋਂ ਸਮਾਜ ਦੇ ਪੈਰਾਂ ਹੇਠ ਰੁਲੇ ਹੋਏ ਹਨ। ਜਦ ਤਕ ਉਨ੍ਹਾਂ ਨੂੰ ਦੂਸਰਿਆਂ ਮਨੁਖਾਂ ਦੇ ਬਰਾਬਰ ਨਹੀਂ ਸਮਝਿਆ ਜਾਂਦਾ, ਜਦ ਤਕ ਉਨ੍ਹਾਂ ਦੀ ਆਰਥਕ ਦਸ਼ਾ ਨਹੀਂ ਸੁਧਾਰੀ ਜਾਂਦੀ ਤਦ ਤਕ ਕੋਈ ਆਦਮੀ ਵੀ Backward classes ਵਿਚ ਹੋਣ ਦਾ ਲਾਭ ਨਹੀਂ ਉਠਾ ਸਕਦਾ। ਇਹ ਹੋ ਗਿਆ ਕਿਸੇ ਕਾਰਨ ਕਰਕੇ। ਮੈਂ ਤਾਂ ਇਸ ਗੱਲ ਉਪਰ ਜਾਂਦਾ ਹਾਂ ਕਿ ਇਹ ਕੰਮ ਸਰਕਾਰ ਦਾ ਸੀ। ਉਸ ਨੂੰ ਇਸ ਗੱਲ ਨੂੰ ਵੇਖਣਾ ਚਾਹੀਦਾ ਸੀ ਕਿ ਭਾਵੇਂ ਕੋਈ ਹਿੰਦੂ ਹੈ, ਭਾਵੇਂ ਸਿਖ ਭਾਵੇਂ ਤਰਖਾਨ ਭਾਵੇਂ ਲੁਹਾਰ—ਕਿਸੇ ਵੀ ਜਾਤੀ ਵਿਚੋਂ ਹੋਵੇ ਜਿਹੜੇ ਆਦਮੀ ਭੁੱਖ ਅਤੇ ਨੰਗ ਵਿਚ ਘੁਲ ਰਹੇ ਹਨ, ਉਨ੍ਹਾਂ ਨੂੰ ਉਚਾ ਚੁਕਿਆ ਜਾਂਦਾ। ਜੇ ਉਹ ਹਿੰਦੂ ਹੈ ਤਾਂ ਕੀ ਕਾਰਨ ਹੈ ਕਿ ਹਿੰਦੂ ਹੋਣ ਕਰਕੇ ਮਰ ਜਾਵੇ ? ਜੇ ਉਹ ਮੁਸਲਮਾਨ ਹੈ ਤਾਂ ਕੀ ਵਜ੍ਹਾ ਹੈ ਕਿ ਉਹ ਮੁਸਲਮਾਨ ਹੋਣ ਕਰਕੇ ਰਹਿ ਜਾਵੇ ? ਕੀ ਉਹ ਇਸ ਵਾਸਤੇ ਗਰੀਬ ਦਾ ਗਰੀਬ ਹੀ ਰਹੇ ਕਿ ਉਹ ਜੰਮਿਆ ਮੁਸਲਮਾਨ ਜਾਂ ਹਿੰਦੂ ਜਾਂ ਸਿਖ ਦੇ ਘਰ ਹੈ ? ਭਾਵੇਂ ਉਹ ਹਿੰਦੂ ਹੈ, ਭਾਵੇਂ ਸਿਖ, ਭਾਵੇਂ ਉਹ ਮੁਸਲਮਾਨ ਹੈ ਭਾਵੇਂ ਜੱਟ, ਭਾਵੇਂ ਸੋਢੀ ਹੈ ਭਾਵੇਂ ਕੋਈ ਹੋਰ ਜੇ ਉਨ੍ਹਾਂ ਕੋਲ ਜ਼ਮੀਨ ਨਹੀਂ, ਪੈਸਾ ਨਹੀਂ, ਉਨ੍ਹਾਂ ਦੀ ਦਸ਼ਾ ਬੜੀ ਭੈੜੀ ਹੋ ਗਈ ਹੈ ਤਾਂ ਉਸ ਨੂੰ ਸਿਰਫ ਇਸ ਕਰਕੇ ਨਹੀਂ ਮਰਨ ਦੇਣਾ ਚਾਹੀਦਾ ਕਿ ਉਹ ਜੱਟ ਦੇ ਘਰ ਜੰਮਿਆ ਹੈ ਜਾਂ ਸਿਖ ਦੇ ਘਰ। ਮੇਰੀ ਤਾਂ ਇਹ ਰਾਏ ਹੈ ਕਿ ਸਾਰੀਆਂ ਹੀ Scheduled Castes ਨੂੰ ਦੂਸਰਿਆਂ ਦੀ ਪਧਰ ਤੇ ਲਿਆਇਆ ਜਾਵੇ। ਇਨ੍ਹਾਂ ਦੀ ਅਣਪੜ੍ਹਤਾ ਦੂਰ ਕਰਕੇ ਇਨ੍ਹਾਂ ਨੂੰ ਦੂਜਿਆਂ ਇਨਸਾਨਾਂ ਦੇ ਬਰਾਬਰ ਖੜਾ ਕੀਤਾ ਜਾਵੇ। ਪਰ ਇਹ ਨਹੀਂ ਹੋਣਾ ਚਾਹੀਦਾ ਕਿ ਇਕ ਵਾਰੀ ਇਕ ਕਲਾਸ ਨੂੰ ਲੈ ਲਿਆ ਜਾਵੇ ਤੇ ਦੂਜੀ ਵਾਰ ਕਿਸੇ ਹੋਰ ਨੂੰ। ਜਿਸ ਤਰ੍ਹਾਂ ਕਿ ਚੌਧਰੀ ਰੂਪ ਸਿੰਘ ਜੀ ਨੇ ਫਰਮਾਇਆ ਹੈ ਇਹ ਨਹੀਂ ਹੋਣਾ ਚਾਹੀਦਾ ਕਿ ਜੇ ਕਿਸੇ community ਦੇ ਕਿਸੇ leader ਦੀ ਕਿਸੇ ਮਨਿਸਟਰ ਨਾਲ ਲਿਹਾਜਦਾਰੀ ਹੋਵੇ ਤਾਂ ਉਹ ਮਨਿਸਟਰ ਝਟ ਉਸ ਨੂੰ ਖੁਸ਼ ਕਰਨ ਲਈ ਇਹ ਕਹਿ ਦੇਵੇ ਕਿ ਤੁਸੀਂ ਆਪਣੀ tribe ਜਾਂ community ਦਾ ਨਾਉਂ ਦੇ ਦਿਉ ਔਰ ਮੈਂ ਇਸ ਨੂੰ schedule ਵਿਚ add ਕਰਵਾ ਦਿਆਂਗਾ। ਮੈਂ ਇਹ ਨਹੀਂ ਕਹਿੰਦਾ ਕਿ ਤੁਸੀਂ ਉਨ੍ਹਾਂ ਨੂੰ facilities ਨਾ ਦਿਉ। ਪਰ ਇਹ ਉਸ ਵੇਲੇ ਹੋਣਾ ਚਾਹੀਦਾ ਸੀ ਜਦੋਂ Scheduled Castes ਦੀਆਂ ਲਿਸਟਾਂ ਬਣ ਰਹੀਆਂ ਸਨ। ਇਕ ਇਕ ਕਰਕੇ ਨਹੀਂ। ਸਰਕਾਰ ਨੂੰ ਇਹ ਚਾਹੀਦਾ ਸੀ ਕਿ ਸਾਰੇ ਅਜਿਹੇ ਬੰਦਿਆਂ ਦੀ ਲਿਸਟ ਬਣਾਈ ਜਾਂਦੀ ਜਿਹੜੇ ਕਿ ਭੁੱਖ ਨੰਗ ਨਾਲ

ਘੁਲ ਰਹੇ ਹਨ । ਮੈਂ ਇਸ ਮਤੇ ਦੀ ਵਿਰੋਧਤਾ ਨਹੀਂ ਕਰਦਾ ਪਰ ਮੈਂ ਇਹ ਅਰਜ਼ ਕਰਦਾ ਹਾਂ ਕਿ ਸਾਰੀ ਦੀ ਸਾਰੀ ਬਰਾਦਰੀ ਨੂੰ ਕਿਉਂ ਲਿਆਂਦਾ ਜਾਵੇ ? ਇਨ੍ਹਾਂ ਰਾਏ ਸਿਖਾਂ ਵਿਚ ਵੀ, ਮੈਨੂੰ ਪਤਾ ਹੈ ਕਿ ਕਈ ਦੋ ਦੋ ਲੱਖ ਰੁਪਏ ਦੇ ਮਾਲਕ ਹਨ । ਐਸੇ ਵੀ ਬੰਦੇ ਇਨ੍ਹਾਂ ਵਿਚੋਂ ਨਿਕਲ ਸਕਦੇ ਹਨ ਜਿਹੜੇ ਕਿ ਕਈ ਕਈ ਘੁਮਾਂ ਜ਼ਮੀਨ ਦੇ ਮਾਲਕ ਹਨ । ਇਸ ਲਈ ਸਾਰੀ ਦੀ ਸਾਰੀ community ਨੂੰ backward class ਕਰਾਰ ਦੇਣਾ ਮੈਂ ਪਸੰਦ ਨਹੀਂ ਕਰਦਾ । Backward class ਉਨ੍ਹਾਂ ਬੰਦਿਆਂ ਨੂੰ ਦੇਣ ਦੀ ਜ਼ਰੂਰਤ ਹੈ ਜਿਹੜੇ ਕਿ ਭੁਖ, ਨੰਗ ਤੇ ਗਰੀਬੀ ਨਾਲ ਘਿਰੇ ਹੋਏ ਹਨ । ਰਾਏ ਸਿਖਾਂ ਵਿਚ ਵੀ ਅਜਿਹੇ ਬਹੁਤ ਸਾਰੇ ਆਦਮੀ ਹਨ ਜਿਹੜੇ ਕਿ ਦਰਿਆਵਾਂ ਦੇ ਕੰਢੇ ਤੇ ਝੌਂਪੜੀਆਂ ਬਣਾ ਕੇ ਬੈਠੇ ਹੋਏ ਹਨ । ਉਨ੍ਹਾਂ ਨੂੰ backward class ਕਰਾਰ ਦੇਣਾ ਕੋਈ ਮਾੜੀ ਗੱਲ ਨਹੀਂ । ਪਰ ਇਸ ਕੰਮ ਲਈ, ਜਿਹਾ ਕਿ ਮੈਂ ਪਹਿਲੇ ਵੀ ਕਿਹਾ ਹੈ, ਮੁਕੰਮਲ ਤੌਰ ਤੇ ਲਿਸਟਾਂ ਬਣਾਉਣੀਆਂ ਚਾਹੀਦੀਆਂ ਹਨ । ਉਨ੍ਹਾਂ ਵਿਚ ਉਨ੍ਹਾਂ ਸਾਰੇ ਆਦਮੀਆਂ ਦੇ ਨਾਉਂ ਆਉਣੇ ਚਾਹੀਦੇ ਹਨ ਕਿ ਜਿਹੜੇ ਭੁੱਖ ਨੰਗ ਨਾਲ ਮਰ ਰਹੇ ਹਨ—ਫਿਰ ਭਾਵੇਂ ਉਹ ਕਿਸੇ ਵੀ ਸ਼ਰੇਣੀ ਨਾਲ ਤਅੱਲੁਕ ਰਖਦੇ ਹੋਣ । ਇਸ ਵਿਚ ਜਥੇਬੰਦੀ ਦਾ ਕੋਈ ਵਿਤਕਰਾ ਨਹੀਂ ਹੋਣਾ ਚਾਹੀਦਾ ।

ਅਜ ਸਾਡੇ ਵਿਚ ਇਕ ਖਾਸ ਚੀਜ਼ ਚਲ ਚੁਕੀ ਹੈ । ਅਜ ਅਸੀਂ ਇਕ ਖਾਸ ਮੋੜ ਵੱਲ ਮੁੜ ਪਏ ਹਾਂ । ਜਿਹਾ ਕਿ ਮੈਂ ਪਹਿਲਾਂ ਵੀ ਅਰਜ਼ ਕੀਤਾ ਸੀ ਕਿ ਇਥੇ ਬਿਲਕੁਲ ਉਹੀ ਹਿਸਾਬ ਹੋ ਰਿਹਾ ਹੈ ਜਿਵੇਂ ਕਿ ਇਕ ਬੰਦਾ ਉਪਰ ਬਾਰੀ ਵਿਚ ਬੈਠਾ ਹੋਵੇ ਤੇ ਥੱਲੇ ਭਿਖਿਆ ਵੰਡੀ ਜਾ ਰਹੀ ਹੋਵੇ ਤੇ ਉਸ ਨੂੰ ਵੇਖਕੇ ਉਸਦੇ ਮੂੰਹ ਵਿਚ ਵੀ ਪਾਣੀ ਭਰ ਆਵੇ ਕਿ ਕਿਉਂ ਨਾ ਮੈਂ ਵੀ ਇਸ ਵਿਚੋਂ ਕੁਝ ਲੈ ਲਵਾਂ । ਜਿਸ ਵੇਲੇ ਸਰਕਾਰ ਨੇ ਪਿਛੇ ਰਹੇ ਇਲਾਕਿਆਂ ਨੂੰ backward ਕਰਾਰ ਦਿਤਾ ਅਤੇ ਉਨ੍ਹਾਂ ਦੀ ਉਨਤੀ ਲਈ ਸਰਕਾਰ ਨੇ ਵਧੇਰੇ ਸਹਾਇਤਾ ਕੀਤੀ ਤਾਂ ਹਰ ਇਕ ਆਦਮੀ ਕਹਿਣ ਲਗਾ ਕਿ ਮੇਰੇ ਜ਼ਿਲੇ ਨੂੰ backward ਕਰਾਰ ਦੇ ਦਿਉ, ਦੂਜਾ ਕਹਿਣ ਲਗਾ ਕਿ ਮੇਰੇ ਨੂੰ, ਚੌਥਾ ਕਹਿਣ ਲਗਾ ਮੇਰੀ ਤਹਿਸੀਲ ਨੂੰ ਤੇ ਇਸੇ ਤਰ੍ਹਾਂ ਪੰਜਵੇਂ ਨੇ ਆਪਣੇ ਪਿੰਡ ਦਾ claim ਸਰਕਾਰ ਦੇ ਸਾਹਮਣੇ ਰਖਿਆ । ਸੋ ਇਹ ਇਕ ਆਦਤ ਪੈ ਗਈ ਕਿ ਸ਼ਾਇਦ ਇਸ ਤਰੀਕੇ ਨਾਲ ਵਧੇਰੇ ਖੈਰ ਪੈ ਜਾਵੇ । ਸਰਕਾਰ ਅਗੇ ਇਹ ਖੈਰ ਪਾਉਣ ਵਾਲੀ ਨੀਤੀ ਨਹੀਂ ਹੋਣੀ ਚਾਹੀਦੀ । ਵਕਤ ਦੀ ਮੰਗ ਇਸ ਵੇਲੇ ਇਹ ਹੈ ਕਿ ਭਾਵੇਂ ਉਹ ਕੋਈ ਸ਼ਰੇਣੀ ਹੈ, ਕਿਸੇ ਜਥੇਬੰਦੀ ਨਾਲ ਤਅੱਲੁਕ ਰਖਦਾ ਹੈ, ਜੋ ਗਰੀਬ ਹੈ ਪਛੜਿਆ ਹੋਇਆ ਹੈ, ਆਰਥਕ ਤੌਰ ਤੇ ਕਮਜ਼ੋਰ ਹੈ, backward ਹੈ ਉਸੇ ਦੀ ਮਦਦ ਕੀਤੀ ਜਾਵੇ । ਇਸ ਨਜ਼ਰੀਏ ਨਾਲ ਮੈਂ ਗਿਆਨੀ ਬਖਤਾਵਰ ਸਿੰਘ ਦੇ ਮਤੇ ਦੀ ਹਿਮਾਇਤ ਕਰਦਾ ਹਾਂ । ਪਰ ਜੋ ਇਸ ਤੇ amendment ਸਰਦਾਰ ਕਰਤਾਰ ਸਿੰਘ ਹੋਰਾਂ ਵਲੋਂ ਆਈ ਹੈ ਇਸ ਦੇ ਹਕ ਵਿਚ ਨਹੀਂ ਹਾਂ । ਇਸ ਵੇਲੇ ਤਾਂ ਸਾਨੂੰ ਉਨ੍ਹਾਂ ਦੀ ਸਹਾਇਤਾ ਕਰਨੀ ਚਾਹੀਦੀ ਹੈ ਜਿਨ੍ਹਾਂ ਕੋਲ ਕੁਝ ਵੀ ਨਹੀਂ ਜਿਨ੍ਹਾਂ ਕੋਲ ਇਕ ਮਰਲਾ ਵੀ ਜ਼ਮੀਨ ਨਹੀਂ । ਜਿਨ੍ਹਾਂ ਕੋਲ ਪੰਜ ਏਕੜ ਜ਼ਮੀਨ ਹੈ ਉਹ ਤਾਂ ਫਿਰ ਵੀ ਕੁਝ ਹਲ ਚਲਾ ਕੇ, ਜ਼ਮੀਨ ਵਾਹ ਕੇ ਆਪਣਾ ਤੇ ਆਪਣੇ ਬਾਲ ਬਚਿਆਂ ਦਾ ਗੁਜ਼ਾਰਾ ਕਰ ਸਕਦੇ ਹਨ, ਪੇਟ ਪਾਲ ਸਕਦੇ ਹਨ । ਮਦਦ ਉਨ੍ਹਾਂ ਦੀ ਕਰਨੀ ਚਾਹੀਦੀ ਹੈ ਜਿਨ੍ਹਾਂ ਦੇ ਘਰ ਖਾਣ ਨੂੰ ਰੋਟੀ ਨਹੀਂ ਪਕਦੀ, ਜਿਹੜੇ ਵੱਸਣ ਲਈ ਘਰ ਮੰਗਦੇ ਹਨ, ਰੂੜੀ ਲਈ ਜਿਨ੍ਹਾਂ ਕੋਲ ਥਾਂ ਨਹੀਂ, ਡੰਗਰ ਬੰਨ੍ਹਣ ਲਈ ਜਗ੍ਹਾ ਨਹੀਂ । ਇਸ ਲਈ ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ

[ਸਰਦਾਰ ਪੰਨਾ ਸਿੰਘ ਗੁਲਸ਼ਨ]

ਕਿ ਉਹ ਆਪਣੀ amendment ਵਾਪਸ ਲੈ ਲੈਣ । ਅਤੇ ਇਸ ਦੇ ਨਾਲ ਅਗੇ ਲਈ ਸਰਕਾਰ ਨੂੰ ਅਪੀਲ ਕਰਾਂਗਾ ਕਿ ਉਨ੍ਹਾਂ ਸਾਰੀਆਂ ਅਜਿਹੀਆਂ ਕਲਾਸਿਜ਼ ਦੇ ਬੰਦਿਆਂ ਦੀ ਇਕ ਰੀਪੋਰਟ ਤਿਆਰ ਕਰਵਾਏ ਜਿਨ੍ਹਾਂ ਨੂੰ ਆਰਥਕ ਤੇ ਸਮਾਜਿਕ ਤੌਰ ਤੇ ਉਚਾ ਚੁਕਣ ਲਈ backward ਕਰਾਰ ਦਿਤਾ ਹੈ । ਇਸ ਵਿਚ ਕੋਈ ਵਿਤਕਰਾ ਨਾ ਕੀਤਾ ਜਾਵੇ। ਜੋ ਸਹਾਇਤਾ ਦਾ ਪਾਤਰ ਹੈ ਉਸ ਦੀ ਜ਼ਰੂਰ ਮਦਦ ਕੀਤੀ ਜਾਵੇ ਭਾਵੇਂ ਉਹ ਕਿਸੇ ਵੀ ਸ਼੍ਰੇਣੀ ਨਾਲ ਤਅੱਲੁਕ ਰਖਦਾ ਹੋਵੇ । ਇਨ੍ਹਾਂ ਲਫਜ਼ਾਂ ਨਾਲ ਮੈਂ ਇਸ ਮਤੇ ਦੀ ਹਿਮਾਇਤ ਕਰਦਾ ਹਾਂ ।

**श्री राम चन्द्र कामरेड** (नूरपुर) : जनाब डिप्टी स्पीकर साहिब, जो resolution आज मेरे दोस्त ने पेश किया है मैं उसकी ताईद करने के लिये खड़ा हुआ हूं । इस पर मैंने अपनी एक तहरीक भी दी है.........

**Mr. Deputy Speaker :** The amendment of the hon. Member is out of order. However, he can speak on the resolution.

**श्री राम चन्द्र कामरेड** : लेकिन यह जो notice तकसीम किया गया है इस में तो यह नहीं लिखा कि यह out of order है । बाज़ औकात ऐसा होता है और हमारी Constitution इस बात की इजाज़त देती है कि हम ऐसी तरामीम पेश कर सकते हैं । यह आप के अख्तियार में है कि आप ऐसे औकात पर इन्हें मंज़ूर कर लें । बहर हाल अगर आप इसे move करने की इजाज़त नहीं देते तो मैं resolution पर ही बोल लेता हूं । इस पर तो अपनी राए का इज़हार कर सकता हूं ।

**Mr. Deputy Speaker :** Yes. He can speak on the resolution. His amendment is out of order.

**राओ गजराज सिंह** : हां, हां, आप out of order ही बोल लें । (हंसी)

**श्री राम चन्द्र कामरेड** : डिप्टी स्पीकर साहिब, मेरे दोस्त आज ज़िक्र करते रहे हैं कि हिन्दुस्तान सारा ही backward है । बात तो ठीक है कि हिन्दुस्तान सारा backward है । लेकिन backwardness की भी degrees हुआ करती हैं । हमारी Constitution में यह एक खास provision किया हुआ है कि जो बहुत ज़्यादा backward हैं उन को कुछ सहारा दिया जाए—बेसहारों को उठाने का खास प्रबन्ध किया जाए ताकि वे भी दूसरों के साथ साथ आगे बढ़ सकें । यही कारण है कि Constitution में Scheduled Castes और Scheduled Tribes के लिए special provision किया गया हुआ है । वे लोग बगैर हुकूमत की खास attention के, बगैर society की खास मदद के आगे नहीं आ सकते क्योंकि पहले ज़माने में society ने ही उन के साथ कई किस्म की बेइन्साफियां की हैं । इस लिए उन की मदद करना गवर्नमेंट का फर्ज़ है और मदद मांगना उनका हक है । इसके लिए मैं यह अर्ज़ करना चाहता हूं कि जो जो castes

या tribes अब तक हमारे schedule में नहीं लाई गई; हमारी Governmental Machinery का फर्ज़ है कि उस फहरिस्त को पूरा करे । ठीक है कि काम करते करते खामियां रह जाती हैं । लेकिन जब—जिस वक्त उन को दूर किया जा सकता हो किया जाना चाहिए । हां, राए सिखों की Community पिछड़ी जातियों की सूची में दर्ज करने से रह गई थी—उस की तरफ सरकार की तवज्जुह नहीं गई थी । मैं समझता हूं कि इस resolution को लाकर ज्ञानी बख्तावर सिंह जी ने उन अपने दोस्तों की खिदमत की है जिन की तरफ़ इतने अर्सा से गवर्नमेंट का ध्यान नहीं गया था । इसके साथ ही मैं गवर्नमेंट से दरखास्त करूंगा कि जो घाई, दरियाई और हाडी वगैरह जो classes backward हैं उन को भी इस फहरिस्त में शामिल कर लें । इस तरह एक जामेफहरिस्त तैयार करें। इसमें कोई बहुत फ़र्क नहीं पड़ता । ये लोग बहुत गरीब हैं । जैसा कि मेरे दोस्तों ने बताया जिन लोगों के लिए गुज़ारे का कोई चारा नहीं; जिन के पास खाने-पीने के लिए कुछ नहीं—जो अपना पेट भी नहीं पाल सकते उनको ज़रूर फौरी मदद मिलनी चाहिए । मैं अर्ज़ करूं कि जिन Communities को पहले ही scheduled tribes में रखा हुआ है ; उन पर कोई बोझ इस फैसला से नहीं पड़ेगा । हमारे बजट में कितने सीग़े हैं कि जहां कई जगह ग़ैर-ज़रूरी तौर पर गलत तरीके से भी रुपये इस्तेमाल होते हैं । उन रकमों को priority के मुताबिक divert करना चाहिए । इसलिए राए सिख और इन दूसरी Communities को ज़रूर backward तस्लीम कर लेना चाहिए ।

जो यह कहना है कि backward classes में नया अज़ाफ़ा न किया जाये इस के सम्बन्ध में मैं यह समझता हूं कि यह एक ऐसी मुश्किल है जिस से छुटकारा कुछ वक्त पहले मिल सकता था लेकिन विधान में provision कर चुकने के बाद हमें पिछड़ी जातियों को बिला इम्त्याज़ schedule में लाना चाहिए।

मैं आप के द्वारा अपनी गवर्नमेंट से यह आशा रखता हूं कि वह इस resolution को हमदर्दी से देखेगी । इस को चाहिये कि चाहे किसी तरह भी हो इन तमाम जातियों को जो पीछे रह गई हैं उन की एक सूची बना कर उन को भी वे तमाम रियायतें दें, जो backward classes को दी जाती हैं।

**ਸਰਦਾਰ ਭੁਪਿੰਦਰ ਸਿੰਘ ਮਾਨ** (ਸਾਮਾਨਾ 'ਜੈਨਰਲ') ਨਾਇਬ ਸਦਰ, ਇਸ resolution ਤੇ ਜਿਤਨੀ ਵੀ ਬਹਿਸ ਹੋਈ ਹੈ ਉਹ ਮੈਂ ਬੜੇ ਗਹੁ ਨਾਲ ਸੁਣੀ ਹੈ । ਦਰ ਅਸਲ ਇਹ ਹਿੰਦੁਸਤਾਨ ਦੇ ਅੰਦਰ ਇਕ ਐਸੇ ਦੌਰ ਦਾ ਨਤੀਜਾ ਹੈ ਜਿਸ ਨੂੰ ਅਜ ਅਸੀਂ ਕਾਨੂੰਨ ਦੀ ਸ਼ਕਲ ਜਾਂ ਐਸੀ ਆਈਨੀ ਸ਼ਕਲ ਦੇਣਾ ਚਾਹੁੰਦੇ ਹਾਂ ਜਿਹੜੀ ਸਮੇਂ ਦੇ ਨਾਲ ਪੂਰੀ ਉਤਰ ਸਕੇ । ਦਰ ਅਸਲ ਹਿੰਦੁਸਤਾਨ ਦੇ ਅੰਦਰ ਇਹ ਜ਼ਾਤ ਪਾਤ ਦਾ ਮਸਲਾ ਇਤਨੇ ਚਿਰਾਂ ਤੋਂ ਚਲਿਆ ਆ ਰਿਹਾ ਹੈ ਕਿ ਕੁਝ ਜਮਾਤਾਂ ਅਤੇ ਕੁਝ ਜਾਤੀਆਂ ਹਨ ਜਿਹੜੀਆਂ ਨਾ ਸਿਰਫ ਇਕਤਸਾਦੀ ਤੌਰ ਤੇ ਦਬ ਗਈਆਂ ਸੀ ਬਲਕਿ ਸਮਾਜੀ ਤੌਰ ਤੇ ਵੀ ਦਬ ਗਈਆਂ ਸੀ । ਕੁਝ ਦੋਸਤਾਂ ਨੇ backward ਦਾ ਨਾਂ ਲੈ ਕੇ ਉਨ੍ਹਾਂ ਦੀ ਤਾਰੀਫ ਕਰਨ ਦੀ ਕੋਸ਼ਸ਼ ਕੀਤੀ

[ਸਰਦਾਰ ਭੁਪਿੰਦਰ ਸਿੰਘ ਮਾਨ]

ਹੈ ਅਤੇ ਉਨ੍ਹਾਂ ਦਾ cause plead ਕਰਨ ਦੀ ਕੋਸ਼ਸ਼ ਕੀਤੀ ਹੈ । ਪਰ ਹਰ ਇਕ ਥਾਂ ਤੇ ਇਕੋ ਹੀ logic ਪੂਰੀ ਨਹੀਂ ਉਤਰ ਸਕਦੀ ਅਤੇ ਇਸ ਤਰ੍ਹਾਂ ਕਰਨ ਵਿਚ ਕੁਝ ਨਾ ਕੁਝ ਊਣਤਾਈਆਂ ਜ਼ਰੂਰ ਰਹਿ ਜਾਂਦੀਆਂ ਹਨ । ਕੁਝ ਸਜਨਾਂ ਨੇ ਕਿਹਾ ਹੈ ਕਿ ਉਹ ਸਾਰੇ ਆਦਮੀ ਜਿਹੜੇ ਪੰਜ ਪੰਜ ਏਕੜ ਜਾਂ ਪੰਜ ਏਕੜ ਤੋਂ ਘੱਟ ਜ਼ਮੀਨ ਦੇ ਮਾਲਕ ਹਨ ਉਨ੍ਹਾਂ ਸਭਨਾਂ ਨੂੰ backward ਕਰਾਰ ਦਿੱਤਾ ਜਾਏ । ਸਰਦਾਰ ਕਰਤਾਰ ਸਿੰਘ ਦੀਵਾਨਾ ਨੇ ਇਹ ਤਜਵੀਜ਼ ਕੀਤੀ ਹੈ ਅਤੇ ਇਸ ਦੀ ਤਾਈਦ ਉਨ੍ਹਾਂ ਜਿਹੇ ਸਜਨ ਖਾਨ ਅਬਦੁਲ ਗ਼ਫ਼ਾਰ ਖਾਨ ਨੇ ਕੀਤੀ ਹੈ। ਵਾਕਈ ਇਹੋ ਜਿਹੀ ਤਜਵੀਜ਼ ਦੀ ਇਹੋ ਜਿਹੇ ਸਜਨ ਹੀ ਤਾਈਦ ਕਰ ਸਕਦੇ ਸਨ । ਉਨ੍ਹਾਂ ਕਿਹਾ ਹੈ ਕਿ ਪੰਜ ਏਕੜ ਜਾਂ ਇਸ ਤੋਂ ਘੱਟ ਜ਼ਮੀਨ ਵਾਲੇ ਜਿਹੜੇ ਹਨ ਉਨ੍ਹਾਂ ਨੂੰ ਯਕ-ਕਲਮ backward ਕਰਾਰ ਦਿੱਤਾ ਜਾਏ। ਜੇ ਅਸੀਂ ਇਸ ਤਜਵੀਜ਼ ਦੀ ਜ਼ਰਾ ਗੌਰ ਨਾਲ ਛਾਣ ਬੀਣ ਕਰੀਏ ਤਾਂ ਇਹ ਹਾਸੋ ਹੀਣੀ ਗੱਲ ਹੀ ਜਾਪਦੀ ਹੈ । ਆਪ ਜ਼ਰਾ ਵੇਖੋ ਜੇਕਰ ਇਕ ਆਦਮੀ ਜਿਸ ਦੀ ਕੁਲ ਚਾਰ ਏਕੜ ਜ਼ਮੀਨ ਹੈ ਉਹ I. A. S. ਦੇ ਇਮਤਿਹਾਨ ਵਿਚ ਪਾਸ ਹੋ ਕੇ ਚੁਣਿਆ ਜਾਂਦਾ ਹੈ ਅਤੇ ਉਹ 1600 ਰੁਪਏ ਲੈਣ ਲਗ ਪੈਂਦਾ ਹੈ ਤਦ ਵੀ ਉਹ backward ਹੋਵੇਗਾ ਕਿਉਂਕਿ ਉਸ ਦੀ ਪੰਜ ਏਕੜ ਤੋਂ ਘੱਟ ਜ਼ਮੀਨ ਹੈ । ਉਸ ਦੇ ਪੁੱਤਰ ਪੋਤਰੇ ਵੀ ਆਪਣੇ ਆਪ ਨੂੰ ਇਸੇ ਬਿਨਾ ਤੇ backward ਕਹਿਲਾਉਣਗੇ ।

ਇਕ ਹੋਰ ਦੋਸਤ ਨੇ communism ਔਰ socialism ਨੂੰ ਇਕ ਅਜੀਬ ਤਰੀਕੇ ਨਾਲ define ਕਰਨ ਦੀ ਕੋਸ਼ਸ਼ ਕੀਤੀ ਹੈ । ਉਨ੍ਹਾਂ ਕਿਹਾ ਹੈ ਕਿ ਜਿਸ ਦੀ ਘੱਟ ਆਮਦਨ ਹੈ ਉਹ backward ਹੈ ਤੇ ਜਿਸ ਦੀ ਚੰਗੀ ਆਮਦਨ ਹੈ ਉਹ backward ਨਹੀਂ ਭਾਵੇਂ ਉਹ ਕਿਸੇ ਹੀ ਇਲਾਕੇ ਦਾ ਰਹਿਣ ਵਾਲਾ ਹੋਵੇ ਅਤੇ ਭਾਵੇਂ ਕਿਸੇ ਜਮਾਤ ਜਾਂ ਜਾਤ ਦਾ ਹੋਵੇ । ਉਨ੍ਹਾਂ ਇਹ ਕਿਤਨੀ ਸੁਚੱਜੀ ਤਾਰੀਫ backward ਦੀ ਕੀਤੀ ਹੈ । ਉਨ੍ਹਾਂ ਦੀ ਇਸ ਤਜਵੀਜ਼ ਦੇ ਮੁਤਾਬਿਕ ਇਕ ਆਮਦਨੀ ਦਾ ਰਜਿਸਟਰ ਬਣਾਉਣਾ ਚਾਹੀਦਾ ਹੈ ਅਤੇ ਉਹ register ਜ਼ਿਲੇਵਾਰ ਤੇ ਤਹਿਸੀਲਵਾਰ ਕੱਲੇ ਕੱਲੇ ਪਿੰਡ ਦਾ ਬਣ ਜਾਣਾ ਚਾਹੀਦਾ ਹੈ ਜਿਸ ਵਿਚ ਹਰਇਕ ਆਦਮੀ ਦੀ ਮਹੀਨੇ ਦੇ ਮਹੀਨੇ ਆਮਦਨੀ ਲਿਖ ਦਿੱਤੀ ਜਾਏ । ਜੇਕਰ ਕਿਸੇ ਦੀ ਆਮਦਨੀ ਇਕ ਮਹੀਨੇ 50 ਰੁਪਏ ਹੋ ਗਈ ਤਾਂ ਉਹ backward ਗਿਣਿਆ ਜਾਏਗਾ ਤੇ ਜੇਕਰ ਅਗਲੇ ਮਹੀਨੇ ਉਸ ਦੀ ਆਮਦਨੀ 200 ਰੁਪਏ ਹੋ ਗਈ ਤਾਂ ਉਹ backward ਨਹੀਂ ਰਹੇਗਾ । ਇਸ ਮਤਲਬ ਲਈ ਇਹ register ਸਾਰੇ ਹਿੰਦੁਸਤਾਨ ਦੇ ਅੰਦਰ ਹੋਣਾ ਚਾਹੀਦਾ ਹੈ ਜਿਸ ਨਾਲ ਇਹ ਵੇਖਿਆ ਜਾਏ ਕਿ ਕਿਹੜੇ ਮਹੀਨੇ ਕਿਹੜਾ २ ਗਰੀਬ ਹੈ ਤੇ ਕਿਹੜੇ ਮਹੀਨੇ ਕਿਹੜਾ ਕਿਹੜਾ ਅਮੀਰ ਹੈ ।

ਦਰ ਅਸਲ ਇਹ ਖਿਆਲ ਕੀਤਾ ਜਾਂਦਾ ਸੀ ਕਿ ਜਦੋਂ ਸਾਡੇ ਦੇਸ਼ ਵਿਚ ਸੁਤੰਤਰਤਾ ਆਵੇਗੀ ਅਤੇ ਇਸ ਵਿਚ ਇਹ present phase ਆਏਗਾ ਇਸ ਵਿਚ ਤਾਲੀਮ ਦਾ ਮਿਆਰ ਬੜ੍ਹ ਜਾਏਗਾ, ਉਸ ਵਿਚ ਛੂਤ ਛਾਤ, ਜਿਹੜੀ ਬੜੀ ਨਿਕੰਮੀ ਚੀਜ਼ ਹੈ, ਹਟ ਜਾਏਗੀ ਅਤੇ ਸਾਡਾ ਮੁਲਕ ਇਕਤਸਾਦੀ ਤੌਰ ਤੇ ਅਤੇ ਸਮਾਜਕ ਤੌਰ ਤੇ ਤਰੱਕੀ ਕਰ ਜਾਏਗਾ ਤਾਂ ਇਹ ਸਾਰੀਆਂ ਊਣਤਾਈਆਂ ਨਹੀਂ ਰਹਿਣਗੀਆਂ । ਮੇਰੀ ਨਿਗਾਹ ਵਿਚ ਇੰਜ ਆਇਆ ਹੈ ਕਿ ਵਾਕਈ ਅਸੀਂ ਜ਼ਹਿਨੀ ਤੌਰ ਤੇ emotional integration ਦਾ ਢਾਂਚਾ ਜ਼ਰੂਰ

ਤੋੜਨਾ ਚਾਹੁੰਦੇ ਹਾਂ । ਅਸੀਂ ਇਹ ਉੱਚ ਨੀਚ ਦੀ ਤਮੀਜ਼ ਅਤੇ ਛੂਤ ਛਾਤ ਦੀ ਤਮੀਜ਼ ਨੂੰ ਆਪਣੇ ਦਿਲਾਂ ਵਿਚੋਂ ਕਢ ਦਈਏ ਅਤੇ ਵਖੇਰੇਪਨ ਵਿਚ ਨਾ ਪਈਏ । ਇਸ ਵਖੇਰੇਪਨ ਨਾਲ integration ਦੇ ਉਦੇਸ਼ ਨੂੰ ਠੇਸ ਪਹੁੰਚਦੀ ਹੈ । ਪਰ ਹੁਣ ਤਾਂ ਇੰਜ ਲਗਦਾ ਹੈ ਕਿ ਇਕ ਰੇਸ (race) ਜਿਹੀ ਲਗੀ ਹੋਈ ਹੈ ਅਤੇ ਹਰ ਕੋਈ ਕਹਿੰਦਾ ਹੈ ਕਿ ਮੈਂ ਵੀ backward ਹਾਂ, ਮੈਂ ਵੀ backward ਹਾਂ । ਇਸ ਤੋਂ ਇੰਜ ਲਗਦਾ ਹੈ ਜਿਵੇਂ ਬਜ਼ਾਰ ਵਿਚ ਗੁਦੜੀਆਂ ਵਾਲੇ ਫਕੀਰ ਹਥ ਫੈਲਾ ਕੇ ਆਖਦੇ ਹਨ ਮੈਂ ਵੀ ਗਰੀਬ ਹਾਂ, ਮੈਂ ਵੀ ਗਰੀਬ ਹਾਂ, ਮੈਨੂੰ ਦਿਉ, ਮੈਨੂੰ ਦਿਉ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ 5 ਏਕੜ ਜਾਂ 5 ਏਕੜ ਤੋਂ ਘੱਟ ਜ਼ਮੀਨ ਵਾਲਿਆਂ ਦਾ ਸਵਾਲ ਉਠਾ ਕੇ ਸਾਨੂੰ ਉਨ੍ਹਾਂ ਨੂੰ ਜ਼ਹਿਨੀ ਤੌਰ ਤੇ ਪਿਛੇ ਨਹੀਂ ਰਖਣਾ ਚਾਹੀਦਾ । ਸਾਨੂੰ ਤਾਂ ਸਮੁਚੇ ਤੌਰ ਤੇ ਉਠਣਾ ਪਏਗਾ ਅਤੇ ਇਸ ਵਖ਼ੇਰੇਪਨ ਤੋਂ ਉਤੇ ਉਠਣਾ ਪਏਗਾ। ਅਗਰ ਰਾਏ ਸਿਖ backward classes ਵਿਚ ਸ਼ਾਮਲ ਹੋਣਾ ਚਾਹੁੰਦੇ ਹਨ, ਜਿਸ ਤਰ੍ਹਾਂ ਮਜ਼ਹਬੀ ਸਿੱਖਾਂ ਨੂੰ ਜਾਂ ਰਾਮਦਾਸੀਆਂ ਨੂੰ ਸ਼ਾਮਲ ਕੀਤਾ ਗਿਆ ਸੀ, ਤਾਂ ਮੈਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ।

ਦੀਵਾਨਾ ਸਾਹਿਬ ਦੀ ਜਿਹੜੀ amendment ਹੈ ਉਹ ਮੈਂ ਸਮਝਦਾ ਹਾਂ ਕਿ ਉਹ ਦੇਸ਼ ਨੂੰ ਸਮੁਚੇ ਤੌਰ ਤੇ ਕਾਮਯਾਬੀ ਵਲ ਲੈ ਜਾਣ ਵਾਲੀ ਨਹੀਂ। ਇਹ ਸਾਡੇ ਉਦੇਸ਼ ਨੂੰ ਸਿਰੇ ਨਹੀਂ ਚੜ੍ਹਾ ਸਕਦੀ । ਸਮੁਚੇ ਤੌਰ ਤੇ ਜੇ ਕਰ ਤਰੱਕੀ ਕਰਨੀ ਹੈ ਤਾਂ ਮੈਂ ਸਮਝਦਾ ਹਾਂ ਕਿ ਇਹ ਜ਼ਰੂਰੀ ਹੈ ਕਿ ਨਾ ਕੋਈ ਇਲਾਕਾ backward ਰਹੇ, ਨਾ ਕੋਈ class backward ਰਹੇ ਅਤੇ ਨਾ ਕੋਈ ਜਾਤੀ backward ਰਹੇ ਔਰ ਮੱਤ ਭੇਦ ਦੀ ਤਮੀਜ਼ ਖਤਮ ਹੋ ਜਾਏ । ਮੇਰਾ ਤਾਂ ਇਹ ਉਦੇਸ਼ ਹੈ ।

**चौधरी बाळू राम** (राजौंद) : उपाध्यक्ष महोदय, यह जो प्रस्ताव इस समय सभा के सामने है और जिस पर बात-चीत चल रही है इस के बारे में मेरे एक फाज़ल दोस्त ने ठीक कहा है कि इस से इस हाउस का कीमती वक्त ज़ाया किया जा रहा है (एक आवाज़—तो आप न बोलें) हमें बोलना पड़ता है क्योंकि आप लोगों ने यह प्रथा डाल दी है । जो हकूमत की पार्टी कहलाती है हमें उस का अनुयायी कई बार बनना ही पड़ता है ।

मैं अब आप के सामने इस resolution की पुरज़ोर मुखालिफत करने के लिये खड़ा हुआ हूं और वह इस लिये क्योंकि हमारे इस देश का दुर्भाग्य है कि आज जो पार्टी यहां हकूमत कर रही है उस ने Communalism फैलाने के लिये कई catching slogans तैयार किये हुए हैं और उन में से एक slogan backward classes का है। वह एक ऐसा slogan है जिस को लोग देख कर फौरन कहने लग जाते हैं कि हमें backward class में शामिल किया जाये। यह उसी तरह का slogan है जिस पर पहले यहां Unionist Party अमल कर रही थी । उस वक्त हरेक आदमी यह कहता था कि उसे ज़मींदारों के खाने में शामिल किया जाये । मुझे अच्छी तरह से याद है कि उस वक्त नाई, झिऊर,

[चौधरी बारू राम]

कुम्हार, धोबी और ब्राह्मण हरेक दौड़ता था और हकूमत के आगे पल्ला फैलाता था कि उसे ज़मींदारों के खाने में शामिल किया जाये । इस में असल में तो इक्तसादी मसला होता है और जिस का फायदा उठाने के लिये हरेक आदमी गवर्नमेंट के आगे नाक रगड़ने की कोशिश करने लग जाता है । यही वजह है कि यहां हमारे देश में इतने मुसलमान बने और इतने ईसाई बने । लोगों ने इक्तसादी मुफ़ाद उठाने के लिये मज़हब तबदील करना शुरू कर दिया था । आज हम देखते हैं कि यही वजह है कि आज हरेक चाहता है कि वह backward बने और उस के ज़रिये से उसे कुछ न कुछ मिले ।

**मौलवी अब्दुल गनी डार** : On a point of order, Sir. चौधरी बारू राम जी ने फरमाया है कि चूंकि पहले हकूमत मुसलमानों और ईसाइयों की थी इस लिए लोग मुसलमान और ईसाई बन गए । तो अब तो हकूमत हिन्दुओं की है तो वह हिन्दू हो जाएं ?

**Mr. Deputy Speaker :** Well, this is no point of order.

(*Maulvi Abdul Ghani Dar was not in his own seat when he raised his point of order.*)

**कामरेड राम चन्द्र** : मुझ से तो गलती हो गई थी । क्या वह वहां से गलत point of order raise कर सकते हैं ?

**Mr. Deputy Speaker :** I have already said that it was not a point of order.

**चौधरी बारू राम** : मेरे फाज़ल दोस्त कहते हैं हिन्दुओं की हकूमत है । मैं कहता हूं कांग्रेस पार्टी को मौलवी साहिब के खिलाफ action लेना चाहिए ।

**Mr. Deputy Speaker :** Order please. The hon. Member should confine himself to the resolution and try to be relevant.

**चौधरी बारू राम** : अगर हकूमत करने वाली पार्टी का communalism आदर्श है तो मैं सोचता हूं कि हमारे देश के भाग्य का क्या होगा । (*Interruptions*)

**ਗਿਆਨੀ ਬਖਤਾਵਰ ਸਿੰਘ ਰਾਏ :** On a point of order, Sir. ਮੇਰੀ ਬੇਨਤੀ ਇਹ ਹੈ ਕਿ ਇਕ hon. Member ਨੇ ਫਰਮਾਇਆ ਹੈ ਕਿ ਇਸ House ਦਾ time waste ਕੀਤਾ ਜਾ ਰਿਹਾ ਹੈ । ਕੀ ਮੈਂ House ਦਾ ਮੈਂਬਰ ਨਹੀਂ ਜਿਸ ਦੀ ਤੌਹੀਨ ਕੀਤੀ ਗਈ ਹੈ ? ਇਸ resolution ਵਿਚ...........(ਰਾਸ਼ਾ)

**Mr. Deputy Speaker :** No please.

**चौधरी बारू राम** : मेरे फाज़ल दोस्त मान साहिब ने बताया था कि सारे तबके ही पंजाब के दूसरे मुल्कों के मुकाबले में backward हैं । आज atom की शक्ति का ज़माना है, लोग चांद तक पहुंचने की कोशिश कर रहे हैं और हमारे दोस्त कहते हैं कि इन्हें पाताल में ले जाओ । मैं इस ज़हनियत का

मुखालिफ हूं। बाकी जो लोग थोड़े बहुत पीछे हैं, या पिछड़े इलाके हैं, तो सरकार का फर्ज़ है उन की सहायता करना। मैं बताता हूं मेरे इलाके में राए सिखों के तीन गांव हैं और उन की जो इक्तसादी हालत है, जिस से कि backwardness पहचानी जाती है, बहुत अच्छी है। कोई फौज में जमादार है, कोई सूबेदार है, किसी के पास 5 सौ बीघे ज़मीन है। अगर इधर भी उन की यही हालत है और वह अपने आप को backward कहते हैं तो तरक्की की उम्मीद नहीं हो सकती। यह जहनियत लोगों में फिरकाप्रस्ती की बुनियाद डालती है। हमारी सरकार secularism का ढोल पीटती है, इस लिए इसे इस resolution की मुखालिफत करनी चाहिए और इसे सबूत देना चाहिए कि यह secularism चाहती है। House का ज़्यादा कीमती वक्त न लेता हुआ यह कह कर बैठता हूं कि मैं इस की पुरज़ोर लफ्ज़ों में मुखालिफत करता हूं।

**ਚੌਧਰੀ ਜਗਤ ਰਾਮ** (ਨਵਾਂ ਸ਼ਹਿਰ "ਰਿਜ਼ਰਵਡ") : ਜਨਾਬ, ਮੈਂ ਇਸ resolution ਦੀ ਹਿਮਾਇਤ ਕਰਨ ਲਈ ਖੜਾ ਹੋਇਆ ਹਾਂ। ਮੈਨੂੰ ਇਸ ਗਲ ਦੀ ਹੈਰਾਨਗੀ ਹੋਈ ਹੈ ਕਿ ਜਿਸ ਵੇਲੇ ਇਸ ਕੌਮ ਨੂੰ ਛੂਤ ਛਾਤ ਕਰਕੇ ਹਰੀਜਨ ਕਰਾਰ ਦਿਤਾ ਗਿਆ ਤਾਂ 5 ਏਕੜ ਵਾਲੇ ਲੋਕ ਉਸ ਵੇਲੇ ਕਿਥੇ ਸਨ, ਉਨ੍ਹਾਂ ਕਿਉਂ ਨਾ ਇਸ ਪਾਸੇ ਧਿਆਨ ਦਿਤਾ ਕਿ ਸਾਨੂੰ ਵੀ ਹਰੀਜਨ ਆਖੋ, ਅਸੀਂ ਵੀ backward ਹਾਂ। ਉਸ ਵੇਲੇ ਤਾਂ ਤਰੱਕੀ ਦਾ ਖਿਆਲ ਆਉਂਦਾ ਸੀ। ਮੈਨੂੰ ਖੁਸ਼ੀ ਹੋਵੇਗੀ ਜੇਕਰ ਸਾਰੀਆਂ ਕੌਮਾਂ ਨੂੰ ਜੱਟਾਂ ਵਗੈਰਾ ਨੂੰ ਵੀ backward ਕਰਾਰ ਦਿਤਾ ਜਾਵੇ। (ਤਾੜੀਆਂ) ਤਾਂ ਜੋ ਅਜ ਜੋ ਖਰਚ ਛੋਟੀਆਂ ਕੌਮਾਂ ਤੇ ਕੀਤਾ ਜਾ ਰਿਹਾ ਹੈ ਉਹ ਕਿਸੇ ਢੰਗ ਨਾਲ ਜ਼ਿਆਦਾ ਕਿਉਂ ਨਾ ਕੀਤਾ ਜਾਵੇ। ਕਈ ਦੋਸਤਾਂ ਨੇ ਸੁਚਜੇ ਢੰਗ ਨਾਲ ਸੋਚ ਕੇ amendments ਦਿਤੀਆਂ ਹਨ। ਪਰ ਉਨ੍ਹਾਂ ਦਾ ਜੋ ਖਿਆਲ ਹੈ ਕਿ ਇਹ ਕੌਮਾਂ ਇਸ ਤਰ੍ਹਾਂ ਉਚੀਆਂ ਹੋ ਸਕਦੀਆਂ ਹਨ, ਉਸ ਨਾਲ ਉਹ ਹੋਰ ਵੀ ਪਿਛੇ ਰਹਿ ਜਾਣਗੀਆਂ। ਜਿਸ ਵੇਲੇ ਇਨ੍ਹਾਂ ਕੌਮਾਂ ਦਾ ਕਚੂਮਰ ਨਿਕਲ ਰਿਹਾ ਸੀ, ਉਦੋਂ ਇਹ ਲੋਕ ਕਿਥੇ ਸਨ। ਹੁਣ ਜਦ ਇਨ੍ਹਾਂ ਨੂੰ ਬਾਕੀਆਂ ਦੇ ਬਰਾਬਰ ਲਿਆਉਣ ਲਈ backward ਕਰਾਰ ਦਿਤਾ ਗਿਆ ਹੈ ਤਾਂ ਇਹ ਕਹਿੰਦੇ ਹਨ ਕਿ ਸਾਨੂੰ ਵੀ backward ਕਰਾਰ ਦਿਤਾ ਜਾਵੇ ਪਰ ਕਿਸੇ ਨੇ ਖਿਆਲ ਨਹੀਂ ਕੀਤਾ ਕਿ ਬਜਟ ਵਿਚ ਜੋ ਕੁਝ ਹੈ ਉਸ ਨਾਲ ਕਿਨ੍ਹਿਆਂ ਦੀ help ਹੋ ਸਕਦੀ ਹੈ। ਡਿਪਟੀ ਸਪੀਕਰ ਸਾਹਿਬ ਦੀਵਾਨਾ ਸਾਹਿਬ ਨੇ ਕਿਹਾ ਕਿ 5 ਏਕੜ ਵਾਲਿਆਂ ਨੂੰ ਵੀ backward declare ਕਰੋ। ਹੁਣੇ ਮਾਨ ਸਾਹਿਬ ਨੇ ਦਸਿਆ ਹੈ ਕਿ ਅਜਿਹੇ ਲੋਕਾਂ ਦੇ ਲੜਕੇ ਵਡੇ ੨ ਅਹੁਦਿਆਂ ਤੇ ਅਫਸਰ ਲਗੇ ਹੋਏ ਹਨ। ਹੁਣ ਇਹ ਇਹ ਵੀ ਚਾਹੁੰਦੇ ਹਨ ਕਿ ਓਨ੍ਹਾਂ ਨੂੰ backward declare ਕਰ ਦਿਉ ਤਾਂ ਜੋ ਉਨ੍ਹਾਂ ਨੂੰ ਗਰੀਬ ਹਰੀਜਨਾਂ ਦੇ ਵੀ ਅਧਿਕਾਰ ਮਿਲ ਜਾਣ। ਸੋ ਮੈਂ resolution ਦੀ ਹਿਮਾਇਤ ਕਰਦਾ ਹਾਂ ਪਰ ਜੋ amendments ਦਿਤੀਆਂ ਗਈਆਂ ਹਨ ਉਨ੍ਹਾਂ ਦੀ ਪੁਰ ਜ਼ੋਰ ਮੁਖਾਲਫਤ ਕਰਦਾ ਹਾਂ।

**ਚੌਧਰੀ ਕਰਮ ਚੰਦ ਸਿਧੂ** (ਹੁਸ਼ਿਆਰਪੁਰ 'ਰਿਜ਼ਰਵਡ') : ਡਿਪਟੀ ਸਪੀਕਰ ਸਾਹਿਬ, ਇਹ ਜੋ resolution ਆਇਆ ਹੈ ਕਿ ਰਾਏ ਸਿਖਾਂ ਨੂੰ backward classes

[ਚੌਧਰੀ ਕਰਮ ਚੰਦ ਸਿਧੂ]

ਵਿਚ ਸ਼ੁਮਾਰ ਕੀਤਾ ਜਾਵੇ ਮੈਂ ਇਸ ਦੀ ਪੁਰ ਜ਼ੋਰ ਹਿਮਾਇਤ ਕਰਦਾ ਹਾਂ । ਮੈਂ ਜਦੋਂ ਪੁਲਿਸ Deptt. ਵਿਚ ਮੁਲਾਜ਼ਮਤ ਕਰਦਾ ਸੀ ਤਾਂ ਮੈਨੂੰ ਇਨ੍ਹਾਂ ਦੀ ਹਾਲਤ ਵੇਖਣ ਦਾ ਮੌਕਾ ਮਿਲਦਾ ਰਿਹਾ ਹੈ । ਫਿਰੋਜ਼ਪੁਰ ਦੇ ਜ਼ਿਲੇ ਵਿਚ ਹਜ਼ਾਰਾਂ ਦੀ ਤਾਦਾਦ ਵਿਚ ਇਹ border ਤੇ ਬੈਠੇ ਹੋਏ ਹਨ । ਇਨ੍ਹਾਂ ਨੇ ਪੁਲਿਸ ਦੀ ਕਈ ਕਿਸਮ ਦੀ ਮਦਦ ਕੀਤੀ ਹੈ । Smuggling ਰੋਕਣ ਲਈ, ਪਾਕਸਤਾਨੀ, ਜਿਹੜੇ ਮਾਲ ਡੰਗਰ ਲੈ ਜਾਂਦੇ ਸਨ, ਉਨ੍ਹਾਂ ਨੂੰ ਰੋਕਣ ਲਈ ਇਹ ਹਰ ਤਰ੍ਹਾਂ ਨਾਲ ਮਦਦ ਕਰਦੇ ਰਹੇ ਹਨ ।

ਦੂਜੀ ਗਲ ਇਹ ਹੈ ਕਿ ਜਿਥੇ ਰਾਏ ਸਿੱਖਾਂ ਦੀ ਆਬਾਦੀ ਹੈ ਉਥੇ ਦੀ ਜ਼ਮੀਨ ਹਲਕੀ ਹੈ । ਇਹ ਦਰਿਆਵਾਂ ਦੇ ਕੰਢਿਆਂ ਤੇ ਰਹਿੰਦੇ ਹਨ । ਕਈ ਵਾਰੀ ਫਸਲ ਬੀਜਦੇ ਹਨ ਉਹ ਪਾਣੀ ਆਉਣ ਕਰਕੇ ਤਬਾਹ ਹੋ ਜਾਂਦੀ ਹੈ । ਇਸ ਲਈ ਇਹ ਇਕ ਪਿਛੜੀ ਹੋਈ ਸ਼ਰੇਣੀ ਹੈ ਅਤੇ ਬਹੁਤ ਪਸਮਾਂਦਾ ਤੇ ਗਰੀਬ ਹੈ । ਇਨ੍ਹਾਂ ਵਿਚਾਰਿਆਂ ਨੂੰ ਪੇਟ ਭਰਨ ਲਈ ਰੋਟੀ ਨਸੀਬ ਨਹੀਂ ਹੁੰਦੀ ਅਤੇ ਤਨ ਢਕਣ ਲਈ ਕਪੜਾ ਨਸੀਬ ਨਹੀਂ ਹੁੰਦਾ । ਮੈਂ House ਅਗੇ ਪੁਰਜ਼ੋਰ ਅਪੀਲ ਕਰਦਾ ਹਾਂ ਕਿ ਇਸ ਪਿਛੜੀ ਹੋਈ ਅਤੇ ਦਬੀ ਹੋਈ ਸ਼ਰੇਣੀ ਨੂੰ ਜ਼ਰੂਰ ਹੀ backward ਕਰਾਰ ਦਿਤਾ ਜਾਵੇ ਤਾਕਿ ਉਹ ਵੀ ਉਨਤੀ ਦੇ ਰਸਤੇ ਤੇ ਚਲ ਸਕੇ ਅਤੇ ਮੁਲਕ ਦੇ ਦੂਜੇ ਤਬਕਿਆਂ ਦੇ ਨਾਲ ੨ ਤਰੱਕੀ ਕਰ ਸਕੇ ।

**Shri Balram Dass Tandon :** Sir, I beg to move—

That question be now put.

**Mr. Deputy Speaker :** Question is—

That question be now put.

The Assembly then divided. .. { Ayes .. 18 ; Noes .. 52* }

*The motion was declared lost.*

AYES

(1) SardarAchhar Singh Chhina.
(2) Shri Attar Singh.
(3) Chaudhri Balbir Singh.
(4) Shri Balram Dass Tandon.
(5) Chaudhri Baru Ram.
(6) Shri Bharat Singh.
(7) Chaudhri Chander Bhan.
(8) Chaudhri Chhaju Ram.
(9) Chaudhri Dharam Singh Rathi.
(10) Kanwarani Jagdish Kaur.
(11) Shri Karam Chand.
(12) Shri Lajpat Rai.
(13) Shri Muni Lal.
(14) Shri Rup Singh 'Phul'.
(15) Chaudhri Sahi Ram Bishnoi.
(16) Shri Sher Singh.
(17) Shri Sis Ram.
(18) Pandit Shri Ram Sharma.

*Shri Sis Ram gave personal explanation on 19th February, 1958, that on this closure motion he voted on both the sides, by mistake, and that his vote be treated to have been recorded for the motion. It was accepted by the House.

## NOES

(1) Khan Abdul Ghaffar Khan.
(2) Shri Amar Nath Sharma.
(3) Shri Amar Nath Vidyalankar.
(4) Sardar Atma Singh.
(5) Sardar Balwant Singh.
(6) Sardar Bhag Singh (Ludhiana).
(7) Pandit Bhagirath Lall Shastri.
(8) Gyani Bakhtawar Singh Rai.
(9) Sardar Bhupinder Singh Mann.
(10) Chaudhri Chambel Singh.
(11) Sardar Chanda Singh.
(12) S. Charan Singh.
(13) Chaudhri Dasondha Singh.
(14) Sardar Dhanna Singh Gulshan.
(15) Rao Gajraj Singh.
(16) Bhagat Guran Dass Hans.
(17) Sardar Gurbanta Singh.
(18) Sardar Gurmit Singh 'Mit'.
(19) Sardar Harbans Singh.
(20) Shri Harbhagwan Maudgil.
(21) Sardar Harchand Singh.
(22) Sardar Harcharan Singh.
(23) Sardar Harguranad Singh.
(24) Shri Hari Ram.
(25) Shri Jagdish Chand.
(26) Sardar Jagir Singh 'Dard'.
(27) Sardar Karam Singh 'Kirti'.
(28) Shri Kesra Ram.
(29) Shri Kundan Lal.
(30) Shri Mani Ram.
(31) Sardar Mehar Singh.
(32) Thakur Mehar Singh.
(33) Shri Multan Singh.
(34) Sardar Narain Singh.
(35) Shri Nihal Singh.
(36) Dr. Parma Nand.
(37) Bakshi Partap Singh.
(38) Master Partap Singh.
(39) Sardar Partap Singh Kairon.
(40) Sardar Prem Singh 'Prem'.
(41) Sardar Pritam Singh Sahoke.
(42) Chaudhri Radha Krishan.
(43) Comrade Ram Chandra.
(44) Shri Paul Singh.
(45) Shri Ram Parkash.
(46) Shri Ran Singh.
(47) Shri Roshan Lal.
(48) Shri Shri Krishan Shastri.
(49) Sardar Sohan Singh.
(50) S. Udham Singh.
(51) Rai Raghuvir Singh.
(52) Shri Jit Ram.

ਸਾਹਮਣੇ ਰਖਦਾ ਹਾਂ । ਜਦੋਂ ਦੇਸ਼ ਆਜ਼ਾਦ ਨਹੀਂ ਸੀ ਹੋਇਆ ਤਾਂ ਅਸੀਂ ਆਪਣੇ ਮਨਾਂ ਵਿਚ ਕਈ ਪਰਕਾਰ ਦੇ ਨਕਸ਼ੇ ਬਣਾਉਂਦੇ ਸੀ ਕਿ ਆਜ਼ਾਦ ਹਿੰਦੁਸਤਾਨ ਵਿਚ ਕੁੱਲੀ, ਗੁਲੀ ਅਤੇ ਜੁੱਲੀ ਦਾ ਯੋਗ ਪ੍ਰਬੰਧ ਹੋਵੇਗਾ ਅਤੇ ਇਸ ਧਰਤੀ ਤੇ ਹਲ ਵਾਹੁਣ ਵਾਲੀ ਅਤੇ ਗਰੀਬ ਜਨਤਾ ਨੂੰ ਅਵਸਰ ਮਿਲੇਗਾ ਆਪਣੇ ਸੁਧਾਰ ਕਰਨ ਦਾ । Backward classes ਪਛੜੀਆਂ ਜਾਤੀਆਂ ਨੂੰ ਉੱਚਿਆਂ ਚੁਕਿਆ ਜਾਵੇਗਾ । Backward classes ਦੀ ਹਾਲਤ ਨੂੰ ਸੁਧਾਰਨ ਲਈ ਕਈ ਤਰ੍ਹਾਂ ਦੇ ਯਤਨ ਕਰਨ ਦੇ ਵਿਚਾਰ ਕੀਤੇ ਗਏ । Backward classes ਦੀ ਖਾਸ ਤੌਰ ਤੇ ਲਿਸਟ ਬਣਾਈ ਗਈ ਅਤੇ ਰਿਆਇਤਾਂ ਵੀ ਦਿਤੀਆਂ ਗਈਆਂ ਪਰ ਦੇਸ਼ ਦੀ ਜਨਤਾ ਦਾ ਬਹੁਤ ਸਾਰਾ ਹਿਸਾ ਅਜਿਹਾ ਹੈ ਜਿਸ ਨੂੰ ਇਹ ਅਹਿਸਾਸ ਹੀ ਨਹੀਂ ਹੋ ਸਕਿਆ ਕਿ ਦੇਸ਼ ਆਜ਼ਾਦ ਹੋ ਚੁਕਾ ਹੈ । ਦੇਸ਼ ਦੇ ਆਜ਼ਾਦ ਹੋਣ ਉਪ੍ਰੰਤ ਉਨ੍ਹਾਂ ਦੇ ਨਿਤਾ ਪ੍ਰਤੀ ਦੇ ਜੀਵਨ ਵਿਚ ਕੋਈ ਫਰਕ ਨਹੀਂ ਪਿਆ—ਅਜੇਹੀ ਆਜ਼ਾਦੀ ਦਾ ਕੀ ਫਾਇਦਾ ਕਿਉਂਕਿ —

ਜਬ ਹਮਾਰੇ ਚਮਨ ਕੀ ਕਲੀਆਂ ਹੀ ਸਬ ਮੁਰਝਾ ਗਈਂ
ਤੋ ਬਤਾ ਸੇਹਨੇ ਗੁਲਿਸਤਾਂ ਮੇਂ ਬਹਾਰ ਆਈ ਤੋ ਕਿਆ ।

ਆਜ਼ਾਦੀ ਦਾ ਅਹਿਸਾਸ ਕਰਾਣ ਲਈ ਜ਼ਰੂਰੀ ਹੈ ਕਿ ਉਨ੍ਹਾਂ ਦੀ ਰੋਟੀ ਦਾ ਮਸਲਾ ਹਲ ਕੀਤਾ ਜਾਵੇ । ਇਸ ਮਸਲੇ ਨੂੰ ਹਲ ਕਰਨ ਲਈ ਲਿਸਟਾਂ ਬਣਾਈਆਂ ਗਈਆਂ ਅਤੇ ਰਿਆਇਤਾਂ ਦੇਣੀਆਂ ਸ਼ੁਰੂ ਕੀਤੀਆਂ । ਇਸ ਦੇ ਨਾਲ ਹੀ ਸਮੇਂ ਸਮੇਂ ਸਿਰ ਸਹੂਲਤਾਂ ਦਿੱਤੀਆਂ ਜਾਂਦੀਆਂ ਰਹੀਆਂ ਅਤੇ ਇਹ ਯਤਨ ਕੀਤੇ ਜਾਂਦੇ ਰਹੇ ਹਨ ਕਿ ਸਭ ਪਛੜੀਆਂ ਸ਼੍ਰੇਣੀਆਂ ਨੂੰ ਯੋਗ ਸਹੂਲਤਾਂ ਦਿੱਤੀਆਂ ਜਾ ਸਕਣ।

ਅਜ ਗਿਆਨੀ ਜੀ ਨੇ ਜੋ ਮਤਾ ਹਾਊਸ ਦੇ ਸਾਹਮਣੇ ਰਖਿਆ ਹੈ ਇਹ ਰਾਏ ਸਿਖਾਂ ਬਾਰੇ ਹੈ । ਜੋ ਬਰਾਬਰ ਬਾਰਡਰ ਤੇ ਵਸਦੇ ਹਨ ਅਤੇ ਦੇਸ਼ ਦੇ ਰਾਖੇ ਤੇ ਪਹਿਰੇਦਾਰ ਹਨ। ਇਸ ਤਰ੍ਹਾਂ ਰਖਿਆ ਕਰਨ ਵਾਲਿਆਂ ਨੂੰ ਪੂਰੀਆਂ ਸਹੂਲਤਾਂ ਦੇਣੀਆਂ ਵੀ ਬਣਦੀਆਂ ਹਨ । ਉਹ ਸਦਾ ਤੋਂ ਪਛੜੇ ਰਹੇ ਹਨ ਇਸ ਲਈ deserve ਕਰਦੇ ਹਨ ਤੇ ਹੱਕਦਾਰ ਹਨ ਕਿ ਉਨ੍ਹਾਂ ਨੂੰ ਸਹੂਲਤਾਂ backward classes ਵਾਲੀਆਂ ਦਿੱਤੀਆਂ ਜਾਣ । ਉਨ੍ਹਾਂ ਨਾਲ ਪਿਛਲੇ ਦਸ ਸਾਲ ਤੋਂ ਇਨਸਾਫ ਨਹੀਂ ਹੁੰਦਾ ਰਿਹਾ ਹੈ । ਕਈ ਕਮਿਊਨਿਸਟ ਆਦਿ ਪਾਰਟੀਆਂ ਨੇ ਉਨ੍ਹਾਂ ਨੂੰ ਗਲਤ ਰਸਤੇ ਤੇ ਲਾਇਆ ।

ਕਈ ਥਾਂ ਤੇ ਬੈਠੇ ਮਾਲਕਾਂ ਨੂੰ ਕਿਸਾਨਾਂ ਨੇ ਹਿੱਸੇ ਨਹੀਂ ਦਿੱਤੇ, ਇਸ ਦਾ ਨਤੀਜਾ ਇਹ ਨਿਕਲਿਆ ਕਿ ਉਹ ਕਾਨੂੰਨ ਦੀ ਜ਼ਦ ਵਿਚ ਆ ਗਏ । ਕਿਉਂਕਿ ਜੋ ਮਾਲਕ ਨੂੰ ਹਿੱਸਾ ਨਹੀਂ ਦਿੰਦਾ ਉਹ ਮੁਜ਼ਾਰਾ ਇਸ ਤਰ੍ਹਾਂ ਬੇਦਖਲ ਹੋ ਜਾਂਦਾ ਹੈ । ਇਸ ਤਰ੍ਹਾਂ ਅੱਜ ਹਜ਼ਾਰਾਂ ਦੀ ਤਾਦਾਦ ਵਿਚ ਇਹ ਲੋਕ ਆਪਣੇ ਘਰ ਛੱਡ ਕੇ ਅਲਵਰ ਅਤੇ ਨੈਨੀਤਾਲ ਵਿਚ ਜਾ ਕੇ ਅਬਾਦ ਹੋਏ ਅਤੇ ਮਜਬੂਰ ਹੋ ਗਏ । ਗਿਆਨੀ ਜੀ ਨੇ ਜੋ ਰੈਜ਼ੋਲੀਊਸ਼ਨ ਪੇਸ਼ ਕੀਤਾ ਹੈ ਮੈਂ ਉਸ ਦੇ ਹੱਕ ਵਿਚ ਬੋਲਣ ਲਈ ਖੜਾ ਹੋਇਆ ਹਾਂ । ਭਾਵੇਂ ਹੋਰ ਵੀ ਇਸ ਤਰ੍ਹਾਂ

ਵੀ ਕਰ ਲਿਆ ਹੈ । ਬਹੁਤ ਸਾਰੀਆਂ ਜ਼ਾਤਾਂ ਛੀਂਬੇ, ਤਰਖਾਣ, ਲੋਹਾਰ, ਸੱਕੇ ਆਦਿ ਹਨ ਜਿਨ੍ਹਾਂ ਦੀ ਹਾਲਤ ਬਹੁਤ ਕਾਬਲੇ ਰਹਿਮ ਹੈ । ਸਰਦਾਰ ਕਰਤਾਰ ਸਿੰਘ ਜੀ ਦੀਵਾਨਾ ਨੇ ਵੀ ਇਸ ਕਿਸਮ ਦਾ ਇਕ ਸੁਝਾਓ ਹਾਊਸ ਦੇ ਸਾਹਮਣੇ ਰੱਖਿਆ ਹੈ ਕਿ 5 ਏਕੜ ਤੋਂ ਘਟ ਜ਼ਮੀਨ ਵਾਲੇ ਨੂੰ ਵੀ ਉਹ ਹੀ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਜੋ ਇਕ ਬੈਕਵਰਡ ਕਲਾਸਿਜ਼ ਨੂੰ ਦਿੱਤੀਆਂ ਜਾਂਦੀਆਂ ਹਨ । ਮੈਨੂੰ ਉਨ੍ਹਾਂ ਦੇ ਸੁਝਾਓ ਨਾਲ ਵੀ ਹਮਦਰਦੀ ਹੈ ਅਤੇ ਮੈਂ ਇਸ ਦੀ ਲਫਜ਼ ਬਲਫਜ਼ ਤਾਈਦ ਕਰਦਾ ਹਾਂ । ਇਨ੍ਹਾਂ ਪਿੰਡਾਂ ਵਿਚ ਰਹਿਣ ਵਾਲੇ ਲੋਕਾਂ ਦੇ ਚੰਗੇ ਮਕਾਨ ਨਹੀਂ ਹਨ । ਚੰਗਾ ਖਾਣ ਪੀਣ ਨੂੰ ਨਹੀਂ ਮਿਲਦਾ । ਇਨ੍ਹਾਂ 2-3 ਏਕੜ ਜ਼ਮੀਨ ਦੇ ਮਾਲਕਾਂ ਤੇ ਬੇ-ਜ਼ਮੀਨ ਕਿਸਾਨਾਂ ਦੀ ਵੀ ਇਹੋ ਜਿਹੀ ਹਾਲਤ ਹੈ ਜਿਹੜੀ ਕਿ ਇਨ੍ਹਾਂ ਰਾਏ ਸਿੱਖਾਂ ਦੀ ਹੈ । ਸਰਕਾਰ ਵਲੋਂ ਇਨ੍ਹਾਂ ਨੂੰ ਉੱਚਾ ਚੁਕਣ ਲਈ ਕੋਈ ਯਤਨ ਨਹੀਂ ਹੋਇਆ । ਨਾ ਇਨ੍ਹਾਂ ਪਾਸ ਚੰਗੇ ਹਵਾਦਾਰ ਮਕਾਨ ਹਨ, ਨਾ ਉਨ੍ਹਾਂ ਮਕਾਨਾਂ ਵਿਚ ਕੋਈ ਰੋਸ਼ਨਦਾਨ ਹੈ, ਨਾ ਕੋਈ ਇਨ੍ਹਾਂ ਦੀਆਂ ਗਲੀਆਂ ਪੱਕੀਆਂ ਹਨ । ਬੀਮਾਰੀਆਂ ਦੀ ਪਕੜ ਵਿਚ ਇਹ ਆਪਣਾ ਗੁਜ਼ਾਰਾ ਕਰਦੇ ਹਨ । ਦਵਾਈ ਮਿਲਦੀ ਨਹੀਂ । ਇਸ ਤੋਂ ਇਲਾਵਾ ਇਹ ਲੋਕ ਮੇਹਨਤ ਮਜ਼ਦੂਰੀ ਕਰਕੇ ਜੋ ਕੁਝ ਵੀ ਪੈਦਾ ਕਰਦੇ ਹਨ ਜਦੋਂ ਵੀ ਮੰਡੀਆਂ ਵਿਚ ਜਾਂਦੇ ਹਨ, ਅਸੀਂ ਦੇਖਦੇ ਹਾਂ ਕਿ ਉਨ੍ਹਾਂ ਦੀ ਪੈਦਾਵਾਰ ਤੇ ਵੱਟਾ ਲਾਇਆ ਜਾਂਦਾ ਹੈ ਅਤੇ ਪੰਜ ਪੰਜ ਰੁਪਏ ਤਕ ਬੋਲੀ ਤੋੜ ਕੇ ਭਾ ਘਟਾ ਦਿੱਤਾ ਜਾਂਦਾ ਹੈ । ਇਨ੍ਹਾਂ ਦੀ ਹਾਲਤ ਦਾ ਕੋਈ ਖਿਆਲ ਨਹੀਂ ਰੱਖਿਆ ਜਾਂਦਾ ਕੋਈ ਪਰਵਾਹ ਨਹੀਂ ਕੀਤੀ ਜਾਂਦੀ, ਸਗੋਂ ਆਪਣੀਆਂ ਤਜੋਰੀਆਂ ਭਰਨ ਦੀ ਕੋਸ਼ਸ਼ ਕੀਤੀ ਜਾਂਦੀ ਹੈ । ਇਨ੍ਹਾਂ ਲੋਕਾਂ ਨੂੰ ਇਤਨੀਆਂ ਵੀ ਸਹੂਲਤਾਂ ਨਹੀਂ ਹਨ ਕਿ ਜਦੋਂ ਇਹ ਲੋਕ ਪਿੰਡਾਂ ਤੋਂ ਗ਼ੱਲਾ ਲੈ ਕੇ ਆਉਂਦੇ ਹਨ ਤਾਂ ਸੜਕਾਂ ਥਾਂ ਥਾਂ ਤੋਂ ਟੁੱਟੀਆਂ ਹੋਈਆਂ ਹੁੰਦੀਆਂ ਹਨ । ਬੜੀਆਂ ਮੁਸ਼ਕਲਾਂ ਨਾਲ ਮੰਡੀਆਂ ਵਿਚ ਪਹੁੰਚਦੇ ਹਨ, ਜਿੱਥੇ ਇਨ੍ਹਾਂ ਨੂੰ ਇਨ੍ਹਾਂ ਦੇ ਗ਼ੱਲੇ ਦੀ ਪੂਰੀ ਕੀਮਤ ਵੀ ਨਹੀਂ ਮਿਲਦੀ । ਟੈਕਸ ਇਨ੍ਹਾਂ ਤੇ ਪੈਂਦੇ ਹਨ । ਜਦੋਂ ਸਕੂਲ ਬਣਾਉਣ ਦੀ ਵਾਰੀ ਆਉਂਦੀ ਹੈ ਤਾਂ ਜ਼ਿਆਦਾ ਉਹ ਸ਼ਹਿਰੀਆਂ ਦੇ ਹਿੱਸੇ ਵਿਚ ਆ ਜਾਂਦੇ ਹਨ । 1949 ਵਿਚ ਇਕ ਮਤਾ ਵੀ ਪਾਸ ਕੀਤਾ ਗਿਆ ਸੀ ਕਿ ਇਨ੍ਹਾਂ ਲਈ ਨੌਕਰੀਆਂ ਰੀਜ਼ਰਵ ਕਰ ਦਿੱਤੀਆਂ ਜਾਣ, ਕਿਉਂਕਿ ਦਿਹਾਤੀਆਂ ਲਈ ਪੜ੍ਹਾਈ ਲਈ ਇਤਨੀਆਂ ਸਹੂਲਤਾਂ ਨਹੀਂ ਹਨ ਸ਼ਹਿਰੀਆਂ ਦੇ ਮੁਕਾਬਲੇ ਵਿਚ ਕਿ ਉਹ ਇਨ੍ਹਾਂ ਨਾਲ compete ਕਰ ਸਕਣ । ਇਸ ਲਈ ਮੈਂ ਕਾਂਗਰਸ ਸਰਕਾਰ ਨੂੰ ਅਤੇ ਸਮੇਂ ਦੀ ਹਕੂਮਤ ਨੂੰ ਪਿੰਡਾਂ ਦੀ ਪਛੜੀ ਜਨਤਾ ਲਈ ਇਨਸਾਫ ਕਰਨ ਲਈ ਬੇਨਤੀ ਕਰਾਂਗਾ । ਐਸੀਆਂ ਬਹੁਤ ਘਟ ਮਿਸਾਲਾਂ ਮਿਲਦੀਆਂ ਹਨ ਕਿ ਉਹ ਸ਼ਹਿਰੀਆਂ, ਤੱਰਕੀਯਾਫਤਾ ਲੋਕਾਂ ਨਾਲ compete ਕਰ ਸਕਣ । ਬਹੁਤ ਥੋੜੇ ਲੋਕ ਪੇਂਡੂ ਹਨ ਜਿਹੜੇ I. A. S. ਤੇ ਹੋਰ ਮੁਕਾਬਲਿਆਂ ਵਿਚ ਸਫਲ ਹੁੰਦੇ ਹਨ । ਪੇਂਡੂ

6-00 p.m.

ਤੇ ਛੋਟੀ ਜਾਤੀਆਂ ਦੇ ਥਰਡ ਡਿਵੀਜ਼ਨ ਲੈਣ ਵਾਲੇ ਹੁੰਦੇ ਹਨ ਉਹ ਸ਼ਹਿਰਾਂ ਦੇ first division ਵਾਲੇ ਬੱਚਿਆਂ ਦੇ ਨਾਲ compete ਨਹੀਂ ਕਰ ਸਕਦੇ ।

ਪੇਂਡੂ ਜਨਤਾ ਨੂੰ ਪਛੜੇ ਲੋਕ ਸਮਝਕੇ ਉਨ੍ਹਾਂ ਦੀ ਅਬਾਦੀ ਮੁਤਾਬਕ 60 ਫੀ ਸਦੀ ਸੀਟਾਂ ਰਾਖਵੀਆਂ ਕਰਨ ਬਾਰੇ ਭਾਰਗੋ ਵਜ਼ਾਰਤ ਵੇਲੇ ਅਸੈਂਬਲੀ ਨੇ ਜੋ ਮਤਾ ਪਹਿਲਾਂ ਪਾਸ

[ ਸਰਦਾਰ ਗੁਰਮੀਤ ਸਿੰਘ ਮੀਤ]

ਕੀਤਾ ਸੀ ਉਸ ਤੇ ਅਮਲ ਹੋਣਾ ਚਾਹੀਦਾ ਹੈ । ਉਹ ਹਾਲੇ ਤਾਈਂ ਅਮਲ ਵਿਚ ਨਹੀਂ ਆਇਆ ।

*(At this stage Chaudhari Sri Chand, a member of the panel of Chairmen occupied the Chair.)*

ਚੇਅਰਮੈਨ ਸਾਹਿਬ, ਮੈਂ ਇਸ resolution ਦੇ ਭਾਵ ਨੂੰ ਮੁਖ ਰਖਦੇ ਹੋਏ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਰਾਏ ਸਿੱਖ ਜਾਂ ਛੋਟੀ ਜਾਤੀਆਂ ਵਾਲੇ ਲੋਕਾਂ ਦੀ ਭੈੜੀ ਹਾਲਤ ਨੂੰ ਵੇਖ ਕੇ ਉਨ੍ਹਾਂ ਦੀ ਤਕਲੀਫਾਂ ਨੂੰ ਦੂਰ ਕੀਤਾ ਜਾਏ ।

ਉਨ੍ਹਾਂ ਦਾ economic status ਅਤੇ ਆਰਥਕ ਹਾਲਾਤ ਅਜੇਹੇ ਹਨ ਕਿ ਪਿੰਡਾਂ ਦੀ ਜਨਤਾ ਭਾਵੇਂ ਉਹ ਰਾਏ ਸਿੱਖਾਂ ਦੀ ਬੱਚੀ ਹੈ ਭਾਵੇਂ ਕੋਈ ਹੋਰ ਉਸ ਦੀ ਹਾਲਤ ਇਹ ਹੈ ਕਿ ਬਾਜ਼ਾਰ ਦਾ ਮੁੱਲ ਦਾ ਕਪੜਾ ਕਦੇ ਨਸੀਬ ਨਹੀਂ ਹੋਇਆ । ਪੰਜਾਬ ਦੀ ਹੀਰ ਆਪਣੇ ਰਾਂਝਨ ਨੂੰ ਤਰਸੇਵੇਂ ਭਰੀ ਰੀਝ ਨਾਲ ਲੋਕ ਗੀਤਾਂ ਵਿਚ ਇਉਂ ਕਹਿੰਦੀ ਸੁਣੀਂਦੀ ਹੈ ਕਿ—

"ਖਦਰ ਖੁਭਦਾ ਸਰੀਰ ਵਿਚ ਜਾਵੇ, ਕੁੜਤੀ ਸਵਾਦੇ ਵੇਲ ਦੀ" ।

ਉਨ੍ਹਾਂ ਦੀ ਇਤਨੀ ਬੁਰੀ ਹਾਲਤ ਹੈ ਕਿ ਬਜਾਰੀ ਕਪੜਾ ਤਕ ਦੇਖਣ ਨੂੰ ਨਸੀਬ ਨਹੀਂ ਹੁੰਦਾ। ਸੇਮ, ਗੜਿਆਂ ਤੇ ਹੜ੍ਹਾਂ ਦੇ ਕਾਰਨ ਸਮਾਂ ਨਹੀਂ ਲੰਘਦਾ। ਜਦ ਆਮਦਨ ਤੇ ਪੈਦਾਵਾਰ ਘੱਟ ਹੋ ਜਾਂਦੀ ਹੈ ਤਾਂ ਆਪਣੀ ਘਰ ਵਾਲੀ ਦੀ ਜ਼ੇਵਰਾਤ ਦੀ ਮੰਗ ਤੇ ਇਸ ਤਰ੍ਹਾਂ ਦਿਲ ਭਰਕੇ ਮਜਬੂਰ ਇਉਂ ਕਹਿੰਦਾ ਹੈ ਕਿ—

"ਉਤੋਂ ਲੰਗਦੇ ਸਮੇਂ ਨਹੀਂ ਬੱਲੀਏ,
ਤੈਨੂੰ ਨੱਕ ਕੰਨ ਦੀ ਬਣੀ" ।

ਸੋ ਜਨਾਬ, ਇਹ ਹਾਲਤ ਹੈ ਉਨ੍ਹਾਂ ਦੀ ਕਿ ਉਹ ਆਪਣੇ ਬੱਚਿਆਂ ਨੂੰ ਚੰਗਾ ਖਿਲਾ ਪਿਲਾ ਤੇ ਪੜ੍ਹਾ ਨਹੀਂ ਸਕਦੇ । ਇਸ ਲਈ ਮੈਂ ਸਰਕਾਰ ਅੱਗੇ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੀ ਹਾਲਤ ਸੁਧਾਰਨ ਲਈ ਪਛੜੀਆਂ ਜਾਤੀਆਂ ਵਾਲੇ ਹਕ, ਬੇ-ਜ਼ਮੀਨ ਕਿਸਾਨਾਂ ਤੇ ਪੰਜ ਏਕੜ ਤੋਂ ਘੱਟ ਜ਼ਮੀਨ ਵਾਲੇ ਮਾਲਕਾਂ ਤੇ ਮੁਜਾਰਿਆਂ ਨੂੰ ਦਿੱਤੇ ਜਾਣ । ਇਹ ਸ਼ਲਾਘਾਯੋਗ ਕਦਮ ਹੋਵੇਗਾ....

**ਸਰਦਾਰ ਭੁਪਿੰਦਰ ਸਿੰਘ ਮਾਨ :** ਕੀ ਜਨਾਬ, ਜੋ ਮੇਰੇ ਦੋਸਤ ਨੇ 'ਬਲੀਏ' ਲਫ਼ਜ਼ ਇਸਤੇਮਾਲ ਕੀਤਾ ਹੈ ਉਹ parliamentary ਹੈ ?

**Mr. Deputy Speaker:** मैं खुद 'बलिये' लफज़ का मानी नहीं जानता । (हंसी)
(I do not myself know the meaning of the word 'बलिये')

**ਸਰਦਾਰ ਗੁਰਮੀਤ ਸਿੰਘ ਮੀਤ :** ਇਸ ਲਈ ਮੈਂ ਇਹ ਕਹਾਂਗਾ ਜਿਵੇਂ ਕਿ ਮਾਨ ਸਾਹਿਬ ਨੇ ਦੀਵਾਨਾ ਸਾਹਿਬ ਦੀ ਤਜਵੀਜ਼ਾਂ ਦਾ ਜਵਾਬ ਦਿੰਦੇ ਹੋਏ ਕਿਹਾ ਸੀ ਕਿ ਜਦ ਕਿਸੇ ਦਾ ਬੱਚਾ I.A.S. ਹੋ ਜਾਂਦਾ ਹੈ ਫਿਰ ਉਸ ਨੂੰ ਕੀ ਲੋੜ ਹੈ ਅਤੇ ਹਕ ਹੈ ਕਿ ਉਹ

ਸਹੂਲਤਾਂ ਹਾਸਿਲ ਕਰੇ, ਮੈਂ ਇਹ ਬੇਨਤੀ ਕਰਦਾ ਹਾਂ ਕਿ ਜਦ ਕੋਈ ਹਰੀਜਨ I. A. S. ਵਿਚ select ਹੋ ਜਾਂਦਾ ਹੈ ਤਾਂ ਉਸਨੂੰ ਕੀ ਹੱਕ ਰਹਿੰਦਾ ਹੈ ਕਿ ਉਹ ਬੱਚਿਆਂ ਦੀ ਫੀਸ ਮਾਫ ਕਰਾਵੇ ।

ਅੰਤ ਵਿਚ, ਮੈਂ ਗਿਆਨੀ ਬਖਤਾਵਰ ਸਿੰਘ ਦੇ resolution ਦੀ support ਕਰਦਾ ਹਾਂ ਔਰ ਅਰਜ਼ ਕਰਦਾ ਹਾਂ ਕਿ ਜਿਹੜੀਆਂ ਛੋਟੀਆਂ ਜਾਤੀਆਂ ਹਨ ਅਤੇ ਬੇ-ਜ਼ਮੀਨ ਕਿਸਾਨ ਅਤੇ ਜਿਹੜੇ ਲੋਕ ਪੰਜ ਜਾਂ ਪੰਜ ਏਕੜ ਤੋਂ ਘੱਟ ਜ਼ਮੀਨ ਦੇ ਮਾਲਿਕ ਜਾਂ ਮੁਜ਼ਾਰੇ ਹਨ ਉਨ੍ਹਾਂ ਨੂੰ backward classes ਵਿਚ ਸ਼ਾਮਿਲ ਕਰ ਦਿੱਤਾ ਜਾਏ ਔਰ ਜਿਹੜਾ resolution ਪਹਿਲੇ ਪਾਸ ਹੋ ਚੁਕਿਆ ਹੈ ਉਸ ਤੇ ਅਮਲ ਕੀਤਾ ਜਾਏ । ਅਤੇ 3rd division ਵਾਲਿਆਂ ਦਾ 3rd division ਵਾਲਿਆਂ ਨਾਲ ਹੀ ਮੁਕਾਬਲਾ ਕਰਵਾਉਣ ਲਈ ਮੌਕਾ ਦਿਤਾ ਜਾਵੇ ।

**ਸਰਦਾਰ ਆਤਮਾ ਸਿੰਘ** (ਸੁਲਤਾਨਪੁਰ) : ਮੈਂ, ਜਨਾਬ ਚੇਅਰਮੈਨ ਸਾਹਿਬ, ਗਿਆਨੀ ਬਖਤਾਵਰ ਸਿੰਘ ਜੀ ਨੇ ਜਿਹੜਾ Resolution ਪੇਸ਼ ਕੀਤਾ ਹੈ ਉਸਦੀ ਹਿਮਾਇਤ ਕਰਨ ਲਈ ਖੜਾ ਹੋਇਆ ਹਾਂ ।

ਸੰਨ 1947 ਤੋਂ ਪਹਿਲਾਂ ਇਹ ਜਾਤੀਆਂ ਦਰਿਆਵਾਂ ਦੇ ਕੰਢੇ ਵਸਦੀਆਂ ਸਨ । ਹੁਣ ਹਿੰਦੁਸਤਾਨ ਆਜ਼ਾਦ ਹੋ ਗਿਆ , ਫੇਰ ਵੀ ਇਨ੍ਹਾਂ ਨੂੰ ਦਰਿਆ ਜਾ Border ਉਤੇ ਆਬਾਦ ਕੀਤਾ ਗਿਆ ਹੈ ।

ਇਨ੍ਹਾਂ ਦੀ ਅੱਜ ਵੀ ਇਹ ਹਾਲਤ ਹੈ ਕਿ ਇਹ ਬੜੇ ਗਰੀਬ ਹਨ ਅਤੇ ਵਾਣ ਵੱਟ ਕੇ ਆਪਣਾ ਗੁਜ਼ਾਰਾ ਕਰਦੇ ਹਨ । ਕੁਝ ਜਾਤੀਆਂ ਨੂੰ scheduled caste ਵਿਚ ਸ਼ਾਮਿਲ ਕੀਤਾ ਗਿਆ ਹੈ । ਮੈਂ ਕਹੂੰਗਾ ਕਿ ਜੇ ਉਨ੍ਹਾਂ ਦੇ ਮੁਕਾਬਲੇ ਵਿਚ ਰਾਏ ਸਿੱਖਾਂ ਦੀ ਹਾਲਤ ਦੇਖੀ ਜਾਵੇ ਤਾਂ ਪਤਾ ਚਲੇਗਾ ਕਿ ਇਨ੍ਹਾਂ ਨਾਲੋਂ ਰਾਏ ਸਿੱਖਾਂ ਦੀ ਹਾਲਤ ਬੜੀ ਭੈੜੀ ਹੈ । ਜਿਵੇਂ ਕਿ ਸਰਦਾਰ ਗੁਰਮੀਤ ਸਿੰਘ ਨੇ ਦਸਿਆ ਹੈ, ਪੰਜਾਬ ਸਰਕਾਰ ਨੇ ਇਕ ਕਮੇਟੀ ਮੁਕੱਰਰ ਕੀਤੀ ਸੀ ਉਸ ਦੀ ਜਦ Report ਆਈ ਤਾਂ ਉਸ ਵਿੱਚ 32 ਜਾਤੀਆਂ ਨੂੰ backward classes ਵਿਚ ਸ਼ਾਮਿਲ ਕਰਨ ਦੀ ਸਿਫਾਰਸ਼ ਕੀਤੀ ਸੀ । ਭਾਰਤ ਸਰਕਾਰ ਨੇ ਆਪਣੇ ਇਕ order ਵਿਚ ਜਦ ਕਿ ਉਨ੍ਹਾਂ ਦਾ ਮੁਕੱਰਰ ਕਰਦਾ ਕਮਿਸ਼ਨ ਇਥੇ ਆਇਆ ਔਰ ਪੰਜਾਬ ਦੇ ਸਾਰੇ ਜ਼ਿਲਿਆਂ ਵਿਚ ਦੌਰਾ ਕੀਤਾ ਉਸ ਵੇਲੇ 88 ਜਾਤੀਆਂ ਨੂੰ backward ਕਰਾਰ ਦੇਣ ਦੀ ਸਿਫ਼ਾਰਿਸ਼ ਕੀਤੀ ਸੀ । ਉਸ ਵੇਲੇ ਭਾਰਤ ਸਰਕਾਰ ਨੇ ਇਹ ਕਿਹਾ ਸੀ ਕਿ ਇਨ੍ਹਾਂ ਨੂੰ 10 ਸਾਲ ਤਕ ਰਿਆਇਤਾਂ ਦੇ ਕੇ ਬਰਾਬਰ ਲਿਆਉਣਾ ਚਾਹੀਦਾ ਹੈ । ਪਰ ਪੰਜਾਬ ਸਰਕਾਰ ਨੇ ਉਨ੍ਹਾਂ ਸਿਫਾਰਸ਼ਾਂ ਨੂੰ ਵਰਤੋਂ ਵਿਚ ਨਹੀਂ ਲਿਆਂਦਾ । ਤੇ ਜਨਾਬ, ਮੇਰੀ ਸਮਝ ਵਿਚ ਨਹੀਂ ਆਉਂਦਾ ਕਿ ਭਾਰਤ ਸਰਕਾਰ ਨੇ ਜਦ 29-1-53 ਨੂੰ Backward Commission ਮੁਕੱਰਰ ਕੀਤਾ ਤਾਂ ਇਨ੍ਹਾਂ ਨੇ ਉਨ੍ਹਾਂ ਜਾਤੀਆਂ ਦੀ ਬਾਵਜੂਦ ਭਾਰਤ ਸਰਕਾਰ ਦੇ ਮੁਕੱਰਰ ਕਰਦਾ ਕਮਿਸ਼ਨ ਦੀ ਸਿਫਾਰਸ਼ ਦੇ, ਤਾਦਾਦ ਘਟ ਕਰ ਦਿੱਤੀ ਹੈ । ਇਸ ਲਈ ਮੈਂ ਸਰਕਾਰ ਨੂੰ ਇਹ ਬੇਨਤੀ ਕਰਦਾ ਹਾਂ ਕਿ ਰਾਏ ਸਿੱਖਾਂ ਨੂੰ backward classes ਵਿੱਚ ਸ਼ਾਮਿਲ ਕੀਤਾ ਜਾਏ ਅਤੇ ਜਿਹੜੀ ਸਿਫ਼ਾਰਸ਼ Central Backward Commission ਨੇ 88 ਜਾਤੀਆਂ ਨੂੰ ਸ਼ਾਮਿਲ ਕਰਨ ਦੀ ਕੀਤੀ ਹੈ ਉਹ ਹੂਬਹੂ imple-

[ ਸਰਦਾਰ ਆਤਮਾ ਸਿੰਘ ]

ment ਕੀਤੀ ਜਾਏ । ਅਜਿਹਾ ਕਰਨ ਨਾਲ ਸਮਾਜ ਇਕੋ ਜਿਹਾ ਬਣ ਜਾਏਗਾ ਜਿਵੇਂ ਕਿ ਤਕਰੀਰਾਂ ਵਿੱਚ ਬਾਰ ਬਾਰ ਆਖਿਆ ਜਾਂਦਾ ਹੈ । ਮੈਂ ਗਿਆਨੀ ਬਖਤਾਵਰ ਸਿੰਘ ਜੀ ਦੇ Resolution ਦੀ ਅੰਤ ਵਿਚ ਪ੍ਰੋੜ੍ਹਤਾ ਕਰਦਾ ਹਾਂ ।

**ਜ਼ਰਾਇਤ ਅਤੇ ਜੰਗਲਾਤ ਮੰਤਰੀ** (ਸਰਦਾਰ ਗੁਰਬੰਤਾ ਸਿੰਘ) : ਪ੍ਰਧਾਨ ਜੀ, ਇਹ ਜਿਹੜਾ Resolution ਗਿਆਨੀ ਬਖਤਾਵਰ ਸਿੰਘ ਨੇ ਪੇਸ਼ ਕੀਤਾ ਹੈ ਕਿ ਰਾਏ ਸਿੱਖਾਂ ਨੂੰ ਪਸਮਾਂਦਾ ਜਾਤੀਆਂ ਵਿਚ ਸ਼ਾਮਿਲ ਕੀਤਾ ਜਾਵੇ, ਉਸ Resolution ਤੇ ਕਾਫੀ ਬਹਿਸ ਹੋਈ ਹੈ । ਕਾਫੀ ਸੱਜਨਾਂ ਨੇ ਮੁਖਾਲਫਤ ਕੀਤੀ ਔਰ ਬਹੁਤ ਸਾਰੇ ਸੱਜਨਾਂ ਨੇ ਇਸ ਦੀ ਹਮਾਇਤ ਕੀਤੀ ਹੈ ਕਿ ਇਨ੍ਹਾਂ ਰਾਏ ਸਿੱਖਾਂ ਨੂੰ ਪਸਮਾਂਦਾ ਬਰਾਦਰੀ ਦੀ List ਵਿੱਚ ਸ਼ਾਮਿਲ ਕੀਤਾ ਜਾਵੇ ।

ਇਹ ਗੱਲ ਬੜੀ ਦੇਰ ਦੀ ਚਲਦੀ ਆ ਰਹੀ ਹੈ ਕਿ ਰਾਏ ਸਿੱਖਾਂ ਨੂੰ ਪਸਮਾਂਦਾ ਬਰਾਦਰੀਆਂ ਵਿਚ ਸ਼ਾਮਿਲ ਕੀਤਾ ਜਾਵੇ ਜਾਂ ਨਾ ਕੀਤਾ ਜਾਵੇ । ਕੁਝ ਸਜਣਾਂ ਨੇ ਪਸਮਾਂਦਾ ਬਰਾਦਰੀਆਂ ਦੀ ਇਹ definition ਦਿਤੀ ਹੈ ਕਿ ਜਿਹੜੇ ਲੋਕ ਗਰੀਬ ਹੋ ਜਾਣ ਉਨ੍ਹਾਂ ਨੂੰ ਪਸਮਾਂਦਾ ਬਰਾਦਰੀਆਂ ਵਿਚ ਸ਼ਾਮਲ ਸਮਝ ਲੈਣਾ ਚਾਹੀਦਾ ਹੈ । ਮੈਂ ਆਪਣੇ ਉਨ੍ਹਾਂ ਵੀਰਾਂ ਦੇ ਨਾਲ ਸਹਿਮਤ ਨਹੀਂ ਹਾਂ । ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਪਸਮਾਂਦਾ ਬਰਾਦਰੀਆਂ ਗਰੀਬੀ ਨਾਲ ਨਹੀਂ ਬਣਦੀਆਂ । ਇਹ ਤਾਂ ਹਿੰਦੁਸਤਾਨ ਦੇ ਵਿਚ ਕੁਝ ਐਸੀਆਂ ਜਾਤੀਆਂ ਹਨ ਜਿਨ੍ਹਾਂ ਨੂੰ ਹਿੰਦੁਸਤਾਨ ਦੀ ਸਮਾਜ ਨੇ ਹਜ਼ਾਰਾਂ ਸਾਲਾਂ ਤੋਂ ਪਿਛੇ ਸੁਟੀ ਰਖਿਆ ਸੀ ਔਰ ਕਿਸੇ ਵੀ ਕੰਮ ਦੇ ਵਿਚ ਇਨ੍ਹਾਂ ਨੂੰ ਹਿੱਸਾ ਲੈਣ ਦਾ ਅਧਿਕਾਰ ਨਹੀਂ ਸੀ । ਇਨ੍ਹਾਂ ਵਿਚੋਂ ਕੁਝ ਬਰਾਦਰੀਆਂ ਸ਼ਿਡਿਊਲਡਕਾਸਟ ਲਿਖਿਆਂ ਗਈਆਂ ਹਨ । ਇਨ੍ਹਾਂ ਨੂੰ ਕੁਛ ਜੁਦਾ ਹੱਕ ਮਿਲੇ ਹੋਏ ਹਨ । ਇਨ੍ਹਾਂ ਦੇ ਵਾਸਤੇ ਚੰਦ ਸੀਟਾਂ ਅਸੈਂਬਲੀ ਦੀਆਂ ਰਿਜ਼ਰਵ ਕੀਤੀਆਂ ਹੋਈਆਂ ਹਨ । ਏਸੇ ਤਰ੍ਹਾਂ ਪਾਰਲੀਮੈਂਟ ਵਿਚ, ਮਿਊਨਿਸੀਪਲ ਕਮੇਟੀਆਂ ਵਿਚ, ਡਿਸਟ੍ਰਿਕਟ ਬੋਰਡਾਂ ਵਿਚ ਅਤੇ ਪੰਚਾਇਤਾਂ ਦੇ ਵਿਚ ਇਨ੍ਹਾਂ ਲੋਕਾਂ ਲਈ ਸੀਟਾਂ ਰਿਜ਼ਰਵ ਕੀਤੀਆਂ ਹੋਈਆਂ ਹਨ । ਇਸ ਤੋਂ ਇਲਾਵਾ ਇਨ੍ਹਾਂ ਨੂੰ ਹੋਰ ਵੀ ਬਹੁਤ ਸਾਰੀਆਂ ਰਿਆਇਤਾਂ ਸਾਡੀ ਪੰਜਾਬ ਸਰਕਾਰ ਨੇ ਔਰ ਹਿੰਦ ਸਰਕਾਰ ਨੇ ਦਿੱਤੀਆਂ ਹੋਈਆਂ ਹਨ । ਇਸ ਗੱਲ ਨੂੰ ਮੇਰੇ ਸਾਰੇ ਵੀਰ ਜਾਣਦੇ ਹਨ । ਇਸ ਤੋਂ ਬਿਨਾਂ, ਪ੍ਰਧਾਨ ਜੀ, ਕੁਝ ਬਰਾਦਰੀਆਂ ਐਸੀਆਂ ਹਨ ਜਿਹੜੀਆਂ ਵੈਸੇ ਹੀ ਸ਼ੁਰੂ ਤੋਂ ਗਰੀਬ ਹਨ ਕਿਉਂਕਿ ਉਨ੍ਹਾਂ ਦੇ ਪੇਸ਼ੇ ਐਸੇ ਸਨ ਜਿਨ੍ਹਾਂ ਦੇ ਕਾਰਨ ਉਹ ਅਮੀਰ ਨਹੀਂ ਸੀ ਬਣ ਸਕਦੇ । ਮਿਸਾਲ ਦੇ ਤੌਰ ਤੇ ਜਿਸ ਤਰ੍ਹਾਂ ਮੋਚੀ ਹਨ, ਧੋਬੀ, ਨਾਈ, ਲੁਹਾਰ ਔਰ ਦਰਜ਼ੀ ਵਗ਼ੈਰਾ ਹਨ । ਇਨ੍ਹਾਂ ਬਰਾਦਰੀਆਂ ਨੂੰ ਬੈਕਵਰਡ ਕਰਾਰ ਦਿੱਤਾ ਗਿਆ ਹੈ । ਅਜਿਹੀਆਂ ਬਰਾਦਰੀਆਂ ਦੀ ਗਿਣਤੀ ਜਿਨ੍ਹਾਂ ਨੂੰ ਅਸੀਂ ਸੰਨ 1952 ਤੋਂ ਬੈਕਵਰਡ ਕਰਾਰ ਦਿੱਤਾ ਹੈ, 22 ਹੈ । ਇਨ੍ਹਾਂ ਨੂੰ ਕੁਝ ਰਿਆਇਤਾਂ ਤਾਲੀਮ ਹਾਸਿਲ ਕਰਨ ਦੀਆਂ ਹਨ, ਕੁਛ ਵਜ਼ੀਫੇ ਦਿਤੇ ਜਾਂਦੇ ਹਨ, ਕੁਛ ਟਰੇਨਿੰਗ ਹਾਸਿਲ ਕਰਨ ਦੀਆਂ ਰਿਆਇਤਾਂ ਹਨ ਔਰ ਮੁਲਾਜ਼ਮਤਾਂ ਵਿਚ ਵੀ ਇਨ੍ਹਾਂ ਲਈ ਥੋੜ੍ਹੀ ਜਿਹੀ ਪਰਸੈਂਟੇਜ ਰੀਜ਼ਰਵ ਕੀਤੀ ਗਈ ਹੈ ਜਿਹੜੀ ਮੇਰੇ ਖਿਆਲ ਵਿਚ ਦੋ ਪਰਸੈਂਟ ਹੈ । ਲੇਕਿਨ ਜਿਸ ਵੇਲੇ ਇਨ੍ਹਾਂ ਲੋਕਾਂ ਨੂੰ ਸੌ ਵਿਚੋਂ ਦੋ ਫ਼ੀ ਸਦੀ ਦਾ ਅਧਿਕਾਰ ਦਿੱਤਾ ਗਿਆ ਸੀ ਉਸ ਵੇਲੇ ਇਨ੍ਹਾਂ ਦੀ ਗਿਣਤੀ ਘਟ ਸੀ ਲੇਕਿਨ

ਹੁਣ ਇਨ੍ਹਾਂ ਦੀ ਗਿਣਤੀ ਕਾਫ਼ੀ ਵਧ ਗਈ ਹੈ ਔਰ ਦਿਨੋ ਦਿਨ ਵਧਦੀ ਜਾ ਰਹੀ ਹੈ । ਇਸ ਕਰਕੇ ਜਿਥੇ ਅਸੀਂ ਅੱਜ ਧਿਆਨ ਦਿੰਦੇ ਹਾਂ ਕਿ ਰਾਏ ਸਿੱਖਾਂ ਨੂੰ ਅਤੇ ਹੋਰ ਕਈ ਜਾਤੀਆਂ ਨੂੰ ਬੈਕਵਰਡ ਕਲਾਸਿਜ਼ ਵਿਚ ਸ਼ਾਮਲ ਕੀਤਾ ਜਾਵੇ ਉਥੇ ਸਾਨੂੰ ਇਨ੍ਹਾਂ ਲਈ ਨੌਕਰੀਆਂ ਦੀ ਪਰਸੈਂਟੇਜ ਵੀ ਵਧਾਉਣੀ ਪਏਗੀ । ਜਿਥੇ ਪਹਿਲੇ ਅਸੀਂ ਇਨ੍ਹਾਂ ਨੂੰ ਦੋ ਫ਼ੀ ਸਦੀ ਦਿੰਦੇ ਹਾਂ ਕਲ ਨੂੰ ਸਾਨੂੰ 8 ਜਾਂ 10 ਫ਼ੀ ਸਦੀ ਨੌਕਰੀਆਂ ਦਾ ਹਿੱਸਾ ਦੇਣਾ ਪਏਗਾ । ਉਹ ਇਸ ਕਰਕੇ, ਕਿਉਂਕਿ ਇਨ੍ਹਾਂ ਦੀ ਤਾਦਾਦ ਵਧਦੀ ਜਾ ਰਹੀ ਹੈ । ਜਿਤਨੀ ਇਨ੍ਹਾਂ ਦੀ ਤਾਦਾਦ ਵਧਦੀ ਜਾਏਗੀ ਉਸ ਦੇ ਮੁਤਾਬਿਕ ਹੀ ਇਨ੍ਹਾਂ ਨੇ ਨੌਕਰੀਆਂ ਦਾ ਹਿੱਸਾ ਲੈਣਾ ਹੈ । ਇਸ ਲਈ, ਪ੍ਰਧਾਨ ਜੀ, ਮੈਂ ਤੁਹਾਡੀ ਮਾਰਫ਼ਤ ਆਪਣੇ ਵੀਰਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਮੈਨੂੰ ਇਸ ਗੱਲ ਦੀ ਬੜੀ ਖੁਸ਼ੀ ਹੈ ਕਿ ਮੇਰੇ ਸਾਰੇ ਵੀਰ ਅਤੇ ਭੈਣਾਂ ਇਸ ਗੱਲ ਤੇ ਖੁਸ਼ ਹਨ ਕਿ ਇਨ੍ਹਾਂ ਨੂੰ (ਰਾਏ ਸਿੱਖਾਂ) ਪਸਮਾਂਦਾ ਜਾਤੀਆਂ ਵਿਚ ਸ਼ਾਮਿਲ ਕੀਤਾ ਜਾਵੇ । ਪਰ ਇਸ ਦੇ ਨਾਲ ਸਾਨੂੰ ਇਸ ਗੱਲ ਲਈ ਵੀ ਤਿਆਰ ਹੋਣਾ ਚਾਹੀਦਾ ਹੈ ਕਿ ਜਿਤਨਾ ਉਨ੍ਹਾਂ ਦਾ ਉਨ੍ਹਾਂ ਦੀ ਗਿਣਤੀ ਦੇ ਮੁਤਾਬਿਕ ਨੌਕਰੀਆਂ ਦੇ ਵਿਚ ਹਿੱਸਾ ਬਣਦਾ ਹੈ ਉਹ ਉਨ੍ਹਾਂ ਨੂੰ ਦਿਤਾ ਜਾਏ । ਇਹ ਨਹੀਂ ਹੋ ਸਕਦਾ ਕਿ ਤੁਸੀਂ ਉਨ੍ਹਾਂ ਦੀ ਗਿਣਤੀ ਨੂੰ ਵਧਾਈ ਜਾਉ ਔਰ ਰਿਆਇਤਾਂ ਨਾ ਵਧਾਈਆਂ ਜਾਣ । ਇਸ ਵਾਸਤੇ ਮੈਂ ਬੇਨਤੀ ਕਰਾਂਗਾ ਕਿ ਸਾਡਾ ਏਸ ਪਾਸੇ ਵੀ ਖਿਆਲ ਹੋਣਾ ਚਾਹੀਦਾ ਹੈ । ਰਾਏ ਸਿੱਖਾਂ ਨੂੰ ਬੈਕਵਰਡ ਕਲਾਸਿਜ਼ ਵਿਚ ਸ਼ਾਮਿਲ ਕਰਨ ਵਾਸਤੇ ਗਿਆਨੀ ਬਖ਼ਤਾਵਰ ਸਿੰਘ ਜੀ ਨੇ ਰੇਜ਼ੋਲਿਊਸ਼ਨ ਪੇਸ਼ ਕੀਤਾ ਹੈ । ਪਿਛਲੀ ਦਫਾ ਰਾਏ ਸਿੱਖਾਂ ਦਾ ਨੁਮਾਇੰਦਾ ਏਥੇ ਸਰਦਾਰ ਪਰਤਾਪ ਸਿੰਘ ਹੁੰਦਾ ਸੀ । ਉਹ ਏਸ ਅਸੈਂਬਲੀ ਦੇ ਪਹਿਲੇ ਮੈਂਬਰ ਹੋਇਆ ਕਰਦੇ ਸਨ । ਉਸ ਵਕਤ ਇਹ ਬੈਕਵਰਡ ਕਲਾਸਿਜ਼ ਦਾ ਸਵਾਲ ਚਲ ਰਿਹਾ ਸੀ । ਇਸ ਸਬੰਧ ਵਿਚ ਮੈਂ ਉਨ੍ਹਾਂ ਨੂੰ ਕਿਹਾ ਕਿ ਜੇ ਰਾਏ ਸਿੱਖਾਂ ਨੂੰ ਬੈਕਵਰਡ ਕਲਾਸਿਜ਼ ਵਿਚ ਸ਼ਾਮਿਲ ਕਰ ਦੇਈਏ ਤਾਂ ਉਨ੍ਹਾਂ ਨੂੰ ਤਾਲੀਮ ਹਾਸਿਲ ਕਰਨ ਦੀਆਂ ਕੁਛ ਰਿਆਇਤਾ ਮਿਲ ਜਾਣਗੀਆਂ ਔਰ ਕੁਛ ਨੌਕਰੀਆਂ ਦੇ ਵਿਚ ਵੀ ਰਿਜ਼ਰਵੇਸ਼ਨ ਮਿਲ ਜਾਏਗੀ । ਮਗਰ ਉਨ੍ਹਾਂ ਨੇ ਮੇਰੀ ਇਸ ਗੱਲ ਦਾ ਗੁੱਸਾ ਕੀਤਾ ਔਰ ਸਾਫ਼ ਲਫਜ਼ਾਂ ਵਿਚ ਮੈਨੂੰ ਇਹ ਜਵਾਬ ਦਿੱਤਾ ਕਿ ਅਸੀਂ ਬੈਕਵਰਡ ਨਹੀਂ ਕਹਾਉਣਾ ਚਾਹੁੰਦੇ । ਇਸ ਚੀਜ਼ ਦੀ ਬਜਾਏ ਉਨ੍ਹਾਂ ਨੇ ਇਸ ਗੱਲ ਦੀ ਮੰਗ ਕੀਤੀ ਸੀ ਕਿ ਸਾਨੂੰ ਜ਼ਮੀਨਾਂ ਮਿਲਣੀਆਂ ਚਾਹੀਦੀਆਂ ਹਨ ਔਰ ਅਸੀਂ ਪਸਮਾਂਦਾ ਜਮਾਇਤਾਂ ਵਿਚ ਨਹੀਂ ਸ਼ਾਮਿਲ ਹੋਣਾ ਚਾਹੁੰਦੇ । ਉਨ੍ਹਾਂ ਨੇ ਜਿਹੜੇ ਰਾਏ ਸਿੱਖਾਂ ਦੇ ਵਾਸਤੇ ਜ਼ਮੀਨ ਚਾਹੀਦੀ ਸੀ ਉਨ੍ਹਾਂ ਦੀ ਇਕ ਲਿਸਟ ਪੇਸ਼ ਕੀਤੀ । ਪੰਜਾਬ ਸਰਕਾਰ ਦਾ ਇਹ ਫ਼ੈਸਲਾ ਸੀ ਕਿ ਜਿਹੜੀ ਕਿਸੇ ਜ਼ਿਮੀਦਾਰ ਦੀ ਵਿਹਲੀ ਪਈ ਹੋਈ ਜ਼ਮੀਨ ਲੈਂਡ ਯੂਟਿਲਾਈਜ਼ੇਸ਼ਨ ਐਕਟ ਦੇ ਤਹਿਤ acquire ਕੀਤੀ ਜਾਵੇ, ਉਹ ਹਰੀਜਨਾਂ ਦੇ ਵਿਚ ਤਕਸੀਮ ਕੀਤੀ ਜਾਵੇ ਕਿਉਂਕਿ ਉਹ ਗਰੀਬ ਵੀ ਹਨ, ਬੈਕਵਰਡ ਵੀ ਹਨ ਔਰ ਬੇ-ਜ਼ਮੀਨੇ ਵੀ ਹਨ । ਲੇਕਿਨ ਇਸ ਅਸੂਲ ਨੂੰ ਤੋੜਦੇ ਹੋਏ ਉਸ ਵਕਤ ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਇਹ ਹੁਕਮ ਕੀਤਾ ਸੀ ਕਿ ਜਿਹੜੇ 300 ਰਾਏ ਸਿੱਖ ਵਿਹਲੇ ਫਿਰਦੇ ਹਨ ਉਨ੍ਹਾਂ ਨੂੰ ਹਿਸਾਰ ਦੇ ਵਿਚ ਜਿਹੜੀ ਜ਼ਮੀਨ acquire ਕੀਤੀ ਗਈ ਹੈ, ਦਿੱਤੀ ਜਾਵੇ । ਬਹੁਤ ਸਾਰੇ ਤਾਂ ਉਥੇ ਚਲੇ ਗਏ ਹਨ । ਪਰ ਕੁਝ ਆਦਮੀ ਉਥੇ ਜ਼ਮੀਨ ਦਾ ਕਬਜ਼ਾ ਲੈਣ ਨਹੀਂ ਗਏ । ਗਿਆਨੀ ਬਖ਼ਤਾਵਰ ਸਿੰਘ ਹੋਰਾਂ ਦੀ ਵੀ ਇਹ ਬੜੀ ਭਾਰੀ ਮੰਗ ਹੈ ਕਿ ਜਿਹੜੀਆਂ ਵਿਹਲੀਆਂ ਪਈਆਂ ਹੋਈਆਂ ਜ਼ਮੀਨਾਂ acquire ਕੀਤੀਆਂ ਜਾਂਦੀਆਂ ਹਨ, ਉਹ ਰਾਏ ਸਿੱਖਾਂ ਨੂੰ ਵੀ

(ਜ਼ਰਾਇਤ ਅਤੇ ਜੰਗਲਾਤ ਮੰਤਰੀ)

ਦਿੱਤੀਆਂ ਜਾਣ । ਉਨ੍ਹਾਂ ਨੇ ਕੁਛ ਨਾਵਾਂ ਦੀ ਲਿਸਟ ਜਿਨ੍ਹਾਂ ਵਾਸਤੇ ਜ਼ਮੀਨਾਂ ਚਾਹੀਦੀਆਂ ਹਨ ਗੌਰਮੈਂਟ ਆਫ ਇੰਡੀਆ ਨੂੰ ਭੇਜੀ ਸੀ ਜਿਹੜੀ ਹੁਣ ਸਾਡੇ ਪਾਸ ਪਹੁੰਚ ਗਈ ਹੈ । ਅਸੀਂ ਉਸ ਲਿਸਟ ਦੇ ਮੁਤੱਲਿਕ ਗ਼ੌਰ ਕਰ ਰਹੇ ਹਾਂ । ਕੁਛ ਭਰਾਵਾਂ ਨੇ ਕਿਹਾ ਹੈ ਕਿ ਇਨ੍ਹਾਂ ਨੂੰ ਪਹਿਲੇ ਹੀ ਬੈਕਵਰਡ ਕਲਾਸਿਜ਼ ਵਿਚ ਸ਼ਾਮਿਲ ਕਰ ਦੇਣਾ ਚਾਹੀਦਾ ਸੀ । ਮੈਂ ਉਨ੍ਹਾਂ ਦੀ ਖਿਦਮਤ ਵਿਚ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਨੁਮਾਇੰਦੇ ਨਹੀਂ ਸੀ ਚਾਹੁੰਦੇ ਕਿ ਸਾਨੂੰ ਕੋਈ ਬੈਕਵਰਡ ਕਹੇ । ਇਸ ਵਜ੍ਹਾ ਕਰਕੇ ਇਨ੍ਹਾਂ ਨੂੰ ਬੈਕਵਰਡ ਕਲਾਸਿਜ਼ ਵਿਚ ਨਹੀਂ ਸੀ ਸ਼ਾਮਿਲ ਕੀਤਾ ਗਿਆ । ਮੈਨੂੰ ਖੁਸ਼ੀ ਹੈ ਕਿ ਗਿਆਨੀ ਜੀ ਨੇ ਹੁਣ ਇਸ ਸਬੰਧ ਵਿਚ ਰੈਜ਼ੋਲਿਊਸ਼ਨ ਲਿਆਂਦਾ ਹੈ । ਇਨ੍ਹਾਂ ਨੇ ਔਰ ਇਨ੍ਹਾਂ ਦੀ ਬਰਾਦਰੀ ਨੇ ਹੁਣ ਮਨ ਲਣਾਇਆ ਹੈ ਕਿ ਸਾਨੂੰ ਬੈਕਵਰਡ ਕਲਾਸਿਜ਼ ਵਿਚ ਸ਼ਾਮਿਲ ਕੀਤਾ ਜਾਵੇ ।

ਪ੍ਰਧਾਨ ਜੀ, ਇਸ ਕਿਸਮ ਦੀਆਂ ਦੋ ਬਰਾਦਰੀਆਂ-ਮਹਿਤਮ ਔਰ ਲੁਬਾਣੇ ਸਿੱਖਾਂ ਦੀਆਂ ਪੈਪਸੂ ਦੇ ਇਲਾਕੇ ਵਿਰ ਹੋਰ ਵਸਦੀਆਂ ਹਨ । ਮੇਰੇ ਦੋਸਤ ਬਾਬਾ ਹਰਨਾਮ ਸਿੰਘ ਜੀ ਲੁਬਾਣੇ ਸਿੱਖਾਂ ਨਾਲ ਤਅੱਲੁਕ ਰਖਦੇ ਹਨ । ਇਨ੍ਹਾਂ ਨੂੰ ਮੈਂ ਪੁਛਿਆ ਕਿ ਅਗਰ ਲੁਬਾਣਿਆਂ ਨੂੰ ਬੈਕਵਰਡ ਕਲਾਸਿਜ਼ ਵਿਚ ਸ਼ਾਮਿਲ ਕਰ ਦਿੱਤਾ ਜਾਵੇ ਤਾਂ ਕੀ ਵਿਚਾਰ ਹੈ । ਮਗਰ ਉਹ ਇਸ ਚੀਜ਼ ਤੋਂ ਕਤਰਾਉਂਦੇ ਸਨ । ਭਟਨੂਰਾ ਲੁਬਾਣੇ ਸਿੱਖਾਂ ਦਾ ਗੜ੍ਹ ਹੈ । ਉਥੇ ਇਨ੍ਹਾਂ ਨੇ ਇਕ ਪ੍ਰੇਮ ਸਿੰਘ ਖਾਲਸਾ ਹਾਈ ਸਕੂਲ ਖੋਲ੍ਹਿਆ ਹੋਇਆ ਹੈ । ਮੈਂ ਉਥੇ ਜਾ ਕੇ ਇਹ ਗੱਲ ਕਹੀ ਕਿ ਲੁਬਾਣਿਆਂ ਸਿੱਖਾਂ ਨੂੰ ਬੈਕਵਰਡ ਕਲਾਸਿਜ਼ ਵਿਚ ਸ਼ਾਮਿਲ ਕਰ ਦੇਣਾ ਚਾਹੀਦਾ ਹੈ । ਇਸ ਗੱਲ ਤੇ ਉਥੇ ਮੇਰੇ ਖਿਲਾਫ਼ ਮੁਜ਼ਾਹਰਾ ਹੋਇਆ ਔਰ ਲੋਕਾਂ ਨੇ ਮੈਨੂੰ ਕਿਹਾ ਕਿ ਤੁਸੀਂ ਸਾਨੂੰ ਚੂੜ੍ਹਿਆਂ ਚਮਿਆਰਾਂ ਨਾਲ ਮਿਲਾਉਣਾ ਚਾਹੁੰਦੇ ਹੋ । ਏਸੇ ਤਰ੍ਹਾਂ ਮਹਿਤਨ ਸਿੱਖਾਂ ਦੇ ਲੀਡਰਾਂ ਨੇ ਵੀ ਪਸਮਾਂਦਾ ਬਰਾਦਰੀਆਂ ਵਿਚ ਸ਼ਾਮਿਲ ਹੋਣ ਤੋਂ ਇਨਕਾਰ ਕੀਤਾ । ਪਿਛਲੀ ਦਫਾ ਏਥੇ ਸਾਡੀ ਪੰਜਾਬ ਸਰਕਾਰ ਦੇ ਇਕ ਡਿਪਟੀ ਮਨਿਸਟਰ ਸਨ ਜਿਹੜੇ ਕਿ ਮਹਿਤਮ ਬਰਾਦਰੀ ਦੇ ਨਾਲ ਤਅੱਲੁਕ ਰਖਦੇ ਸਨ । ਮੈਂ ਉਨ੍ਹਾਂ ਨੂੰ ਅਤੇ ਉਨ੍ਹਾਂ ਦੀ ਬਰਾਦਰੀ ਦੇ ਕਈ ਹੋਰ ਆਦਮੀਆਂ ਨੂੰ ਇਸ ਸਬੰਧ ਵਿਚ ਪੁਛਿਆ ਮਗਰ ਉਨ੍ਹਾਂ ਨੇ ਵੀ ਕਿਹਾ ਕਿ ਅਸੀਂ ਬੈਕਵਰਡ ਕਲਾਸਿਜ਼ ਦੇ ਵਿਚ ਆਉਣ ਲਈ ਤਿਆਰ ਨਹੀਂ ਹਾਂ । ਇਹੋ ਵਜ੍ਹਾ ਸੀ ਕਿ ਭਾਵੇਂ ਪੈਪਸੂ ਦੇ ਵਿਚ ਇਹ ਬਰਾਦਰੀ ਪਸਮਾਂਦਾ ਸੀ ਪਰ ਪੰਜਾਬ ਵਿਚ ਉਨ੍ਹਾਂ ਨੂੰ ਪਸਮਾਂਦਾ ਨਹੀਂ ਸੀ ਰਖਿਆ ਗਿਆ ।

ਮੈਂ ਦਸਣਾ ਚਾਹੁੰਦਾ ਹਾਂ ਕਿ 88 ਬਰਾਦਰੀਆਂ ਹਨ ਜਿਹੜੀਆਂ Backward Classes Commission ਨੇ recommend ਕੀਤੀਆਂ ਹਨ ਕਿ ਇਨ੍ਹਾਂ ਨੂੰ ਪਸਮਾਂਦਾ ਬਰਾਦਰੀਆਂ ਵਿਚ ਸ਼ਾਮਲ ਕੀਤਾ ਜਾਵੇ । ਇਨ੍ਹਾਂ 88 ਬਰਾਦਰੀਆਂ ਵਿਚੋਂ ਅਸੀਂ 22 ਬਰਾਦਰੀਆਂ ਤਾਂ ਪਹਿਲਾਂ ਹੀ Backward Classes ਵਿਚ ਸ਼ਾਮਲ ਕਰ ਚੁਕੇ ਹਾਂ, ਬਾਕੀਆਂ ਦੇ ਮੁਤੱਲਿਕ ਪੰਜਾਬ ਸਰਕਾਰ ਨੇ ਇਕ ਕਮੇਟੀ ਮੁਕੱਰਰ ਕੀਤੀ ਸੀ ਜਿਸ ਵਿਚ ਕਿ ਕਾਮਰੇਡ ਰਾਮਕਿਸ਼ਨ ਜੀ ਤੇ........

**ਸਰਦਾਰ ਅਜਮੇਰ ਸਿੰਘ** : ਕੀ ਉਨ੍ਹਾਂ 88 ਵਿਚ ਰਾਏ ਸਿਖ ਵੀ ਸ਼ਾਮਲ ਹਨ ?

**ਜ਼ਰਾਇਤ ਅਤੇ ਜੰਗਲਾਤ ਮੰਤਰੀ** : ਜੀ ਹਾਂ, ਸ਼ਾਮਲ ਹਨ । ਮੈਂ ਅਰਜ਼ ਕਰ ਰਿਹਾ ਸੀ ਕਿ ਪੰਜਾਬ ਸਰਕਾਰ ਨੇ ਇਕ ਕਮੇਟੀ ਮੁਕੱਰਰ ਕੀਤੀ ਸੀ ਜਿਸ ਵਿਚ ਕਿ ਕਾਮਰੇਡ ਰਾਮ

ਕਿਸ਼ਨ, ਪਰੋਫੈਸਰ ਯਸ਼ਵੰਤ ਰਾਏ, ਚੌਧਰੀ ਚਾਂਦ ਰਾਮ ਅਤੇ ਹੋਰ ਕੁਝ ਸੱਜਣ ਸ਼ਾਮਲ ਸਨ। ਉਨ੍ਹਾਂ ਨੇ ਇਕ ਫਹਿਰਿਸਤ ਤਿਆਰ ਕੀਤੀ ਸੀ ਅਤੇ ਉਨ੍ਹਾਂ ਨੇ 44 ਬਰਾਦਰੀਆਂ ਉਸ ਵਿਚ recommend ਕੀਤੀਆਂ ਕਿ ਉਨ੍ਹਾਂ ਨੂੰ backward classes ਵਿਚ ਸ਼ਾਮਲ ਕਰਨਾ ਚਾਹੀਦਾ ਹੈ। 22 ਪਹਿਲਾਂ ਸਨ ਅਤੇ 44 ਉਨ੍ਹਾਂ ਨੇ ਹੋਰ recommend ਕੀਤੀਆਂ ਸਨ। ਉਹ ਜਿਹੜੀ ਰਿਪੋਰਟ ਸੀ ਉਹ ਅਸੀਂ Government of India ਨੂੰ ਭੇਜਣੀ ਸੀ। ਲੇਕਿਨ ਆਪਨੂੰ ਇਹ ਸੁਣ ਕੇ ਖੁਸ਼ੀ ਹੋਵੇਗੀ ਕਿ ਉਹ ਜੋ ਉਸ ਕਮੇਟੀ ਨੇ recommendation ਕੀਤੀ ਸੀ ਉਸ ਵਿਚ ਕੁਝ ਬਰਾਦਰੀਆਂ ਉਹ ਸ਼ਾਮਲ ਕਰਨੀਆਂ ਭੁਲ ਗਏ ਸਨ। ਉਨ੍ਹਾਂ ਵਿਚ ਇਕ ਰਾਏ ਸਿਖ ਵੀ ਸਨ ਅਤੇ ਹੋਰ ਘਮਾਰ ਵਗੈਰਾ ਵੀ ਸਨ ਜਿਹੜੇ ਕਿ ਸ਼ਾਮਲ ਕਰਨੇ ਚਾਹੀਦੇ ਸਨ ਪਰ ਉਨ੍ਹਾਂ ਤੋਂ ਉਹ ਸ਼ਾਮਲ ਨਹੀਂ ਹੋ ਸਕੇ। ਉਹ list ਅਸੀਂ ਫੇਰ revise ਕਰਨੀ ਹੈ ਅਤੇ ਫਿਰ Cabinet ਦੇ ਸਾਮ੍ਹਣੇ ਪੇਸ਼ ਕਰਨੀ ਹੈ। ਮੈਂ ਤੁਹਾਨੂੰ ਇਕ ਹੋਰ ਵਾਕਫ਼ੀਅਤ ਦੇਣੀ ਚਾਹੁੰਦਾ ਹਾਂ। ਜੋ 88 ਬਰਾਦਰੀਆਂ ਕਮਿਸ਼ਨ ਨੇ recommend ਕੀਤੀਆਂ ਹਨ, ਉਨ੍ਹਾਂ ਵਿਚ ਕਈ ਬਰਾਦਰੀਆਂ ਅਜਿਹੀਆਂ ਹਨ ਜਿਹੜੀਆਂ ਕਿ ਮੈਂ ਸਮਝਦਾ ਹਾਂ ਕਿ ਉਹ ਸ਼ਾਮਲ ਹੋਣਾ ਵੀ ਨਹੀਂ ਚਾਹੁੰਦੀਆਂ ਹੋਣਗੀਆਂ। ਉਨ੍ਹਾਂ ਨੇ ਲਿਖਿਆ ਕਿ ਇਨ੍ਹਾਂ ਬਰਾਦਰੀਆਂ ਨੂੰ ਵੀ backward classes ਵਿਚ ਸ਼ਾਮਲ ਕਰਨਾ ਚਾਹੀਦਾ ਹੈ, ਮਸਲਨ......

**चौधरी बालू राम :** क्या उन 88 बरादरियों में Minister's class भी शामिल है ? (हंसी)

**ਜ਼ਰਾਇਤ ਅਤੇ ਜੰਗਲਾਤ ਮੰਤਰੀ :** ਜੀ ਹਾਂ, ਹੈ (ਹਾਸਾ) ਮਸਲਨ ਉਨ੍ਹਾਂ ਵਿਚ ਇਕ ਬ੍ਰਾਹਮਣ ਵੀ ਉਨ੍ਹਾਂ ਨੇ recommend ਕੀਤੇ ਹਨ ਕਿ ਸ਼ਾਮਲ ਕੀਤੇ ਜਾਣ (ਹਾਸਾ) ਉਨ੍ਹਾਂ ਨੇ ਲਿਖਿਆ ਹੈ ਕਿ ਬ੍ਰਾਹਮਣਾਂ ਨੂੰ ਵੀ backward classes ਵਿਚ ਸ਼ਾਮਲ ਕੀਤਾ ਜਾਵੇ। ਫਿਰ ਉਨ੍ਹਾਂ ਵਿਚ ਰਾਜਪੂਤ ਵੀ ਲਿਖੇ ਹੋਏ ਹਨ ਅਤੇ recommend ਕੀਤੇ ਹਨ। ਮੈਨੂੰ ਵੇਖ ਕੇ ਹੈਰਾਨੀ ਹੋਈ ਕਿ ਸਾਡੀ ਅਸੈਂਬਲੀ ਵਿਚ ਵੀ ਕੁਝ ਰਾਜਪੂਤ ਮੈਂਬਰ ਰਾਜਾ ਰਘੁਬੀਰ ਸਿੰਘ, ਠਾਕੁਰ ਮਿਹਰ ਸਿੰਘ, ਬਖਸ਼ੀ ਪਰਤਾਪ ਸਿੰਘ ਜੀ ਹਨ। ਜੇਕਰ ਉਨ੍ਹਾਂ ਨੂੰ ਪੁਛਿਆ ਜਾਵੇ ਤਾਂ ਕੀ ਉਹ ਮੰਨ ਜਾਣਗੇ ਕਿ ਸਾਨੂੰ ਸ਼ਾਮਲ ਕਰ ਲਉ। (*interruptions*) ਉਨ੍ਹਾਂ ਨੇ recommend ਕੀਤਾ ਹੈ ਕਿ ਕਾਂਗੜੇ ਦੇ ਰਾਜਪੂਤਾਂ ਨੂੰ ਵੀ backward classes ਵਿਚ ਦਾਖਲ ਕੀਤਾ ਜਾਵੇ। ਮੇਰਾ ਆਪਣਾ ਵਿਚਾਰ ਹੈ ਕਿ ਜਿਸ ਤਰ੍ਹਾਂ ਮਹਿਤਮ ਸਿਖਾਂ ਨੇ ਇਨਕਾਰ ਕਰ ਦਿਤਾ ਸੀ ਉਸੀ ਤਰ੍ਹਾਂ ... ... ...

**राजा रघुबीर सिंह :** हम backward areas के रहने वाले हैं, इस लिए हम ने कहा था कि backward areas में शामिल कर दो ... (*interruptions*)

**ਜ਼ਰਾਇਤ ਅਤੇ ਜੰਗਲਾਤ ਮੰਤਰੀ :** ਮੈਂ ਸਮਝਦਾ ਹਾਂ ਕਿ ਕਾਂਗੜਾ backward area ਹੈ ਅਤੇ ਇਸ ਕਰਕੇ ਅਸੀਂ ਉਸ ਨੂੰ ਰਿਆਇਤਾਂ ਦਿਤੀਆਂ ਹਨ। ਇਸੇ ਤਰ੍ਹਾਂ ਮਹਿੰਦਰਗੜ੍ਹ ਨੂੰ ਵੀ ਦਿਤੀਆਂ ਹਨ। ਹੋਰ ਵੀ ਇਲਾਕਿਆਂ ਨੂੰ ਅਸੀਂ backward areas ਕਰਾਰ ਦੇ

[ਜ਼ਰਾਇਤ ਅਤੇ ਜੰਗਲਾਤ ਮੰਤਰੀ]

ਕੇ ਰਿਆਇਤਾਂ ਦੇਣੀਆਂ ਚਾਹੁੰਦੇ ਹਾਂ । ਮੈਂ ਨਹੀਂ ਸਮਝਦਾ ਕਿ ਰਾਜਾ ਰਘੁਵੀਰ ਸਿੰਘ ਜੀ ਇਹ ਕਹਿਣ ਕਿ ਸਾਨੂੰ backward classes ਵਿਚ ਸ਼ਾਮਲ ਕਰ ਦਿਤਾ ਜਾਵੇ ... ...

**राजा रघुवीर सिंह** : मैं यह अर्ज़ करनी चाहता हूं कि हमारी मांग यह थी कि चूंकि वहां लोगों का standard of living बहुत low है और बहुत पिछड़ा हुआ इलाका है, इस लिए उसे backward area करार दे दो, backward classes के लिए नहीं कहा था।

**ਚੌਧਰੀ ਬਲਬੀਰ ਸਿੰਘ** : On a point of order, Sir, ਕੀ ਕੋਈ ਮੈਂਬਰ ਸਾਹਿਬ ਆਪਣੀ ਜਗ੍ਹਾ ਤੋਂ ਉਠ ਕੇ ਦੂਸਰੀ ਜਗ੍ਹਾ ਤੋਂ ਬੋਲ ਸਕਦੇ ਹਨ ?

**Mr. Chairman** : No, he cannot do so.

**ਚੌਧਰੀ ਬਲਬੀਰ ਸਿੰਘ** : ਪਰ ਉਹ ਤਾਂ ਬੋਲ ਰਹੇ ਹਨ ।

**ਜ਼ਰਾਇਤ ਅਤੇ ਜੰਗਲਾਤ ਮੰਤਰੀ** : ਮੈਂ ਅਰਜ਼ ਕਰ ਰਿਹਾ ਸੀ ਕਿ ਉਸ ਕਮਿਸ਼ਨ ਨੇ ਬਹੁਤ ਸਾਰੀਆਂ ਬਰਾਦਰੀਆਂ ਅਜਿਹੀਆਂ recommend ਕੀਤੀਆਂ ਹਨ, ਜੇਕਰ ਉਨ੍ਹਾਂ ਨੂੰ ਪੁਛਿਆ ਜਾਵੇ ਤਾਂ ਉਹ ਸ਼ਾਮਲ ਹੋਣ ਲਈ ਤਿਆਰ ਨਹੀਂ । ਇਸ ਲਈ ਅਸੀਂ ਉਹ ਜੋ ਲਿਸਟ ਹੈ ਉਸ ਤੇ ਗ਼ੌਰ ਕੀਤਾ ਹੈ ਅਤੇ ਇਕ ਵਾਰ ਫਿਰ ਗ਼ੌਰ ਲਈ ਤਿਆਰ ਹਾਂ ਕਿ ਉਸ ਨੂੰ ਚੰਗੀ ਤਰ੍ਹਾਂ ਜਾਂਚ ਪੜਤਾਲ ਕਰਕੇ approve ਕੀਤਾ ਜਾਵੇ । ਕੁਝ ਸੱਜਨਾਂ ਨੇ ਇਤਰਾਜ਼ ਕੀਤਾ ਹੈ ਜਿਵੇਂ ਕਿ ਕਾਮਰੇਡ ਰਾਮ ਚੰਦਰ ਜੀ ਅਤੇ ਇਕ ਹੋਰ ਕਾਂਗੜੇ ਦੇ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਇਸ ਵਿਚ ਦਰੈਈ ਤੇ ਘਾਈ ਜੋ ਹਨ ਉਨ੍ਹਾਂ ਨੂੰ ਵੀ ਸ਼ਾਮਿਲ ਕੀਤਾ ਜਾਵੇ । ਮੈਨੂੰ ਅਫ਼ਸੋਸ ਹੁੰਦਾ ਹੈ ਕਿ ਉਹ ਇਤਨੇ ਸਿਆਣੇ, ਪੜ੍ਹੇ ਲਿਖੇ, ਤਜਰਬਾਕਾਰ ਲੀਡਰ ਤੇ ਫਿਰਨ ਤੁਰਨ ਵਾਲੇ ਆਦਮੀ ਹੋ ਕੇ ਇਸ ਤਰ੍ਹਾਂ ਦੀਆਂ ਅਣਜਾਣਪੁਣੇ ਦੀਆਂ ਗੱਲਾਂ ਕਰਦੇ ਹਨ। ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਜਿਨ੍ਹਾਂ ਨੂੰ ਸ਼ਾਮਲ ਕਰਨ ਲਈ ਉਨ੍ਹਾਂ ਨੇ ਤਰਮੀਮ ਦਿਤੀ ਹੈ ਤੇ ਕਿਹਾ ਹੈ ਕਿ ਉਨ੍ਹਾਂ ਨੂੰ backward classes ਵਿਚ ਦਾਖਲ ਕੀਤਾ ਜਾਵੇ, ਉਹ ਪਹਿਲਾਂ ਹੀ ਦਾਖਲ ਹਨ । ਮੈਂ ਉਨ੍ਹਾਂ ਦੀ ਵਾਕਫ਼ੀਅਤ ਲਈ ਦਸ ਦਿਆਂ ਕਿ ਦਰੈਈ ਤੇ ਘਾਈ 1952 ਤੋਂ ਸ਼ਾਮਿਲ ਕੀਤੇ ਹੋਏ ਹਨ । ਇਸ ਲਈ ਮੇਰੇ ਦੋਸਤ ਮੈਂਬਰ ਸਾਹਿਬ ਨੂੰ ਕੋਈ ਸਿਆਣਪ ਦੀ ਗੱਲ ਕਰਨੀ ਚਾਹੀਦੀ ਸੀ ਮੈਂ ਉਨ੍ਹਾਂ ਦਾ ਮਾਣ ਕਰਦਾ ਹਾਂ। ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜੇਕਰ ਤਰਮੀਮ ਦੇਣੀ ਹੋਵੇ ਤਾਂ ਸੋਚ ਸਮਝ ਕੇ ਦੇਣੀ ਚਾਹੀਦੀ ਹੈ ਕਿ ਆਇਆ ਉਹ ਅਗੇ ਵੀ ਸ਼ਾਮਿਲ ਹਨ ਜਾਂ ਨਹੀਂ । ਜੇਕਰ ਪਤਾ ਨਾ ਹੋਵੇ ਤਾਂ ਮੇਰੇ ਜਿਹੇ ਕਿਸੇ ਆਦਮੀ ਨੂੰ ਪੁੱਛ ਲੈਣਾ ਚਾਹੀਦਾ ਹੈ । (ਹਾਸਾ)

ਫਿਰ ਸ਼੍ਰੀ ਰੂਪ ਸਿੰਘ ਫੂਲ ਹੋਰਾਂ ਇਤਰਾਜ਼ ਕੀਤਾ ਹੈ ਕਿ ਐਵੇਂ ਹੀ list ਬਣਾ ਲੈਂਦੇ ਹਨ । ਵਜ਼ੀਰਾਂ ਦੇ ਜਿਹੜੇ ਮਿੱਤਰ ਦੋਸਤ ਹੋਏ ਉਨ੍ਹਾਂ ਨੂੰ list ਵਿਚ ਦਰਜ ਕਰ ਲੈਂਦੇ ਹਨ। ਮੈਂ ਆਪਣੇ ਦੋਸਤ ਨੂੰ ਦਸਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਨਹੀਂ ਹੁੰਦਾ । ਜੋ list ਅਸੀਂ ਤਿਆਰ ਕਰਦੇ ਹਾਂ ਉਸ ਨੂੰ ਕਮੇਟੀ recommend ਕਰਦੀ ਹੈ ਜਿਹੜੀ ਕਿ Cabinet ਦੀ ਮੁਕੱਰਰ ਕੀਤੀ ਹੋਈ ਹੈ ਅਤੇ ਉਸ ਵਿਚ ਕਈ ਸਜਨ ਸ਼ਾਮਲ ਕੀਤੇ ਹੋਏ ਹਨ । ਉਹ ਚੰਗੀ ਤਰ੍ਹਾਂ ਜਾਂਚ ਪੜਤਾਲ ਕਰ ਕੇ ਰਿਪੋਰਟ ਕਰਦੀ ਹੈ ਫਿਰ ਉਸ ਤੇ ਅਸੀਂ ਅਮਲ ਕਰਦੇ ਹਾਂ।

ਇਹ ਨਹੀਂ ਹੁੰਦਾ ਕਿ ਜਿਹੜਾ ਅਗੇ ਆਇਆ ਉਸ ਨੂੰ ਸ਼ਾਮਲ ਕਰ ਲਿਆ ਅਤੇ ਜੋ ਨਹੀਂ ਆਇਆ ਉਹ ਰਹਿ ਗਿਆ। ਇਹ ਸਿਰਫ਼ ਕਹਿਣ ਸੁਣਨ ਦੀਆਂ ਹੀ ਗੱਲਾਂ ਹਨ।

ਮੇਰੇ ਕੁਝ ਦੋਸਤਾਂ, ਜਿਨ੍ਹਾਂ ਵਿਚ ਦੀਵਾਨਾ ਸਾਹਿਬ ਵੀ ਹਨ, ਨੇ ਬੜੀਆਂ ਚੰਗੀਆਂ ਗਲਾਂ ਕੀਤੀਆਂ ਹਨ (ਸਰਦਾਰ ਕਰਤਾਰ ਸਿੰਘ ਦੀਵਾਨਾ : ਸ਼ਾਬਾਸ਼) ਦੀਵਾਨਾ ਸਾਹਿਬ ਕਹਿੰਦੇ ਹਨ ਕਿ ਥੋੜ੍ਹੀਆਂ ਜ਼ਮੀਨਾਂ ਵਾਲਿਆਂ ਨੂੰ ਸ਼ਾਮਲ ਕੀਤਾ ਜਾਵੇ। ਮੈਂ, ਪਰਧਾਨ ਜੀ, ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੋ ਗਰੀਬ ਆਦਮੀ ਹਨ, ਜਿਨ੍ਹਾਂ ਦੀ ਆਮਦਨੀ ਘਟ ਹੈ, ਜਿਨ੍ਹਾਂ ਦਾ ਗੁਜ਼ਾਰਾ ਮੁਸ਼ਕਿਲ ਨਾਲ ਹੁੰਦਾ ਅਤੇ ਆਪਣਿਆਂ ਬੱਚਿਆਂ ਨੂੰ ਪੜ੍ਹਾ ਲਿਖਾ ਨਹੀਂ ਸਕਦੇ ਉਨ੍ਹਾਂ ਲਈ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਉਨ੍ਹਾਂ ਨੂੰ backward classes ਵਿਚ ਸ਼ਾਮਿਲ ਕਰਨ ਤੋਂ ਬਗੈਰ ਹੀ ਉਨ੍ਹਾਂ ਦੇ ਬੱਚਿਆਂ ਦੀਆਂ ਫੀਸਾਂ ਸਾਰੇ ਪੰਜਾਬ ਵਿਚ ਮੁਆਫ਼ ਕੀਤੀਆਂ ਜਾਣ ਅਤੇ free education ਦਿਤੀ ਜਾਵੇ। (cheers) ਇਸ ਲਈ ਉਨ੍ਹਾਂ ਨੂੰ ਇਸ ਗੱਲ ਤੇ ਜ਼ੋਰ ਨਹੀਂ ਦੇਣਾ ਚਾਹੀਦਾ ਕਿ ਉਨ੍ਹਾਂ ਨੂੰ backward classes ਵਿਚ ਸ਼ਾਮਿਲ ਕੀਤਾ ਜਾਵੇ। ਮੈਂ ਪਹਿਲਾਂ ਦੱਸ ਚੁੱਕਾ ਹਾਂ ਕਿ ਸਾਡੇ ਕੋਲ ਜੋ recommendation ਜਾਂ ਰਿਪੋਰਟ ਆਈ ਸੀ, ਉਸ ਵਿਚ ਕੁਝ ਬਰਾਦਰੀਆਂ ਰਹਿ ਗਈਆਂ ਹਨ, ਇਸ ਲਈ ਅਸੀਂ ਫਿਰ ਦੁਬਾਰਾ ਗ਼ੌਰ ਕਰਨਾ ਚਾਹੁੰਦੇ ਹਾਂ ਅਤੇ list revise ਕਰਨਾ ਚਾਹੁੰਦੇ ਹਾਂ। ਮੈਨੂੰ ਪਤਾ ਹੈ ਕਿ ਰਾਏ ਸਿਖ ਪਸਮਾਂਦਾ ਵੀ ਹਨ ਪੜ੍ਹ ਲਿਖ ਵੀ ਨਹੀਂ ਸਕਦੇ ਅਤੇ ਬਹੁਤ ਪਿਛੜੇ ਹੋਏ ਹਨ। ਅਸੀਂ ਕੋਸ਼ਿਸ਼ ਕਰਾਂਗੇ ਅਤੇ ਜਦੋਂ ਦੁਬਾਰਾ ਲਿਸਟ ਬਣਾਵਾਂਗੇ ਤਾਂ ਉਨ੍ਹਾਂ ਦਾ ਪੂਰਾ ਪੂਰਾ ਧਿਆਨ ਰਖਾਂਗੇ ... ... ...

**Mr. Chairman :** Tomorrow the House will meet at 9 a. m., and adjourn at 1 p.m.

(The Sabha then adjourned till 9 a. m. on Friday, the 14th February, 1958.)

533PVS—349—13-12-58—CP ann S., Pun ab Chandigarh

4.7.59

# Punjab Vidhan Sabha Debates

*14th February, 1958*

**Vol. I—No. 4**

**OFFICIAL REPORT**

CONTENTS

*Friday, 14th February, 1958*



**CHANDIGARH :**

Printed by the Controller of Printing and Stationery, Punjab
1959

## *ERRATA*

### PUNJAB VIDHAN SABHA DEBATE, VOL. I, NO. 4, DATED THE 14TH FEBRUARY, 1958

| *Read* | *for* | *on Page* | *line* |
|---|---|---|---|
| urgent | urgen | Title | 3rd from below. |
| therefor | therefore | (4)52 | 19 |
| in | n | (4)83 | 24 |
| number | nmber | (4)90 | 11th from below. |
| published | publ shed | (4)99 | 20 |
| practicable | practi able | (4)113 | 11th from below. |
| the | th | (4)136 | 5 |
| State | S ate | (4)136 | 5 |
| (except) | (xcept ) | (4)137 | 2 in column 1 |
| Indigo | Ind go | (4)137 | 6 in column 1 |
| [Power] | [Pomer] | (4)138 | margin |
| available | availabl | (4)138 | 3rd from below. |
| matter | mat er | (4)139 | 5 |
| providing | provid ng | (4)141 | 21 |
| and | a d | (4)144 | 31 |
| ਕਹਿਣਾ | ਕਰਿਣਾ | (4)147 | 8th from below. |
| ਨਿਹਮਤ | ਨਿਮਾਂਤ | (4)147 | 7th from below. |
| ਵੀ | ਵ | (4)151 | 4 |
| ਪੜਤਾਲ | ਖੜਤਾਲ | (4)172 | 23 |
| ਹਨ | ਹਸ | (4)173 | 19 |
| ਹੋਇਆ | ਹੋਬਿਆ | (4)175 | 12 |
| मुज़ारे | मुज़ा` | (4)177 | 23 |

[डा० बलदेव प्रकाश]

अध्यक्ष महोदय, मैं आपके द्वारा सभा के सामने दो तीन बातें और रखना चाहता हूँ। मैं कहना चाहता हूँ कि हमारी तरक्की इस सूबे की तरक्की इन सड़कों और नहरों से नहीं आंकनी चाहिये बल्कि यह इन चीज़ों से आंकी जानी चाहिये कि इस सूबे के अन्दर इस सरकार की ओर से लोगों के नैतिक जीवन स्तर को सुधारने के लिये कोशिश हुई है या कि नहीं, क्या यह उनके नैतिक चरित्र को ऊँचा करने में कामयाब हुए हैं या नहीं, भ्रष्टाचार कम हुआ है या नहीं ? अगर इन बातों से हम अपने सूबे की तरक्की को देखने की कोशिश करें तो हमें निराशा ही होती है। उससे ऐसा मालूम होता है कि जनतन्त्र में हमारे सूबे के मुख्य मन्त्री के ऐसे रवैये के होने से जनता में किसी प्रकार से भी विश्वास नहीं रहा। उसका विश्वास इस सरकार में बिल्कुल खत्म हो चुका है। यदि यह सरकार इसी रास्ते पर चलती रही तो हम किसी प्रकार से तरक्की नहीं कर सकेंगे। एक तरफ पटवारियों की हड़ताल हो रही है। गवर्नर साहिब ने अपने Address में पटवारियों के मामले को touch करते हुए कहा है कि बड़ा दुःख है कि permanent services के लोग इस तरह से हड़तालें करके अपनी मांगें मनवाने की कोशिश कर रहे हैं। मैं समझता हूँ कि इन सब चीज़ों की ज़िम्मेदार खुद हमारी सरकार है। जब बहुत देर से सरकार और पटवार union के बीच बातचीत चल रही थी तो बातचीत के दौरान ही 10 सितम्बर को पटवारियों की गिरफ्तारी बड़े पैमाने पर शुरू कर दी गई थी। एक तरफ तो इस समस्या को सुलझाने की कोशिश हो रही थी और दूसरी तरफ पटवारियों के नेताओं को गिरफ्तार किया गया और उन्हें services से suspend किया गया जिस पर वे लोग मजबूर हुए कि वे सत्याग्रह करें और हड़ताल करें। बातचीत के द्वारा इस झगड़े को बहुत ही अच्छे ढंग से सुलझाया जा सकता था लेकिन सरकार ने खुद ही दूसरा रास्ता अपनाया और उनको मजबूर किया कि वह भी दूसरा रास्ता अपनायें और दूसरा रास्ता अपना कर सरकार को अपनी मांगें मनवाने पर मजबूर करें। स्पीकर साहिब, जब इतने बड़े पैमाने पर हमारी services में इस तरह की मनोवृत्ति पैदा हो कि वे अपनी मांगें पूरी कराने के लिये हड़तालें करें और सत्याग्रह करें, यह किसी सरकार को शोभा नहीं देता और गवर्नर साहिब ने यह जो बात अपने Address में पढ़ी है मैं उसका विरोध करता हूँ।

**अध्यक्ष महोदय** : आप का time हो चुका है। (The time of the hon. Member is over.)

**डा० बलदेव प्रकाश** : अध्यक्ष महोदय, मुझे दो मिनट और दीजिये। मैं एक दो और बातें कह कर खत्म करूंगा।

अब मैं smuggling के बारे में कुछ कहना चाहता हूँ। गवर्नर साहिब ने अपने Address में यह कहा है कि हमारी सरकार ने smuggling के सिलसिले में इतने आदमी पकड़े हैं और इसको रोकने के लिये बहुत काम किया है। लेकिन क्योंकि मैं उसी ज़िले का रहने वाला हूँ जहां यह smuggling होती है —(हंसी) इस वजह से मुझे पता है कि कौन लोग smuggling के लिये ज़िम्मेदार हैं और किन लोगों की मदद से यह

smuggling होती है और कौन लोग करवाते हैं। कुछ लोग पकड़े ज़रूर गये हैं और उनको बिठा कर जानने की कोशिश की जा रही है लेकिन असल तबका जो smuggling की जड़ हैं वह नहीं पकड़ा गया और अब भी वह इस काम में लगा हुआ है।

फिर गवर्नर साहिब ने अपनी तकरीर में inefficiency को खत्म करने के लिये बनाये गये flying squads का ज़िक्र किया है। उन्होंने इस में कहा है कि efficiency को बढ़ाने के लिये सुचारु रूप से बहुत काम हो रहा है। उन्होंने कहा है कि दफ्तरों में flying squads जाते हैं और देखते हैं कि काम में कहीं देरी तो नहीं हो रही। लेकिन जितनी efficiency बढ़ी है उसको दिखाने के लिये मैं सभा के समक्ष एक बात रखता हूँ। मैं 29 सितम्बर को फिरोज़पुर जेल से रिहा हुआ था और अभी तक मेरे रिहा होने की सूचना इस Secretariat में नहीं पहुंची। इस Secretariat को अभी तक यह सूचना सरकार ने नहीं भेजी कि फलां M.L.A. किस जेल में था और आया वह रिहा हो गया है या कि नहीं। मैंने यहां कहा कि मैं रिहा हो कर आ गया हूँ लेकिन इन्होंने कहा कि आपके रिहा होने की हमारे पास अभी तक खबर नहीं आई।

अध्यक्ष महोदय : हम तो आप को प्रत्यक्ष देख रहे हैं। (We are seeing you in person here.)

डाक्टर बलदेव प्रकाश : आप तो मान रहे हैं लेकिन सरकार नहीं मान रही। Secretary साहिब ने कहा था कि हमारे पास सरकार की तरफ से intimation नही पहुंची कि आप रिहा हो गये हैं। उन्होंने बताया कि इस सम्बन्ध में पांच reminders सरकार को भेजे जा चुके हैं लेकिन कोई intimation नहीं आई। Address में तो कहा गया है कि (flying squads) कायम हो गये हैं और efficiency बढ़ गई है लेकिन जितनी efficiency बढ़ी है उस की मिसाल मैं ने आप के सामने रख दी है।

ਸਰਦਾਰ ਰਾਮਦਿਆਲ ਸਿੰਘ (ਲੁਧਿਆਣਾ ਦਖਣ) : ਸਪੀਕਰ ਸਾਹਿਬ, ਕੀ ਮੇਰੇ ਬੋਲਣ ਲਈ time 20 ਮਿੰਟ ਹੀ ਹੈ ?

अध्यक्ष महोदय : नहीं पन्द्रह मिनट हैं जो बाकी के लिए मुकर्रर किये गये हैं। (No, only 15 minutes, as fixed for other hon. Members.)

ਸਰਦਾਰ ਰਾਮਦਿਆਲ ਸਿੰਘ : ਮੇਰੇ ਤੋਂ ਪਹਿਲੇ ਬੋਲਣ ਵਾਲੇ ਮੈਂਬਰ ਨੂੰ ਤਾਂ 20 ਮਿੰਟ ਮਿਲੇ ਹਨ।

अध्यक्ष महोदय : उन को आप छोड़ें। (Leave his case.)

ਸਰਦਾਰ ਰਾਮਦਿਆਲ ਸਿੰਘ : ਸਪੀਕਰ ਸਾਹਿਬ, ਮੈਂ ਚੌਧਰੀ ਲਹਿਰੀ ਸਿੰਘ ਦੀ motion ਦੀ ਪਰੋੜ੍ਹਤਾ ਕਰਨ ਲਈ ਖੜਾ ਹੋਇਆ ਹਾਂ। ਜਿਥੇ ਤਕ ਗਵਰਨਰ ਦੇ Address ਦਾ ਤਾਲੁੱਕ ਹੈ, ਇਸ ਵਿਚ ਪਿਛਲੇ ਸਾਲ ਦੇ ਅੰਦਰ ਕਾਂਗਰਸ ਹਕੂਮਤ ਨੇ ਜਾਂ ਇਸ ਮੌਜੂਦਾ ਹਕੂਮਤ ਨੇ ਇਸ ਸੂਬੇ ਦਾ ਮੂੰਹ ਮਥਾ ਬਣਾਉਣ ਵਾਸਤੇ ਅਤੇ ਸੂਬੇ ਦੀ ਜ਼ਿੰਦਗੀ ਦੇ ਸੁਧਾਰਨ ਵਾਸਤੇ ਜੋ ਕੁਝ ਕੀਤਾ ਹੈ, ਉਸਦਾ ਸਾਰਾ ਨਕਸ਼ਾ ਖਿਚਿਆ ਗਿਆ ਹੈ। ਜੇਕਰ ਇਸ Address

[ਸਰਦਾਰ ਰਾਮਦਿਆਲ ਸਿੰਘ]

ਵਚੋਂ ਇਕ ਸਾਲ ਵਿਚ ਹੋਏ ਕੰਮ ਦਾ ਅੰਦਾਜ਼ਾ ਲਗਾਉਣਾ ਹੋਏ ਤਾਂ ਇਹ ਅੰਦਾਜ਼ਾ ਠੀਕ ਨਹੀਂ ਲਗ ਸਕਦਾ । ਜੇਕਰ ਅਸੀਂ ਪਿਛਲੇ ਦਸਾਂ ਸਾਲਾਂ ਦਾ ਯਾਨੀ 1947 ਤੋਂ ਲੈ ਕੇ 1957 ਤਕ ਦੇ ਵਕਤ ਦਾ ਉਸ ਤੋਂ ਪਹਿਲੇ ਦੇ ਦਸ ਸਾਲਾਂ ਯਾਨੀ 1937 ਤੋਂ 1947 ਤਕ ਦੇ ਅਰਸੇ ਦਾ ਮੁਕਾਬਲਾ ਕਰਨਾ ਹੋਵੇ ਤਾਂ ਇਸ ਵਿਚ ਸਾਨੂੰ ਸਭ ਕੁਝ ਨਜ਼ਰ ਆਵੇਗਾ ਕਿ ਕਿਸ ਤਰ੍ਹਾਂ ਪੰਜਾਬ ਦੇ ਇਸ ਹਿਸੇ ਦਾ ਨਕਸ਼ਾ ਬਦਲ ਗਿਆ ਹੈ । ਇਥੇ ਹੁਣ ਪੱਕੀਆਂ ਨਹਿਰਾਂ ਦੇ ਜਾਲ ਬਿਛਾਏ ਗਏ ਹਨ, industry ਵਿਚ ਇਸ ਨੇ ਇਤਨੀ ਤਰੱਕੀ ਕੀਤੀ ਹੈ ਜਿਤਨੀ ਕਿ ਤੁਸੀਂ ਅੰਦਾਜ਼ਾ ਲਗਾ ਕੇ ਵੇਖੋਗੇ ਕਿ ਇਸ ਤੋਂ ਪਹਿਲੇ ਕਦੇ ਵੀ ਨਹੀਂ ਸੀ ਕੀਤੀ, ਜਿਤਨੀ ਹੁਣ ਕੀਤੀ ਹੈ ਯਾਨੀ ਬਹੁਤ ਸਾਰਿਆਂ ਤਰੀਕਿਆਂ ਨਾਲ ਮੁਲਕ ਦਾ ਨਕਸ਼ਾ ਬਦਲ ਦਿੱਤਾ, ਗਿਆ ਹੈ । ਜੇਕਰ Agriculture ਵਲ ਵੇਖੀਏ, Education ਵਲ ਵੇਖੀਏ ਜਾਂ ਪਿਛੜੀਅ ਸ਼ਰੇਣੀਆਂ ਦੀ ਹਾਲਤ ਵਲ ਵੇਖੀਏ ਤਾਂ ਫਰਕ ਸਾਫ ਨਜ਼ਰ ਆਉਂਦਾ ਹੈ । ਪਿਛੜੀਆਂ ਸ਼ਰੇਣੀਆਂ ਵਲ ਵੇਖੋ ਇਨ੍ਹਾਂ ਨੂੰ ਕੌਂਸਲਾਂ ਰਾਹੀਂ, Parliament ਰਾਹੀਂ, ਅਸੈਂਬਲੀ ਰਾਹੀਂ, ਡਿਸਟ੍ਰਿਕਟ ਬੋਰਡਾਂ ਰਾਹੀਂ, ਪੰਚਾਇਤਾਂ ਰਾਹੀ, representation ਦੇ through ਉਚਿਆਂ ਚੁਕਣ ਦੀ ਕੋਸ਼ਿਸ ਕੀਤੀ ਹੈ । ਇਨ੍ਹਾਂ ਵਾਸਤੇ ਨੌਕਰੀਆਂ reserve ਕੀਤੀਆਂ ਹਨ । ਇਸ ਤਰ੍ਹਾਂ ਹਿੰਦੁਸਤਾਨ ਦੇ ਮਥੇ ਤੋਂ ਜਾਤ ਪਾਤ ਦੇ ਧਬੇ ਨੂੰ ਉੜਾਉਣ ਦੀ ਕੋਸ਼ਿਸ਼ ਕੀਤੀ ਹੈ । ਇਸ ਹਕੂਮਤ ਦੇ 10 ਸਾਲਾਂ ਦੇ ਕਾਰਨਾਮਿਆਂ ਦਾ ਨਕਸ਼ਾ ਸਾਡੇ ਸਾਹਮਣੇ ਹੈ । ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜੋ ਕੰਮ ਇਸ ਕਾਂਗਰਸ ਹਕੂਮਤ ਨੇ ਕੀਤਾ ਹੈ, ਉਸਤੇ ਕੋਈ ਵੀ ਹਕੂਮਤ ਸਚੀ ਮੁਚੀ proud feel ਕਰ ਸਕਦੀ ਹੈ ਕੋਈ ਵੀ ਹਕੂਮਤ ਜਿਹੜੀ ਅਜਿਹੇ ਹਾਲਾਤ ਵਿਚ ਜਿਹੜੇ ਕਿ ਪੰਜਾਬ ਵਿਚ ਰਹੇ ਹਨ । ਸਪੀਕਰ ਸਾਹਿਬ, ਮੈਂ ਕੁਝ ਅਜਿਹੇ ਮਹਿਕਮਿਆਂ ਦਾ ਵੀ ਜ਼ਿਕਰ ਕਰਾਂਗਾ ਜਿਥੇ ਕਈ genuine short comings ਹਨ ਅਤੇ ਮੈਨੂੰ ਯਕੀਨ ਹੈ ਕਿ ਕਾਂਗਰਸ ਹਕੂਮਤ ਉਨ੍ਹਾਂ ਨੂੰ ਦੂਰ ਕਰਨ ਦਾ ਯਤਨ ਕਰੇਗੀ ।

ਇਸ ਤੋਂ ਅਗੇ ਮੈਂ law and order ਦੀ ਬਾਬਤ ਕੁਝ ਅਰਜ਼ ਕਰਨੀ ਚਾਹੁੰਦਾ ਹਾਂ । ਮੇਰੇ ਭਾਈ ਨੇ ਕਿਹਾ ਕਿ ਹਕੂਮਤ ਤੋਂ ਜਨਤਾ ਦਾ ਵਿਸ਼ਵਾਸ ਉਠ ਗਿਆ ਹੈ । ਮੈਨੂੰ ਸਮਝ ਨਹੀਂ ਆਉਂਦੀ ਕਿ ਇਸ ਜਨਤਾ ਵਿਚ ਕੀ ਚਾਰ ਪੰਜ ਸ਼ਹਿਰਾਂ ਦੀ ਆਬਾਦੀ ਹੀ ਸ਼ਾਮਲ ਹੈ । ਬਾਕੀ 85 ਫੀ ਸਦੀ ਅਬਾਦੀ ਜੋ ਪਿੰਡਾਂ ਵਿਚ ਰਹਿੰਦੀ, ਜਿਨ੍ਹਾਂ ਨੇ ਪਿਛਲੀਆਂ elections ਵਿਚ ਇਸ ਹਕੂਮਤ ਤੇ ਪੂਰਾ ਵਿਸ਼ਵਾਸ ਪ੍ਰਗਟ ਕੀਤਾ, ਉਹ ਪਤਾ ਨਹੀਂ ਕੀ ਹੈ ਜੇਕਰ ਉਹ ਜਨਤਾ ਨੂੰ constitute ਨਹੀਂ ਕਰਦੀ । ਹੁਣੇ ਰਾਏਕੋਟ ਦੀ by election ਹੋਈ । ਇਨ੍ਹਾਂ ਦੇ ਸਾਰੇ ਜ਼ਿਮੇਦਾਰ ਲੋਕੀਂ ਉਥੇ ਪਹੁੰਚੇ, ਸਾਰੀਆਂ ਪਾਰਟੀਆਂ ਕੱਠੀਆਂ ਹੋਕੇ ਉਥੇ ਪਹੁੰਚੀਆਂ (*interruption*) Independent Lady Members ਵੀ ਪਹੁੰਚੇ । ਮਗਰ ਜਨਤਾ ਨੇ ਕਾਂਗਰਸ ਵਿਚ ਵਿਸ਼ਵਾਸ਼ ਪ੍ਰਗਟ ਕੀਤਾ । (*Interruptions by Shri Harbhagwan Maudgil and Kanwarani Jagdish Kaur.*)

**अध्यक्ष महोदय** : (*Addressing Kanwarani Jagdish Kaur*) No interruption please. जब आप की speech में वह बोलेंगे तो आप क्यों नहीं बरदाशत करते ? When they interrupt her in her speech then why does she not tolerate ?

कंवरानी जगदीश कौर : जब मैं बोलती हूं तो सभी interrupt करते हैं ।

अध्यक्ष महोदय : Order, please.

ਸਰਦਾਰ ਰਾਮਦਿਆਲ ਸਿੰਘ : ਸਪੀਕਰ ਸਾਹਿਬ, ਜਿਥੇ ਤਕ law and order ਦਾ ਤੱਲਕ ਹੈ, ਮੇਰੇ ਭਾਈ ਨੇ ਹੁਣੇ ਜਿਹੇ ਜ਼ਿਕਰ ਕੀਤਾ ਹੈ ਅਤੇ ਕਲ੍ਹ ਪੰਡਤ ਜੀ ਨੇ ਵੀ ਕੀਤਾ ਸੀ । State ਵਿਚ ਫਸਾਦਾਤ ਹੋਣ ਅਤੇ ਉਨ੍ਹਾਂ ਦੇ ਸਿਲਸਿਲੇ ਵਿਚ ਜੇਕਰ ਪੁਲਿਸ ਕੋਈ ਸਖਤ ਕਦਮ ਚੁਕਦੀ ਹੈ ਤਾਂ ਕਹਿਣਾ ਕਿ law and order ਖਰਾਬ ਹੋ ਗਿਆ ਇਹ ਗੱਲ ਠੀਕ ਨਹੀਂ । ਜੇ ਕਰ State ਵਿਚ ਫਸਾਦਾਤ ਕਰਾਉਣ ਨੂੰ ਹੀ ਇਹ ਠੀਕ law and order ਸਮਝਦੇ ਹਨ ਤਾਂ ਮੈਨੂੰ ਇਨ੍ਹਾਂ ਦੀ ਇਸ definition ਤੇ ਅਫਸੋਸ ਆਉਂਦਾ ਹੈ । 6 ਮਹੀਨੇ ਇਥੇ movement ਚਲਦੀ ਰਹੀ । ਮੈਂ ਚੰਡੀਗੜ੍ਹ ਵਿਚ ਵੇਖਦਾ ਰਿਹਾ ਹਾਂ ਕਿ ਕਿਸ ਤਰ੍ਹਾਂ leniency ਨਾਲ ਪੁਲਿਸ ਅਤੇ administration ਪੇਸ਼ ਆਉਂਦੀ ਰਹੀ ਹੈ, ਟੱਕਰਾਂ ਖਾਂਦੀ ਰਹੀ ਹੈ, ਧੱਕੇ ਸਹਿੰਦੀ ਰਹੀ ਹੈ । ਫਿਰ ਜੇਕਰ ਇਨ੍ਹਾਂ ਨੇ ਕੋਈ ਕਿਸੇ ਤਰ੍ਹਾਂ ਦਾ ਕਦਮ ਚੁਕਿਆ ਹੈ ਤਾਂ ਪੂਰੀ ਤਰ੍ਹਾਂ ਸੋਚ ਵਿਚਾਰ ਕੇ ਅਤੇ ਉਹ ਵੀ ਉਦੋਂ ਜਦੋਂ ਹੋਰ ਕੋਈ ਚਾਰਾ ਨਹੀਂ ਰਿਹਾ । ਜੇਕਰ ਅਜਿਹੇ ਹਾਲਾਤ ਵਿਚ ਵੀ ਇਹ ਸਮਝਿਆ ਜਾਵੇ ਕਿ law and order ਠੀਕ ਨਹੀਂ ਹੈ ਤਾਂ ਮੈਨੂੰ ਬੜਾ ਅਫਸੋਸ ਹੈ । ਅਜ ਇਸ ਨੂੰ ਗਲਤ ਤਰੀਕੇ ਨਾਲ depict ਕੀਤਾ ਜਾਂਦਾ ਹੈ ।

ਸਪੀਕਰ ਸਾਹਿਬ, ਜਿਥੇ ਸਰਕਾਰ ਨੇ law and order ਦੀ ਹਾਲਤ ਨੂੰ ਹਰ ਸਾਲ improve ਕੀਤਾ ਹੈ, ਉਥੇ police ਦੀ mentality ਨੂੰ ਕੁਝ ਹੋਰ ਬਦਲਣ ਦੀ ਲੋੜ ਹੈ । ਹੁਣ ਵੀ ਇਹ ਕਿਤੇ ੨ rudely behave ਕਰਦੀ ਹੈ, ਮਾਰ ਕੁਟ ਵੀ ਕਰਦੀ ਹੈ । ਸਰਕਾਰ ਨੂੰ ਚਾਹੀਦਾ ਹੈ ਕਿ ਜਿਥੇ ਇਸ ਮਹਿਕਮੇ ਵਿਚ ਇਨਾਂ ਸੁਧਾਰ ਕੀਤਾ ਹੈ ਉਥੇ ਇਹ ਵੀ ਇਨ੍ਹਾਂ ਨੂੰ ਦਸ ਦਿੱਤਾ ਜਾਵੇ ਕਿ ਇਨ੍ਹਾਂ ਨੇ ਲੋਕਾਂ ਦੀ service ਕਰਨੀ ਹੈ ।

ਇਸ ਤੋਂ ਅਗੇ ਮੈਂ Agriculture ਦੇ ਮਹਿਕਮੇ ਦਾ ਜ਼ਿਕਰ ਕਰਦਾ ਹਾਂ । Agriculture ਦਾ ਜ਼ਿਕਰ ਕਰਦੇ ਹੋਏ ਗਵਰਨਰ ਸਾਹਿਬ ਨੇ ਕਿਹਾ ਹੈ ਕਿ research ਨਾਲ ਜਾਂ scientific means ਨਾਲ agriculture ਨੂੰ ਤਕਵੀਅਤ ਦੇਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । ਠੀਕ ਹੈ, ਇਹ ਚੀਜ਼ ਹੋਣੀ ਵੀ ਚਾਹੀਦੀ ਹੈ । Chief Minister ਸਾਹਿਬ, Revenue Minister ਸਾਹਿਬ ਜਾਂ Irrigation Minister ਸਾਹਿਬ ਥਾਂ ੨ ਜਲਸਿਆਂ ਵਿਚ ਜ਼ੋਰ ਦਿੰਦੇ ਹਨ ਕਿ ਸਾਡੇ ਦੇਸ਼ ਵਿਚ food ਦੀ ਕਮੀ ਹੈ, ਇਹ ਜ਼ਿਆਦਾ ਪੈਦਾ ਕਰਨਾ ਚਾਹੀਦਾ ਹੈ । ਉਹ ਤਾਂ ਪ੍ਰਚਾਰ ਕਰਦੇ ਹਨ ਲੋਕਾਂ ਅੰਦਰ, ਪਰ ਮਹਿਕਮੇ ਵਾਲੇ ਤਵਜੁਹ ਨਹੀਂ ਦਿੰਦੇ । ਮੇਰੀ feeling ਇਹ ਹੈ ਕਿ Agriculture ਦਾ ਮਹਿਕਮਾ ਠੀਕ ਤਰ੍ਹਾਂ ਕੰਮ ਨਹੀਂ ਕਰਦਾ । Agriculture ਹਿੰਦੁਸਤਾਨ ਦੀ mainstay ਹੋਣ ਕਰਕੇ ਚਾਹੀਦਾ ਤਾਂ ਇਹ ਸੀ ਕਿ ਇਸ ਮਹਿਕਮੇ ਵਿਚ revolution ਆਉਂਦਾ । ਹਰਿਕ agriculturist ਇਹ ਮਹਿਸੂਸ ਕਰਦਾ ਕਿ ਇਸ ਤੋਂ ਸਹਾਇਤਾ ਲੈਕੇ ਉਹ ਆਪਣੀ ਆਮਦਨੀ ਵਧਾ ਸਕਦਾ ਹੈ ਅਤੇ standard of living ਉਚਾ ਕਰ ਸਕਦਾ ਹੈ । ਇਸ ਕਰਕੇ ਇਹ ਮਹਿਕਮਾ ਅਜਿਹਾ ਚਾਹੀਦਾ ਹੈ ਕਿ ਇਹ ਆਪ peasant ਜਾਂ cultivator ਦੀ ਮਦਦ ਕਰੇ ਫਿਰ ਮੈਂ crops ਦੀਆਂ ਬੀਮਾਰੀਆਂ ਵਲ

[ਸਰਦਾਰ ਰਾਮਦਿਆਲ ਸਿੰਘ]
ਆਉਂਦਾ ਹਾਂ । ਸੈਂਕੜੇ ਕਿਸਮ ਦੇ ਕੀੜੇ ਮਕੌੜੇ ਅਤੇ ਬੀਮਾਰੀਆਂ crops ਤਬਾਹ ਕਰਦੀਆਂ ਹਨ ਪਰ ਮਹਿਕਮਾ ਤਵੱਜੁਹ ਨਹੀਂ ਦਿੰਦਾ । ਬਹੁਤ ਵਾਰੀ local officials ਦੇ ਨੋਟਿਸ ਵਿਚ ਇਹ ਗੱਲ ਲਿਆਂਦੀ ਹੈ ਲੇਕਿਨ ਜਵਾਬ ਇਹੀ ਮਿਲਦਾ ਹੈ ਕਿ ਸਾਡੇ ਪਾਸ ਦਵਾਈਆਂ ਨਹੀਂ ਹਨ, ਅਸੀਂ helpless ਹਾਂ । ਨਰਮੇ ਦੀ ਫਸਲ ਦਾ ਚੌਥਾ ਹਿੱਸਾ ਝਾੜ ਹੋਇਆ ਹੈ, ਤਿੰਨ ਹਿੱਸੇ ਫਸਲ ਮਾਰੀ ਗਈ ਹੈ । ਇਸ ਤੋਂ ਇਲਾਵਾ ਹੋਰ ਵੀ ਚੀਜ਼ਾਂ ਹਨ ਜਿਵੇਂ ਪਰਸੋਂ ਮੈਂ ਇਕ question ਕੀਤਾ ਸੀ ਕਿ stray cattles ਦੇ ਰੇਵੜਾਂ ਦੇ ਰੇਵੜ ਪਿੰਡਾਂ ਦੀਆਂ ਪਲੀਆਂ ਹੋਈਆਂ ਖੇਤੀਆਂ ਬਰਬਾਦ ਕਰਦੇ ਹਨ । ਮਗਰ ਬੜੀ ਹੈਰਾਨੀ ਦੀ ਗਲ ਹੈ ਕਿ Minister ਸਾਹਿਬ ਨੇ ਟਾਲ ਮਟੋਲ ਹੀ ਕਰ ਦਿੱਤੀ ਇਹ ਨਹੀਂ ਦਸਿਆ ਕਿ ਇਸ ਦਾ ਕੀ ਇਲਾਜ ਕਰ ਰਹੇ ਹਾਂ । ਪਿੰਡਾਂ ਦੀਆਂ ਫਸਲਾਂ ਦਾ ਨੁਕਸਾਨ ਜਿੰਨਾ ਇਹ ਬੀਮਾਰੀ ਕਰਦੀ ਹੈ ਉਸ ਦਾ ਪਤਾ ਉਨ੍ਹਾਂ ਨੂੰ ਹੀ ਹੈ ਜਿਨ੍ਹਾਂ ਦੀਆਂ ਫਸਲਾਂ ਤਬਾਹ ਹੁੰਦੀਆਂ ਹਨ । ਕਿਸਾਨ ਦੀ ਪਲੀ ਹੋਈ ਫਸਲ ਦੀ ਹਿਫਾਜ਼ਤ ਕਰਨਾ ਸਰਕਾਰ ਦੀ bounden duty ਹੈ ਅਤੇ ਇਹ ਕੰਮ ਸਰਕਾਰ ਦੀ ਸਰਕਰਦਗੀ ਹੇਠ ਹੋਣਾ ਚਾਹੀਦਾ ਹੈ। ਇਹ ਸਰਕਾਰ ਦਾ ਫਰਜ਼ ਹੈ। ਇਸ ਤੋਂ ਇਲਾਵਾ ਸੈਲਾਬ ਜ਼ਦਾ ਇਲਾਕੇ ਬਾਰੇ ਕਿਹਾ ਜਾਂਦਾ ਹੈ ਕਿ ਇਸ ਦੇ ਇੰਤਜ਼ਾਮ ਲਈ ਕੋਸ਼ਿਸ਼ ਕੀਤੀ ਜਾਂਦੀ ਹੈ ਮਗਰ ਵਾਕਾ ਇਹ ਹੈ ਕਿ ਤਿੰਨ ਚਾਰ ਸਾਲਾਂ ਤੋਂ ਸੇਮਜ਼ਦਾ ਇਲਾਕਾ ਵਧਿਆ ਹੈ ਘਟਿਆ ਨਹੀਂ । ਅਜ ਸੇਮ ਪੰਜਾਬ ਦੇ ਇਕ ਤਿਹਾਈ ਹਿਸੇ ਵਿਚ ਹੈ । ਜਿਥੋਂ ਤਕ ਲੁਧਿਆਨੇ ਦੇ ਜ਼ਿਲ੍ਹੇ ਦਾ ਤਲੱਕ ਹੈ ਸਾਡਾ ਇਹ ਇਹਸਾਸ ਹੈ ਕਿ ਗਵਰਨਮੈਂਟ ਨੇ ਕੁਝ ਨਹੀ ਕੀਤਾ । Drains ਵਗੈਰਾ ਬਨਾਉਣ ਬਾਰੇ ਕਹਿੰਦੇ ਹਨ ਪਰ ਮੈਨੂੰ ਅਫਸੋਸ ਹੈ ਕਿ ਉਹ Minister ਸਾਹਿਬ ਸੁਣਨ ਲਈ ਇਥੇ ਬੈਠੇ ਹੀ ਨਹੀਂ ਜਿਨ੍ਹਾਂ ਨੂੰ ਇਹ ਸੁਣਨਾ ਚਾਹੀਦਾ ਹੈ । ਸਰਕਾਰ ਨੇ ਸ਼ਾਇਦ ਕਿਸੇ ਜ਼ਿਲ੍ਹੇ ਲਈ ਕੁਝ ਕੀਤਾ ਹੋਵੇ ਪਰ ਲੁਧਿਆਨੇ ਵਾਲਿਆਂ ਦੇ ਮਨ ਵਿਚ ਇਹ ਹੈ ਕਿ ਸੈਲਾਬ ਨੂੰ ਦੂਰ ਕਰਨ ਲਈ drains ਵਗੈਰਾ ਬਨਾਉਣ ਬਾਰੇ ਕੋਈ ਉਪਾ ਨਹੀਂ ਕੀਤਾ ਜਾਂਦਾ । ਮੇਰੀ constituency ਵਿਚ ਪਿੰਡ ਗੋਪਾਲਪੁਰਾ, ਮਹੇਰਨਾ, ਝਮੱਟ, ਪੱਤੀ ਆਦਿ ਪਿੰਡ ਅੱਤ ਵਿੱਪਤਾ ਵਿਚ ਹਨ । ਉਨ੍ਹਾਂ ਦੇ ਮਕਾਨ sink ਕਰ ਰਹੇ ਹਨ । ਮਵੇਸ਼ੀਆਂ ਅਤੇ ਇਨਸਾਨਾਂ ਲਈ ਖੁਰਾਕ ਨਹੀਂ ਕਿਉਂਕਿ ਪੈਦਾਵਾਰ ਕੁਝ ਨਹੀਂ । ਉਹ ਲੋਕ ਬਹੁਤ ਵਿਪਤਾ ਵਿਚ ਹਨ । ਉਨ੍ਹਾਂ ਦੀ ਹਾਲਤ ਵਲ ਧਿਆਨ ਦੇਣਾ ਚਾਹੀਦਾ ਹੈ । ਮੇਰੇ ਵਿਚਾਰ ਅਨੁਸਾਰ ਜਿਹੜੀਆਂ ਕੱਚੀਆਂ ਨਹਿਰਾਂ ਹਨ ਉਨ੍ਹਾਂ ਨੂੰ ਪੱਕੀਆਂ ਕਰ ਦਿੱਤਾ ਜਾਵੇ ਤਾਂ ਇਹ ਸੈਲਾਬ ਖਾਸੇ ਰੁਕ ਸਕਦੇ ਹਨ ਕਿਉਂਕਿ ਇਨ੍ਹਾਂ ਦੇ ਇਰਦ ਗਿਰਦ ਹੀ ਇਹ ਆਉਂਦੇ ਹਨ ।

Industry ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਇਸ ਦੀ ਤਰੱਕੀ ਵਾਸਤੇ anxiety show ਕਰਦੀ ਹੈ ਅਤੇ ਲੁਧਿਆਨੇ ਵਲ ਖਾਸੀ ਤਵੱਜੁਹ ਦਿੱਤੀ ਗਈ ਹੈ । ਲੇਕਿਨ ਇਕ ਚੀਜ਼ ਮੈਂ ਕਹਿਣੀ ਹੈ । ਕਿਹ ਠੀਕ ਹੈ ਕਿ Textile Mills, Sugar Mills ਵਗੈਰਾ ਵਲ ਤਵੱਜੁਹ ਦਿੱਤੀ ਗਈ ਹੈ । ਭੋਗਪੁਰ, ਰੋਹਤਕ, ਪਾਣੀਪਤ ਵਗੈਰਾ ਵਿਚ sugar mills ਖੋਲ੍ਹੀਆਂ ਗਈਆਂ ਹਨ । ਇਸ ਵਿਚ ਕੋਈ ਸ਼ਕ ਨਹੀਂ । ਲੇਕਿਨ ਸਪੀਕਰ ਸਾਹਿਬ, ਪਿੰਡਾਂ ਦੇ ਪਿਛੜੇ ਹੋਏ ਗਰੀਬ ਲੋਕਾਂ ਦੀ ਜੇਕਰ unemployment ਦੂਰ ਕਰਨੀ ਹੈ ਤਾਂ ਸਾਨੂੰ ਪਿੰਡਾਂ ਦੀ industry ਵਲ ਵਧੇਰੇ ਧਿਆਨ ਦੇਣਾ ਚਾਹੀਦਾ ਹੈ। ਜੇਕਰ ਇਸ ਗਲ ਦੀ ਖੋਜ ਕਰੀਏ ਕਿ ਇਸ ਪਾਸੇ ਕਿੰਨਾ ਪੈਸਾ ਖਰਚ ਹੁੰਦਾ ਹੈ ਤਾਂ ਪਤਾ

ਚਲੇਗਾ ਕਿ ਇਹ ਦੂਜੀ industry ਦੇ ਮੁਕਾਬਲੇ ਕੁਝ ਵੀ ਨਹੀਂ। ਜੇਕਰ ਪਿੰਡਾਂ ਦੀ unemployment ਦੇ ਮਸਲੇ ਵਿਚ ਕੁਝ ਸੁਧਾਰ ਕਰਨਾ ਹੈ ਤਾਂ ਛੋਟੀ industry ਦੇ ਮਹਿਕਮੇ ਨੂੰ ਜ਼ਿਆਦਾ ਖਰਚ ਕਰਨਾ ਚਾਹੀਦਾ ਹੈ। ਜਿਥੋਂ ਤਕ ਵਡੀਆਂ ਵਡੀਆਂ factories ਦਾ ਤੱਲਕ ਹੈ, ਜਾਂ ਹੋਰ ਦੂਸਰੇ ਅਜਿਹੇ ਯਤਨ ਹਨ, ਮੈਂ ਉਨ੍ਹਾਂ ਨੂੰ welcome ਕਰਦਾ ਹਾਂ।

ਲੇਕਿਨ ਮੈਂ ਆਪ ਦੀ ਤਵਜੋ ਇਸ ਗੱਲ ਵਲ ਦਿਵਾਉਂਦਾ ਹਾਂ ਕਿ industrial development ਦੇ ਰਾਹ ਵਿਚ ਕਈ difficulties ਹਨ। ਲੁਧਿਆਣੇ ਦੇ industrial area ਵਿਚ industry ਲਈ ਕਾਰਖਾਨੇ ਕਾਇਮ ਕੀਤੇ ਗਏ ਹਨ। ਪਲਾਟ ਖਰੀਦੇ ਗਏ ਹਨ ਅਤੇ ਬਿਲਡਿੰਗਾਂ ਵੀ ਬਣ ਗਈਆਂ ਹਨ ਪਰ ਮਾਮੂਲੀ ਜਹੀ ਗਲ ਤੇ ਬਿਜਲੀ ਦਾ ਪਲਾਂਟ ਨਹੀਂ ਲਗ ਰਿਹਾ ਅਤੇ ਤਰਕੀ ਰੁਕ ਗਈ ਹੈ। ਬਿਜਲੀ ਤੋਂ ਬਿਨਾ ਪਲਾਂਟ ਨਹੀਂ ਲਾਏ ਜਾ ਸਕਦੇ। ਇਸ ਤਰ੍ਹਾਂ ਦੀਆਂ ਹੋਰ ਵੀ ਤਕਲੀਫਾਂ ਹਨ ਜਿਨ੍ਹਾਂ ਨੂੰ ਦੂਰ ਕਰਨ ਲਈ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਬਿਜਲੀ ਦੇ ਪਲਾਂਟ ਲਈ ਅਜੇ ਤਕ ਪਲਾਟ ਨਹੀਂ ਦਿਤਾ ਗਿਆ।

ਇਸ ਤੋਂ ਅਗੇ ਲੋਹੇ ਦਾ ਕੋਟਾ ਹੈ। ਇਹ ਠੀਕ ਹੈ ਕਿ ਕੋਟਾ allocate ਕੀਤਾ ਹੋਇਆ ਹੈ ਪਰ ਮਿਲਦਾ ਨਹੀਂ। ਲੋੜ ਹੁੰਦੀ ਹੈ ਕਿ ਵਕਤ ਸਿਰ ਕੋਟਾ ਦਿਤਾ ਜਾਵੇ ਅਤੇ ਆਪ ਜਾਣਦੇ ਹੋ ਕਿ ਜੇਕਰ ਵਕਤ ਤੇ ਕੋਟਾ ਨ ਦਿਤਾ ਜਾਵੇ ਤਾਂ ਸ਼ਹਿਰੀ industry ਦੀ ਤਰਕੀ ਵਿਚ ਦਿਕਤ ਪੇਸ਼ ਆਂਉਦੀ ਹੈ।

ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ flying squads ਅਤੇ assessment unit ਦਾ ਜ਼ਿਕਰ ਕੀਤਾ ਹੈ। ਜਿਨ੍ਹਾਂ ਬਾਰੇ ਇਹ ਕਿਹਾ ਗਿਆ ਹੈ ਕਿ ਇਨ੍ਹਾਂ ਦੀ ਰਾਹੀਂ ਸਰਕਾਰੀ ਮਹਿਕਮਿਆਂ ਵਿਚ ਜੋ delay ਹੁੰਦੀ ਹੈ ਉਸ ਵਿਚ ਤੇਜ਼ੀ ਲਿਆਂਦੀ ਜਾਵੇ। ਸਰਕਾਰ ਕੰਮ ਦੀ ਰਫਤਾਰ ਤੇਜ਼ ਕਰਨ ਲਈ ਇਹ ਸੁਕੇਡ ਬਣਾਏ ਗਏ ਹਨ ਪਰ ਇਸ ਦਾ ਜੋ ਅਸਰ ਪਿਆ ਹੈ ਉਹ ਐਨ ਇਸ ਦੇ ਬਰੱਕਸ ਨਜ਼ਰ ਆਉਂਦਾ ਹੈ। ਮੈਨੂੰ ਹੀ ਨਹੀਂ ਸਾਰਿਆਂ ਨੂੰ ਇਹ ਹੀ ਸ਼ਿਕਾਇਤ ਹੈ ਕਿ ਗੌਰਮੈਂਟ ਦਾ key note ਹੀ delaying principle ਦਾ ਹੈ ਜਾਂ ਤਾਂ ਕੰਮ ਜ਼ਿਆਦਾ ਹੈ ਤੇ ਵੇਹਲ ਨਹੀਂ ਹੁੰਦੀ ਹਰ ਕੰਮ ਨੂੰ deal ਕਰਨ ਦੀ ਲੇਕਿਨ delay ਹਰ ਪਾਸੇ ਹੈ। ਮੈਂ ਇਸ ਲਈ ਬਹੁਤੀਆਂ ਮਿਸਾਲਾਂ ਨਹੀਂ ਦੇਣੀਆਂ ਚਾਹੁੰਦਾ। ਅਠ ਸਾਲ ਹੋ ਗਏ ਹਨ ਲੁਧਿਆਣੇ ਵਿਚ industrial area ਲਈ ਜ਼ਮੀਨ acquire ਕੀਤੀ ਗਈ ਸੀ ਅਤੇ ਉਥੋਂ ਦੇ ਕਿਸਾਨਾਂ ਨੂੰ ਤਬਾਦਲੇ ਵਿਚ ਜ਼ਮੀਨਾਂ ਦਿਤੀਆਂ ਗਈਆਂ ਪਰ ਬਾਵਜੂਦ ਕਈ ਵੇਰ ਆਵਾਜ਼ ਉਠਾਣ ਦੇ ਅਤੇ ਦਰਖਾਸਤਾਂ ਦੇਣ ਦੇ ਅਜੇ ਤਕ ਇੰਤਕਾਲ ਉਨ੍ਹਾਂ ਦੇ ਨਾਮ ਨਹੀਂ ਹੋਏ। ਇਹ ਹੈ ਦਫਤਰਾਂ ਦੀ efficiency ਦੀ ਹਾਲਤ।

ਇਸ ਦੇ ਨਾਲ ਹੀ ਲੁਧਿਆਣੇ ਵਿਚ ਹਲ ਵਾਰੇ ਦੇ ਹਵਾਈ ਅਡੇ ਦਾ ਕੇਸ ਹੈ। ਪੰਜਾਬ ਸਰਕਾਰ ਨੇ ਜਿਨ੍ਹਾਂ ਨੂੰ ਅਡੇ ਦੀ ਜ਼ਮੀਨ ਤੋਂ move ਕੀਤਾ ਸੀ ਉਨ੍ਹਾਂ ਨੂੰ ਅਜ 13 ਸਾਲ ਹੋ ਗਏ ਹਨ ਅਜੇ ਤਕ compensation ਨਹੀਂ ਦਿਤੀ ਗਈ।

ਇਸੇ ਤਰ੍ਹਾਂ ਮਲੋਟ ਦਾ ਲੜਕੀਆਂ ਦਾ ਸਕੂਲ ਹੈ। ਇਹ ਮੇਰੀ constituency ਹੈ ਅਤੇ ਪਛੜਿਆ ਇਲਾਕਾ ਹੈ। ਇਸ ਵਿਚ ਕੇਵਲ ਇਕੋ ਹੀ ਲੜਕੀਆਂ ਦਾ ਸਕੂਲ ਹੈ ਪਿਛਲੇ ਤਿੰਨ ਸਾਲਾਂ ਤੋਂ ਇਸ ਸਕੂਲ ਦੀਆਂ ਛਤਾਂ ਢਠੀਆਂ ਹੋਈਆਂ ਹਨ ਅਤੇ ਲੜਕੀਆਂ ਬਾਹਰ

[ਸਰਦਾਰ ਰਾਮਦਿਆਲ ਸਿੰਘ]
ਬੈਠਦੀਆਂ ਹਨ ਪਰ ਸਰਕਾਰ ਵਲੋਂ ਕੋਈ ਖੇਚਲ ਅਜੇ ਤਕ ਨਹੀਂ ਕੀਤੀ ਗਈ ਕਿ ਜਾ ਕੇ ਵੇਖੇ ਅਤੇ ਇਸ ਸਕੂਲ ਦੀ repair ਕੀਤੀ ਜਾ ਸਕੇ। Paper ਤੇ ਤਾਂ ਬੜੀ ਚੰਗੀ ਚੀਜ਼ ਹੈ ਕਿ squad ਬਣ ਗਏ ਹਨ ਅਤੇ delay ਨੂੰ ਦੂਰ ਕੀਤਾ ਜਾਵੇਗਾ ਪਰ ਇਸ ਨੂੰ ਅਮਲੀ ਜਾਮਾ ਪਹਿਨਾਣ ਦੀ ਲੋੜ ਹੈ। ਸਾਰਿਆਂ ਨੂੰ ਇਹੀ ਸ਼ਿਕਾਇਤ ਹੈ ਕਿ ਸਰਕਾਰ ਦੇ ਕੰਮਾਂ ਵਿਚ ਬਹੁਤ delay ਹੁੰਦੀ ਹੈ। ਇਸ ਨੂੰ ਸਹੀ ਰੂਪ ਵਿਚ ਦੂਰ ਕਰਨ ਵਲ ਖਾਸ ਧਿਆਨ ਦੇਣ ਦੀ ਲੋੜ ਹੈ।

ਸਪੀਕਰ ਸਾਹਿਬ, ਮੈਂ ਕੁਝ ਸ਼ਬਦ Regional Committees ਦੀ ਬਾਬਤ ਵੀ ਅਰਜ਼ ਕਰਨਾ ਚਾਹੁੰਦਾ ਹਾਂ। ਗਵਰਨਰ ਸਾਹਿਬ ਨੇ ਰੀਜਨਲ ਕਮੇਟੀਆਂ ਬਾਰੇ ਆਪਣੇ ਭਾਸ਼ਨ ਵਿਚ ਜ਼ਿਕਰ ਕੀਤਾ ਹੈ ਪਰ ਸਭ ਨੇ ਇਹ ਮਹਿਸੂਸ ਕੀਤਾ ਹੈ ਕਿ ਰੀਜਨਲ ਕਮੇਟੀਆਂ ਬਨਾਣ ਵਿਚ ਬਹੁਤ delay ਕੀਤੀ ਗਈ ਹੈ। ਇਨ੍ਹਾਂ ਦੀ establishment ਬਾਰੇ ਇਲਾਨ ਤਾਂ ਸਾਲ ਤੋਂ ਵੱਧ ਹੋ ਗਿਆ ਹੈ ਕੀਤਾ ਗਿਆ ਸੀ ਪਰ ਏਹ ਅਜੇ ਤਕ function ਨਹੀਂ ਕਰਨ ਲਗੀਆਂ। Position ਇਹ ਹੈ ਕਿ ਸਰਕਾਰ ਨੇ ਕਮੇਟੀਆਂ ਨੂੰ ਜਿਸ ਭਾਵ ਨਾਲ ਬਨਾਣ ਦਾ ਫੈਸਲਾ ਕੀਤਾ ਸੀ ਉਹ ਪੂਰਾ ਨਹੀਂ ਹੋ ਰਿਹਾ ਕਿਉਂਕਿ ਉਨ੍ਹਾਂ ਨੂੰ ਕੋਈ ਤਕਵੀਅਤ ਨਹੀਂ ਦਿੱਤੀ ਗਈ। ਇਨ੍ਹਾਂ ਨੂੰ democratic ਢੰਗ ਤੇ ਕੰਮ ਕਰਨ ਲਈ ਵਧੇਰੇ ਇਖਤਿਆਰਾਂ ਦੀ ਲੋੜ ਹੈ। ਇਸ ਦੇ ਕੰਮ ਦੇ ਖੇਤਰ ਨੂੰ ਹੋਰ ਚੌੜਾ ਕਰ ਦਿੱਤਾ ਜਾਵੇ ਅਤੇ scope ਨੂੰ ਵਧਾਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਹਕੂਮਤ ਦੀ ਪਾਲੀਸੀ decentralization of power ਦੀ ਹੈ ਇਸ ਲਈ ਜਿੰਨਾ ਵੀ ਸਰਕਾਰੀ ਕੰਮ ਦਾ ਬੋਝ ਇਨਾਂ ਕਮੇਟੀਆਂ ਨੂੰ ਧਕ ਦੇਣ ਚੰਗਾ ਹੋਵੇਗਾ। ਮੌਜੂਦਾ ਹਾਲਤ ਵਿਚ ਤਾਂ ਇਵੇਂ ਜਾਪਦਾ ਹੈ ਜਿਵੇਂ ਕੋਈ Select Committees ਹੋਣ। ਇਨ੍ਹਾਂ ਨੂੰ ਤਾਂ ਇਨੇ ਇਖਤਿਆਰ ਦੇ ਦੇਣੇ ਚਾਹੀਦੇ ਹਨ ਕਿ ਆਪਣੇ ਰੀਜਨ ਦੇ ਸਾਰੇ ਮਾਮਲੇ ਇਹ ਆਪ ਹੀ ਨਜਿਠ ਸਕਣ ਅਤੇ ਕੋਈ healthy traditions ਕਾਇਮ ਹੋ ਸਕਣ। ਇਸ ਦੇ scope ਜ਼ਰੂਰ ਜ਼ਿਆਦਾ ਹੋਣੇ ਚਾਹੀਦੇ ਹਨ। ਅਤੇ ਇਨ੍ਹਾਂ ਰੀਜਨਲ ਕਮੇਟੀਆਂ ਨੂੰ ਅਜਿਹੀ ਰੰਗਤ ਮਿਲਣੀ ਚਾਹੀਦੀ ਹੈ ਜਿਸ ਤਰ੍ਹਾਂ small scale ਤੇ ਅਸੈਂਬਲੀਆਂ ਹੁੰਦੀਆਂ ਹਨ।

ਇਸ ਤੋਂ ਬਾਅਦ, ਸਪੀਕਰ ਸਾਹਿਬ, co-operative department ਦਾ ਜ਼ਿਕਰ ਕੀਤਾ ਗਿਆ ਹੈ। ਕੁਆਪ੍ਰੇਟਿਵ ਦੇ ਮਹਿਕਮੇ ਬਾਰੇ ਗਵਰਨਰ ਸਾਹਿਬ ਨੇ ਆਪਣੇ ਭਾਸ਼ਨ ਵਿਚ ਵੀ ਜ਼ਿਕਰ ਕੀਤਾ ਹੈ ਅਤੇ ਕਿਹਾ ਹੈ ਕਿ 20 ਹਜ਼ਾਰ ਤੋਂ 23 ਹਜ਼ਾਰ ਤਕ ਦੇ ਕਰੀਬ ਕੁਆਪ੍ਰੇਟਿਵ ਸੁਸਾਇਟੀਆਂ ਬਣ ਗਈਆਂ ਹਨ। ਇਹ ਠੀਕ ਹੈ ਕਿ ਬਹੁਤ ਸਾਰੀਆਂ ਕੁਆਪ੍ਰੇਟਿਵ ਸੁਸਾਇਟੀਆਂ ਬਣ ਗਈਆਂ ਹਨ ਅਤੇ ਇਨ੍ਹਾਂ ਨੇ 15 ਹਜ਼ਾਰ ਪਿੰਡ ਵੀ cover ਕਰ ਲਏ ਹੋਣਗੇ ਪਰ ਗਲ ਸਾਫ ਇਹ ਹੈ ਕਿ ਇਹ ਲਗ ਭਗ ਸਾਰੀਆਂ ਹੀ credit ਸੁਸਾਇਟੀਆਂ ਬਣ ਗਈਆਂ ਹਨ ਇਸ ਲਈ ਉਤਨੀਆਂ ਮੁਫੀਦ ਸਾਬਤ ਨਹੀਂ ਹੋ ਸਕਦੀਆਂ ਜਿੰਨਾ ਕਿ ਕੁਆਪ੍ਰੇਟਿਵ ਸੁਸਾਇਟੀਆਂ ਨੂੰ ਹੋਣਾ ਚਾਹੀਦਾ ਹੈ। ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਜੇਕਰ ਉਹ ਪਿੰਡਾਂ ਦੀ ਭਲਾਈ ਵਿਚ ਇਨਾਂ ਸੁਸਾਇਟੀਆਂ ਨੂੰ ਲਗਾਉਣਾ ਚਾਹੁੰਦੀ ਹੈ ਤਾਂ co-operative farming societies ਬਨਾਣ ਵਲ ਧਿਆਨ ਦੇਵੇ। ਅਵੱਲ ਤਾਂ ਇਸ ਤਰ੍ਹਾਂ ਦੀਆਂ ਸੁਸਾਇਟੀਆਂ ਹਨ ਹੀ ਨਹੀਂ ਤੇ ਜੇ ਕਿਤੇ co-operative farming societies ਹਨ ਤਾਂ ਉਹ landlords ਦੇ ਭਾਈਚਾਰੇ ਦੀਆਂ ਸੁਸਾਇਟੀਆਂ ਹਨ ਅਤੇ

ਕੇਵਲ ਇਸ ਲਈ ਬਣਾਈਆਂ ਗਈਆਂ ਹਨ ਕਿ Land Tenure Act ਦੀ ਜ਼ਦ ਤੋਂ ਆਪਣੇ ਆਪ ਨੂੰ ਬਚਾਇਆ ਜਾ ਸਕੇ। ਉਹ ਸਹੀ ਅਰਥਾਂ ਵਿਚ Co-operative Farming Society ਨਹੀਂ । ਇਸ ਦੇ ਨਾਲ ਹੀ ਲੇਬਰ ਵਾਸਤੇ ਵੀ ਇਸ ਕਿਸਮ ਦੀਆਂ ਸੁਸਾਇਟੀਆਂ marketing ਦੀਆਂ ਅਤੇ ਹੋਰ ਹਰ ਕਿਸਮ ਦੀਆਂ ਸੁਸਾਇਟੀਆਂ ਬਣ ਸਕਦੀਆਂ ਹਨ ਜਿਵੇਂ ਕਿ small-scale industries co-operatives ਅਤੇ ਲੇਬਰ ਸੁਸਾਇਟੀਆਂ ਜਿਨ੍ਹਾਂ ਰਾਹੀਂ ਲੋਕਾਂ ਦਾ ਜੀਵਨ ਸਤਰ ਉਚਾ ਹੋ ਸਕੇ । ਛੋਟੇ ਛੋਟੇ ਕੰਮ ਧੰਧੇ ਕਰਨ ਵਾਲਿਆਂ ਨੂੰ ਸਹੂਲਤਾਂ ਮਿਲ ਸਕਣ ਅਤੇ ਸੂਬੇ ਦੀ ਤਰਕੀ ਹੋ ਸਕੇ ।

*(Sardar Ram Dayal Singh had not yet concluded his speech when many hon. Members rose in their seats to catch the Speaker's eye.)*

**Mr. Speaker :** Let the hon. Member resume his seat first. I will try to accommodate the hon. Members district-wise.

**ਸਰਦਾਰ ਰਾਮ ਦਿਆਲ ਸਿੰਘ :** ਚੰਗਾ, ਸਪੀਕਰ ਸਾਹਿਬ, ਮੈਂ ਆਪ ਤੋਂ ਖਿਮਾ ਮੰਗਦਾ ਹਾਂ ਬਾਕੀ ਗੱਲਾਂ ਫਿਰ ਕਿਸੇ ਮੌਕੇ ਤੇ ਅਰਜ਼ ਕਰਾਂਗਾ।

**ठाकुर मेहर सिंह (डेरा गोपीपुर) :** स्पीकर साहिब, इस एवान में दोनों एवानों के मेम्बर साहिबान के सामने गवर्नर साहिब ने जो Address पेश किया था मैं उस के लिए बधाई देने के लिए खड़ा हुआ हूं ।

गवर्नर साहिब के Address के para 25 में इन की तरफ से जो तज़करा Education के मुताल्लिक आया है इस पर मैं सरकार को ज़ोरदार बधाई देता हूं । पहली अक्तूबर से दस हज़ार के करीब स्कूलों को provincialize कर दिया गया है और पहली से लेकर छठी श्रेणी तक तालीम मुफ्त कर दी गई है । इस एलान में ज़िला कांगड़ा की पसमांदगी और दरमांदगी को मद्दे-नज़र रखा गया है और middle तक तालीम free करने का इन्तज़ाम कर दिया गया है इसके लिए मैं खास तौर से धन्यवाद करता हूं ।

इसके साथ ही साथ मैं एक suggestion भी देता हूं कि जब से यह स्कूल provincialise हुए हैं efficiency बढ़ गई है जहां पहले मास्टर स्कूलों से ग़ैर हाज़र होते थे इस बात पर कि district boards की तरफ से उन्हें कई कई माह तक तनखाहें नहीं मिलती थीं वहां अब वह बाकायदा अपना काम सर अंजाम देते हैं और स्कूलों में हाज़र रहते हैं । लेकिन एक बात ज़रूर है कि इन स्कूलों के अन्दर फर्नीचर बहुत कम है । डिप्टी स्पीकर साहिब मैं आपके द्वारा मिनिस्ट्री का ध्यान इस ओर दिलाना चाहता हूं कि इन स्कूलों के अन्दर न तो बच्चों के बैठने को टाट हैं और न अध्यापकों के बैठने के लिए कुर्सी । ऐसे ज़रूरी furniture का फौरन इन्तज़ाम किया जाना चाहिए ।

11 a. m.

(At this stage Mr. Deputy Speaker occupied the Chair) इस के साथ साथ जो private schools हैं उन में तमाम बच्चों को पूरी पूरी फीसें देनी पड़ती हैं । मेरी अर्ज़

[ठाकुर मेहर सिंह ]
यह है कि स्कूलों को provincialise कर दिया जाये । चाहे वह private हों या सरकारी । दूसरी चीज़ यह है कि private और सरकारी स्कूल साथ साथ होते हैं, मगर private स्कूलों के staff को बड़ी कम तनखाहें मिलती हैं मगर इस के मुकाबले में सरकारी स्कूलों में ज़्यादा तनखाहें और ग्रेड दिये जाते हैं। दोनों का आपस में इतना फर्क होने से यह पढ़ाई में दिलचस्पी नहीं लेते मैं तो यहां तक कहूंगा कि 5-7 मील के area के अंदर सिर्फ एक ही स्कूल होना चाहिये चाहे वह private हो चाहे वह Government School हो। Private school वाले अगर रज़ामंदी से school दे देते है तो ठीक है वरना ऐसे सकूलों पर कबज़ा कर लेना चाहिये। इस तरीका से स्कूलों में अच्छी तालीम मिल सकती है। Private schools में फीसों के इलावा और भी बहुत से चंदे वसूल किये जाते हैं। मैं सरकार से डिप्टी सपीकर साहिब, यह अपील करूंगा कि दोनों किस्म की बजाये एक किसम के ही स्कूल कर देने चाहिये।

इस के साथ साथ मै यह भी अर्ज़ करूंगा कि बिजली के मुताल्लिक opposition की तरफ से भी तारीफ हुई है कि शादियां आजकल रौशनी में होती हैं। मैं मैम्बर साहिबान को याद दिलाना चाहता हूं कि ज़िला कांगड़ा में जब से हम आज़ाद हुए है रौशनी का कोई प्रबन्ध नहीं था । पिछली Ministry के वक्त हमारे इलाका को 'No profit' area करार दे दिया गया और हमारे इलाके में कोई project चालू नहीं किया गया और इस तरह हमारे साथ बे-इनसाफियां होती रहीं। बिजली पहाड़ों मे पैदा होती रही और फ़ायदा मैदान वाले उठाते रहे। हमारी तरफ किसी ने ध्यान नहीं दिया । मौजूदा Ministry बहुत बहुत बधाई की हकदार है जिन्होंने हमारी आवाज़ को सुना और कांगड़ा को भी बिजली दी । यह 31 March, 1958 तक हमारी Constituency में मिल जायेगी और July में सारा काम हो जायेगा।

इसके इलावा मैं इस बात की भी बधाई देने से नहीं रह सकता कि मौजूदा सरकार ने सड़कों के मुकम्मल करने मे हमारी बड़ी मदद की है। कई कच्ची सड़कों को भी पक्का कर दिया है जहां सरकार ने इन कामों को करके हमारी मदद की है वहां हमारे इलाका के लोगों ने भी अपने हाथों से कोई 25 मील लंबी सड़कें तैयार की हैं। यह सड़कें motorable हैं और Voluntarily तैयार की हैं । जहां मै सरकार को मुबारिकबाद देता हूं वहां मैं उन लोगों को भी बधाई देता हूं जिन्होंने कि यह सड़कें तैयार की हैं।

मैं ने हरीपुर पुल के लिए कई दफा कहा है । हरीपुर कसबा की आबादी कोई 10,000 है। इस कसबे का Railway Station गुलेर है। कसबे और Station के बीच एक नदी पड़ती है। जब station से मुसाफिर आते हैं तो इस नदी के कारण उन को बीच का रास्ता पार करना मुश्किल हो जाता है, जोकि मुश्किल से २ फर्लांग भी नहीं है। इस नदी की वजह से लोगों का बड़ा नुकसान

हो रहा है। मैं ने इस के बारे में चीफ मिनिस्टर साहिब को भी मौका दिखाया है। पिछले दिनों ज्ञानी गुरुमुख सिंह मुसाफिर भी वहां गये थे उन को घोड़े पर सवार करा कर पार करवाया गया। इस रास्ता से हर वक्त लोग गुज़रते रहते हैं, जब औरतें गुज़रती हैं उन की कमर तक नदी का पानी आ जाता है, उन के कपड़े भीग जाते हैं। मैं अपनी सरकार से अपील करूंगा कि इस पुल को जल्दी से जल्दी बनाया जाये। यह ज़्यादा से ज़्यादा 6 मील का टुकड़ा है जो आगे तक चला गया है। अगर हरीपुर से डेरे तक पक्की सड़क बना दी जाये तो सारी मुश्किलें हल हो जाती हैं। बरसात के दिनों में जब रास्ता बंद हो जाता है तो लोगों को बड़ी मुश्किल हो जाती है। इस लिए स्पीकर साहिब मैं आप के द्वारा सरकार से कहूंगा कि यह कोई बड़ी बात नहीं है। यह 6 मील का टुकड़ा है जिस को हम ने दुरुस्त कर दिया है। सरकार को चाहिये कि इस को जल्दी से जल्दी पुख्ता (metalled road) बना दिया जाये।

इस के बाद मैं law and order के मुताल्लिक अर्ज़ कर दूं कि यह कहा गया है कि पंजाब का law and order दरहम बरहम हो गया है और लोगों की आज़ादी महफ़ूज़ नहीं है। मेरी समझ में नहीं आता कि कांगड़ा की 10 लाख की आबादी है, और 10 हज़ार square miles के करीब इसका area है मगर वहां कोई गड़बड़ नहीं हुई और यूं आप रोज़ाना अखबारों में पढ़ते हैं कि हमारे हां law and order खराब हो गया है मगर यहां के चंद शहरों के अंदर ही है ज़िला कांगड़ा के अंदर यह नहीं है। हमारा ज़िला बहादुरों का इलाका है। इन्होंने British राज्य के दिनों में Victoria Cross जीता और मौजूदा सरकार के ज़माना में वीर चक्कर हासिल किये। यह बहादुर लोग हैं। उनकी नज़र हमेशा मुल्क की बेहतरी की तरफ लगी रहती है। मुझे यह बात बड़े अफसोस से कहनी पड़ती है कि यह हालत गावों के अंदर तो कहीं नज़र नहीं आती। अगर law and order खराब है तो यह शहरों के अन्दर ही है। मैं यह कहता हूं कि law and order खराब करने के बावजूद भी सरकार ने law and order बहाल रखा है। मैं इसकी मौजूदा Government को दाद देता हूं। यह law and order अगर खराब है तो यह चंद एक लोगों की वजह से है। जिन का काम ही law and order खराब होने का नारा ही लगाना है। यह बातें अगर हैं तो यह शहरों में हैं। देहातियों को इस का कोई पता नहीं है। राठी जी आप क्यों माथे पर हाथ रख रहे हैं। असल बात तो यह है कि लोगों को भड़काया जाता है। फिर इसके लिये law and order को मज़बूत करना पड़ता है। मैं पूछना चाहता हूं कि क्या कुछ शहरों में ही खराबी है या अशान्ति है। आप देहात के अन्दर जाइये तो देखेंगे कि बगैर किसी झगड़े के लोग शान्ति से रहते हैं और सड़कें, हस्पताल आदि के लिए voluntarily अपने आपको पेश करते हैं। मैंने ही पिछले महीने में एक लाख रुपया इकट्ठा करके एक बिल्डिंग बनवाई है।

[ठाकुर मेहर सिंह]

यहां पर यह कहा गया कि पुलिस रिपोर्ट वगैरह नहीं लिखती और पुलिस के बारे में तो पंडित श्री राम शर्मा जो एक बड़े मुदल्लल आदमी हैं, ने कहा कि लोगों को लटका कर उनके private parts पर जूते मारे जाते हैं और घरों से बुला कर लोगों को गोलियों से मारा जाता है। मैं कहता हूं क्या पुलिस के लोगों को किसी से दुश्मनी है? दुश्मनी नहीं है। यह बातें तो सिर्फ law and order को बदनाम करने के लिये कही जाती हैं। (घंटी) डिप्टी स्पीकर साहिब, आपने मुझे बहुत टाइम दिया, मैं आपका धन्यवाद करता हूं और गवर्नर साहिब ने जो भाषण दिया था उस के लिए मैं बहुत-बहुत बधाई देना चाहता हूं।

**चौधरी बलबीर सिंह** : डिप्टी स्पीकर साहिब, precedent यह है कि दो मैम्बर्ज़ कांग्रेस benches के बोलते हैं और एक मैम्बर अपोज़ीशन का बोलता है लेकिन आप यह नहीं मानते हैं।

**Mr. Deputy Speaker :** Order, Order. It is for me to see.

**ਸਰਦਾਰ ਗੁਰਬਚਨ ਸਿੰਘ ਬਾਜਵਾ** (ਸ੍ਰੀ ਹਰਗੋਬਿੰਦ ਪੁਰ) : ਡਿਪਟੀ ਸਪੀਕਰ ਸਾਹਿਬ, ਗਵਰਨਰ ਦੇ ਭਾਸ਼ਨ ਦੇ ਉਤੇ ਚੌਧਰੀ ਲਹਿਰੀ ਸਿੰਘ ਜੀ ਨੇ ਇਕ ਪ੍ਰਸਤਾਵ ਰਖਿਆ ਹੈ, ਮੈਂ ਭੀ ਉਸਦੀ ਤਾਈਦ ਕਰਨ ਲਈ ਖੜਾ ਹੋਇਆ ਹਾਂ। ਗਵਰਨਰ ਸਾਹਿਬ ਨੇ ਸਰਕਾਰ ਦੇ ਪਿਛਲੇ ਸਾਲਾਂ ਵਿਚ ਕੀਤੇ ਹੋਏ ਕਾਰ-ਨਾਮਿਆਂ ਦੀ ਆਪਣੇ ਭਾਸ਼ਨ ਵਿਚ ਬੜੀ ਚੰਗੀ ਤਰ੍ਹਾਂ ਤਸ਼ਰੀਹ ਕੀਤੀ ਹੈ। ਚੌਧਰੀ ਸਾਹਿਬ ਨੇ ਆਪਣੇ ਭਾਸ਼ਨ ਵਿਚ ਬੜੀ ਤਾਰੀਫ ਕੀਤੀ ਹੈ ਅਤੇ ਦਸਿਆ ਹੈ ਕਿ ਬੜੇ ਬੜੇ ਕੰਮ ਹੋਏ ਹਨ, ਭਾਖੜਾ ਡੈਮ ਬਣਿਆ ਹੈ, ਬੜੀਆਂ ੨ ਸੜਕਾਂ ਬਣੀਆਂ ਹਨ ਅਤੇ industries ਲਗਾਈਆਂ ਗਈਆਂ ਹਨ। ਲੋਕਾਂ ਦੀ ਭਲਾਈ ਅਤੇ ਉੱਨਤੀ ਵਾਸਤੇ ਪੰਜਾਬ ਵਿਚ ਬਹੁਤ ਕੁਝ ਹੋਇਆ ਹੈ। ਮੈਂ ਭੀ ਇਹ ਕਹਿੰਦਾਂ ਹਾਂ ਕਿ ਇਹ ਚੀਜ਼ ਸ਼ਲਾਘਾ ਯੋਗ ਹੈ ਔਰ ਇਸ ਗੱਲ ਲਈ ਸਰਕਾਰ ਨੂੰ ਵਧਾਈ ਦੇਣੀ ਚਾਹੀਦੀ ਹੈ। ਕਿਉਂਕਿ ਜਦ ਤਕ ਚੰਗੇ ਕੰਮ ਵਾਸਤੇ ਵਧਾਈ ਨਹੀਂ ਦਿੱਤੀ ਜਾਏ ਜਾਂ ਪਿੱਠ ਨਾ ਠੋਂਕੀ ਜਾਏ ਉਸ ਵਕਤ ਤਕ ਕੋਈ ਉਤਸ਼ਾਹ ਨਹੀਂ ਪੈਦਾ ਹੁੰਦਾ।

ਲੇਕਿਨ ਨਾਲ ਹੀ ਇਹ ਧਿਆਨ ਦੇਣ ਦੀ ਗੱਲ ਵੀ ਹੈ ਕਿ ਜਿਥੇ ਊਣਤਾਈਆਂ ਹਨ ਜੇ ਉਹ point out ਨਹੀਂ ਕੀਤੀਆਂ ਜਾਂਦੀਆਂ ਤਾਂ ਵੀ ਠੀਕ ਨਹੀਂ। ਇਸ ਲਈ ਚੰਗੀ ਸਲਾਹ ਦੇਣਾ ਵੀ ਜ਼ਰੂਰੀ ਹੈ।

ਇਕ law and order ਦੀ ਗੱਲ ਕੀਤੀ ਗਈ। ਇਸ ਵਿਚ ਮੈਂ ਸਮਝਦਾ ਹਾਂ ਕਿ ਕਿਸੇ ਨੂੰ ਸ਼ਕ ਨਹੀਂ ਹੋ ਸਕਦਾ ਲੇਕਿਨ ਜਿਨ੍ਹਾਂ ਲੋਕਾਂ ਵਾਸਤੇ ਇਹ ਚੰਗੀਆਂ ਗੱਲਾਂ ਜਾਂ ਕੰਮ ਕੀਤੇ ਜਾਂਦੇ ਹਨ ਜੇਕਰ ਉਨ੍ਹਾਂ ਦੇ ਮਨ ਵਿਚ ਸ਼ਾਂਤੀ ਨਾ ਹੋਵੇ, ਜੇ ਉਹ ਖੁਦ ਇਹ ਮਹਿਸੂਸ ਕਰਨ ਕਿ ਇਹ ਕੰਮ ਉਨ੍ਹਾਂ ਦੀ ਭਲਾਈ ਲਈ ਹੀ ਕੀਤੇ ਗਏ ਹਨ, ਤਾਂ ਮੈਂ ਸਮਝਦਾ ਹਾਂ ਕਿ law and order ਦੀ ਹਾਲਤ ਨੂੰ ਕੋਈ ਚੰਗੀ ਨਹੀਂ ਆਖ ਸਕਦਾ। ਸਿਰਫ ਸੋਹਣੀ ਕਿਤਾਬ ਵਿਚ ਸੋਹਣੇ ਅੱਖਰਾਂ ਨਾਲ ਸੋਹਣੀਆਂ ੨ ਗੱਲਾਂ ਲਿਖ ਦੇਣ ਨਾਲ ਹੀ law and order ਚੰਗਾ ਨਹੀਂ ਹੋ ਸਕਦਾ, ਜਦੋਂ ਤਕ ਜਨਤਾ ਦੇ ਮਨ ਵਿਚ ਸ਼ਾਂਤੀ ਨਾ ਮਹਿਸੂਸ ਹੋਵੇ ਉਸ ਵੇਲੇ ਤਕ ਇਸ ਨੂੰ ਠੀਕ ਨਹੀਂ ਕਿਹਾ ਜਾ ਸਕਦਾ ਹੈ।

ਮੈਨੂੰ ਇਹ ਆਖਣ ਵਿਚ ਕੋਈ ਸੰਕੋਚ ਨਹੀਂ ਕਿ ਜੇ ਤੁਸੀਂ ਕਿਸੇ ਬਸ ਵਿਚ ਜਾਂ ਕਿਸੇ ਗੱਡੀ ਵਿੱਚ ਸਫਰ ਕਰੋ ਅਤੇ ਲੋਕਾਂ ਕੋਲੋਂ ਪੁਛੋ ਕਿ ਕੀ ਸਰਕਾਰ ਤੁਹਾਡੀ ਹਾਲਤ ਚੰਗੀ ਬਣਾਉਣ ਲਈ ਕੋਸ਼ਿਸ਼ ਕਰ ਰਹੀ ਹੈ ਤਾਂ ਤੁਹਾਨੂੰ ਕੋਈ ਵੀ ਤਸੱਲੀ ਬਖਸ਼ ਜਵਾਬ ਨਹੀਂ ਮਿਲ ਸਕਦਾ ਬਲਕਿ ਹਰ ਇਕ ਆਦਮੀ ਇਹ ਹੀ ਗੱਲ ਕਰਦਾ ਹੈ ਕਿ ਇਹ ਜਿਹੜੇ ਕੰਮ ਹੋ ਰਹੇ ਹਨ ਉਹ ਚੰਗੀ ਤਰ੍ਹਾਂ ਨਹੀਂ ਹੋ ਰਹੇ ਹਨ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਲੋਕ ਖੁਸ਼ ਨਹੀਂ । ਪੰਜਾਬ ਸਰਕਾਰ ਸਾਰਿਆਂ ਦੀ ਸਾਂਝੀ ਸਰਕਾਰ ਹੈ ਇਸ ਲਈ ਜੇ ਕਿਸੇ ਦੇ ਮਨ ਵਿਚ ਇਹ ਸ਼ਕ ਰਹੇ ਕਿ ਉਸ ਦੇ ਨਾਲ ਧੱਕਾ ਹੋ ਰਿਹਾ ਹੈ ਤਾਂ ਮੈਂ law and order ਦੀ position ਨੂੰ ਚੰਗਾ ਨਹੀਂ ਸਮਝਦਾ । ਅੱਜ ਲੋਕਾਂ ਨੂੰ ਇਸ ਗੱਲ ਦਾ ਯਕੀਨ ਨਹੀਂ ਕਿ ਉਨ੍ਹਾਂ ਦੀ ਇੱਜ਼ਤ ਮਹਿਫੂਜ਼ ਹੈ । ਮੈਂ ਇਸ ਸਿਲਸਿਲੇ ਵਿਚ instances ਵੀ quote ਕਰ ਸਕਦਾ ਹਾਂ.........

चौधरी धर्म सिंह राठी : Quote कर दो ।

ਸਰਦਾਰ ਗੁਰਬਚਨ ਸਿੰਘ ਬਾਜਵਾ : ਉਹ ਮੈਂ ਤੁਹਾਡੇ ਲਈ ਛੱਡ ਰਿਹਾ ਹਾਂ ।

**Mr. Deputy Speaker** : Please continue your speech.

**ਸਰਦਾਰ ਗੁਰਬਚਨ ਸਿੰਘ ਬਾਜਵਾ** : ਜਦੋਂ ਤਕ ਲੋਕਾਂ ਦੇ ਮਨ ਵਿਚ ਇਹ ਯਕੀਨ ਨਾ ਹੋਵੇ ਕਿ ਸਾਡੀ ਇੱਜ਼ਤ ਮਹਿਫੂਜ਼ ਹੈ ਉਸ ਵਕਤ ਤਕ law and order ਦੀ position ਚੰਗੀ ਨਹੀਂ ਕਹੀ ਜਾ ਸਕਦੀ । ਇਹ ਸਿਰਫ ਮੇਰਾ ਹੀ ਮਤ ਨਹੀਂ ਇਹ ਲੋਕਾਂ ਦਾ ਮਤ ਹੈ ਅਤੇ ਇਕ ਸੱਚਾਈ ਹੈ । ਮੈਨੂੰ ਅੱਜ ਹੀ ਇਕ ਬੁਜਰਗ ਬਹਿਨ ਦੱਸ ਰਹੀ ਸੀ ਕਿ ਡੇਢ੍ਹ ਮਹੀਨੇ ਦੇ ਕਰੀਬ ਹੋ ਚੁਕਿਆ ਹੈ ਪਰ ਮੇਰਾ 20,25 ਹਜ਼ਾਰ ਰੁਪਏ ਦਾ ਸਾਮਾਨ ਜਿਹੜਾ ਕਿਸੇ conductor ਨੇ ਬਸ ਤੋਂ ਲਾਹ ਲਿਤਾ ਸੀ, ਉਹ ਅਜੇ ਤਕ ਨਹੀਂ ਮਿਲਿਆ । ਨਾ ਹੀ ਕੋਈ ਸੁਣਦਾ ਹੈ । ਜੇ ਤੁਸੀ ਇਸ ਤਰ੍ਹਾਂ ਦੀਆਂ ਗੱਲਾਂ ਵਲ ਧਿਆਨ ਨਹੀਂ ਦਿੰਦੇ ਤਾਂ ਕਿਸ ਤਰ੍ਹਾਂ ਕਹਿ ਸਕਦੇ ਹੋ ਕਿ law and order ਦੀ position ਚੰਗੀ ਹੈ, ਮੈਨੂੰ ਗਵਰਨਰ ਸਾਹਿਬ ਦੇ Address ਉਤੇ ਕੁਝ ਹਾਸਾ ਆਇਆ ਜਦ ਮੈਂ ਉਸ ਵਿਚ ਇਹ ਪੜ੍ਹਿਆ ਕਿ:—

> A Social campaign has also been launched by the Police for reformation in selected Police Stations and 355 bad characters took solemn vows to lead the life of peaceful and law-abiding citizens.

ਡਿਪਟੀ ਸਪੀਕਰ ਸਾਹਿਬ, ਇਹ ਗੱਲ ਉਸੇ ਤਰ੍ਹਾਂ ਹੈ ਜਿਸ ਤਰ੍ਹਾਂ ਕੋਈ ਇਕ ਗਿੱਦੜ ਨੂੰ ਮੰਦਿਰ, ਮਸਜਿਦ ਜਾਂ ਗੁਰਦੁਆਰੇ ਦੇ ਫੇਰੇ ਕਰਾ ਕੇ ਕਿਸੇ ਕਚਰਿਆਂ ਦੇ ਖੇਤ ਦੀ ਰਾਖੀ ਕਰਨ ਲਈ ਬਿਠਾ ਦੇਵੇ ਫਿਰ ਆਖੇ ਕਿ ਹੁਣ ਇਹ ਦੀ ਆਦਤ ਦਰੁਸਤ ਹੋ ਗਈ ਹੈ ਅਤੇ ਹੁਣ ਕਚਰਿਆਂ ਨੂੰ ਕੋਈ ਨੁਕਸਾਨ ਨਹੀਂ ਹੈ । ਇਹ ਕਿਸ ਤਰ੍ਹਾਂ ਮੰਨਿਆ ਜਾ ਸਕਦਾ ਹੈ ਕਿ ਉਹ ਸਿਰਫ ਮੰਦਿਰ ਜਾਂ ਗੁਰਦੁਆਰੇ ਦੇ ਫੇਰੇ ਪਾ ਕੇ ਠੀਕ ਹੋ ਜਾਣਗੇ । ਇਸੇ ਤਰ੍ਹਾਂ ਇਹ ਕਹਿੰਦੇ ਹਨ ਕਿ ਚੂੰਕਿ 355 ਬਦਮਾਸ਼ ਆਦਮੀਆਂ ਨੂੰ ਸੌਂਹ ਦਿਵਾਈ ਗਈ ਹੈ ਇਸ ਕਰਕੇ ਉਹ ਲੋਕ ਠੀਕ ਹੋ ਜਾਣਗੇ । ਇਹ ਗੱਲ ਪੜ੍ਹ ਕੇ ਹਾਸਾ ਆਉਂਦਾ ਹੈ । ਕਿਉਂਕਿ ਬਦਮਾਸ਼ ਨੂੰ ਸੌਂਹ ਦਿਲਾ ਕੇ law and order ਦੀ position ਚੰਗੀ ਨਹੀਂ ਹੋ ਸਕਦੀ ।

[ਸਰਦਾਰ ਗੁਰਬਚਨ ਸਿੰਘ ਬਾਜਵਾ]

(Cheers from the Opposition)

ਮੇਰੀ ਸਮਝ ਵਿਚ ਨਹੀਂ ਆਉਂਦਾ ਕਿ ਇਹ ਕਿਹੜੀ ਗੱਲ ਹੈ ਜੋ ਦਸਣ ਵਾਲੀ ਹੈ। ਇਹ ਤਾਂ ਸਿਰਫ ਕਾਗਜ਼ੀ ਕਾਰਵਾਈ ਹੈ। ਜਿਹੜੇ bad characters ਹਨ ਉਹ ਸੌਹਾਂ ਨਾਲ ਦੁਰੁਸਤ ਨਹੀਂ ਕੀਤੇ ਜਾ ਸਕਦੇ।

ਅੱਗਲੇ para ਵਿਚ ਲਿਖਿਆ ਹੈ ਕਿ ਜੇਲ੍ਹਾਂ ਦੀ ਬੜੀ ਭਾਰੀ extension ਕਰ ਦਿੱਤੀ ਗਈ ਹੈ। ਇਸ ਨਾਲ ਸਾਨੂੰ ਫ਼ਖਰ ਨਹੀਂ ਹੋਣਾ ਚਾਹੀਦਾ ਕਿਉਂਕਿ ਇਹ ਵੀ ਸੋਚਣ ਵਾਲੀ ਗੱਲ ਹੈ ਕਿ ਜੇਲ੍ਹਾਂ ਬਣਾਉਣ ਦੀ ਕਿਉਂ ਜ਼ਰੂਰਤ ਪਈ ? ਇਨ੍ਹਾਂ ਗੱਲਾਂ ਨੂੰ ਅਤੇ ਇਨ੍ਹਾਂ ਲਫ਼ਜ਼ਾਂ ਨੂੰ ਪੜ੍ਹ ਕੇ ਮੈਂ ਹੈਰਾਨ ਹੋ ਗਿਆ ਹਾਂ। ਲਿਖਿਆ ਹੈ ਕਿ ;

> Improvements and expansion in the accommodation available in Jails has been put through. A new District Jail has been provided at Amritsar and so many other lock-ups are being converted into Sub-Jails.

ਅਗਰ ਇਸ ਗਲ ਤੇ ਸਾਨੂੰ ਫਖ਼ਰ ਹੈ ਤਾਂ ਫੇਰ ਪੰਜਾਬ ਦੇ ਲੋਕ ਸਾਨੂੰ ਕੀ ਕਹਿਣਗੇ। ਐਡਰੈਸ ਦੇ ਵਿਚ ਇਸ ਗਲ ਦੀ ਸ਼ਲਾਘਾ ਕੀਤੀ ਗਈ ਹੈ ਕਿ ਗੌਰਮੈਂਟ ਨੇ ਜੇਲ੍ਹਾਂ ਵਡੀਆਂ ਕਰ ਦਿੱਤੀਆਂ ਹਨ। ਉਨ੍ਹਾਂ ਦੇ ਵਿਚ ਬਹੁਤ ਸਾਰੇ ਕਮਰੇ ਬਣਾ ਦਿੱਤੇ ਹਨ ਔਰ ਵਖਰੀਆਂ ਵਖਰੀਆਂ ਟੱਟੀਆਂ ਬਣਾ ਦਿੱਤੀਆਂ ਹਨ। ਮੈਂ ਪੁਛਦਾ ਹਾਂ ਕਿ ਕੀ ਗੌਰਮੈਂਟ ਜੇਲ੍ਹਾਂ ਨੂੰ ਐਨਲਾਰਜ ਕਰਕੇ ਲੋਕਾਂ ਨੂੰ ਇਨਵਾਈਟ ਕਰਦੀ ਹੈ ਕਿ ਤੁਸੀਂ ਉਥੇ ਆਉ ਔਰ ਫ਼ਾਇਦਾ ਉਠਾਉ। ਜਦੋਂ ਸਾਡੀ ਗੌਰਮੈਂਟ ਇਸ ਗਲ ਦਾ ਦਾਅਵਾ ਕਰਦੀ ਹੈ ਕਿ ਸਾਡੇ ਸੂਬੇ ਦੇ ਵਿਚ ਅਮਨ ਚੈਨ ਹੈ ਤਾਂ ਫੇਰ ਜੇਹਲਾਂ ਨੂੰ ਵਡੀਆਂ ਕਰਨ ਦੀ ਕੀ ਲੋੜ ਸੀ ? ਮੈਂ ਗੌਰਮੈਂਟ ਦੇ ਏਸ ਕੰਮ ਨੂੰ ਕੋਈ ਫ਼ਖਰ ਵਾਲੀ ਗਲ ਨਹੀਂ ਸਮਝਦਾ।

ਇਸ ਤੋਂ ਅੱਗੇ, ਸਪੀਕਰ ਸਾਹਿਬ, ਮੈਂ ਏਥੇ ਜਿਹੜੀ ਕੁਰਪਸ਼ਨ ਹੋ ਰਹੀ ਹੈ ਉਸ ਦੀ ਤਰਫ ਹਾਊਸ ਦਾ ਧਿਆਨ ਦਵਾਉਣਾ ਚਾਹੁੰਦਾ ਹਾਂ। ਐਡਰੈਸ ਦੇ ਵਿਚ ਜ਼ਿਕਰ ਕੀਤਾ ਗਿਆ ਹੈ ਕਿ ਅਸੀਂ ਕੁਰਪਸ਼ਨ ਨੂੰ ਰੋਕਣ ਲਈ ਬੜੇ ਬੜੇ squads ਬਣਾਏ ਹਨ ਔਰ ਐਂਟੀ ਕੁਰਪਸ਼ਨ ਦਾ ਇਕ ਡੀਪਾਰਟਮੈਂਟ ਬਣਾ ਦਿੱਤਾ ਹੈ। ਲੇਕਿਨ ਸਪੀਕਰ ਸਾਹਿਬ ਇਹ ਮੰਨਣਾ ਪਏਗਾ ਕਿ 'ਮਰਜ਼ ਬੜ੍ਹਤਾ ਗਿਆ ਜੂੰ ਜੂੰ ਦਵਾ ਕੀ'। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਔਰ ਹਰ ਸ਼ਖ਼ਸ ਇਸ ਗਲ ਨੂੰ ਜਾਣਦਾ ਹੈ ਕਿ ਸਾਡੇ ਸੂਬੇ ਵਿਚ ਕੁਰਪਸ਼ਨ ਅੱਗੇ ਨਾਲੋਂ ਕਈ ਗੁਣਾ ਜ਼ਿਆਦਾ ਹੋ ਗਈ ਹੈ। ਐਂਟੀ ਕੁਰਪਸ਼ਨ ਡੀਪਾਰਟਮੈਂਟ ਦੇ ਕਰਮਚਾਰੀਆਂ ਨੂੰ ਕਿਹਾ ਜਾਂਦਾ ਹੈ ਕਿ ਹਫਤੇ ਵਿਚ ਅਗਰ ਇਤਨੇ ਕੇਸ ਫੜ ਕੇ ਦਿਉਗੇ ਤਾਂ ਤੁਹਾਡੀ ਕਾਰਗੁਜ਼ਾਰੀ ਸਮਝੀ ਜਾਏਗੀ। ਉਹ ਕਰਮਚਾਰੀ ਆਪਣੀ ਕਾਰਗੁਜ਼ਾਰੀ ਦਿਖਾਲਣ ਦੀ ਖਾਤਰ ਕਿਸੇ ਟਾਊਟ ਨੂੰ ਕਹਿ ਦਿੰਦੇ ਹਨ ਕਿ ਤੂੰ ਫਲਾਣੇ ਦੀ ਮੇਜ਼ ਤੇ ਜਾ ਕੇ ਪੈਸੇ ਰਖ ਦੇ ਔਰ ਇਸ ਤਰੀਕੇ ਨਾਲ ਬੇਗੁਨਾਹੇ ਲੋਕਾਂ ਤੇ ਝੂਠੇ ਕੇਸ ਬਣਾਏ ਜਾਂਦੇ ਹਨ। ਜਿਥੇ ਅਸਲੀ ਕੁਰਪਸ਼ਨ ਹੁੰਦੀ ਹੈ ਉਥੇ ਕੋਈ ਹਥ ਪਾਉਣ ਦੀ ਜੁਰਤ ਨਹੀਂ ਕਰਦਾ। ਇਸ ਵਾਸਤੇ ਮੈਂ ਕਹਿੰਦਾ ਹਾਂ ਕਿ ਏਸ ਢੰਗ ਦੇ ਨਾਲ ਮਸਲਾ ਹਲ ਨਹੀਂ ਹੋ ਸਕਦਾ। ਮਸਲਾ ਤਾਂ ਹਲ ਹੁੰਦਾ ਹੈ ਜੇ ਸਾਰੀ ਐਡਮਨਿਸਟਰੇਸ਼ਨ ਦੇ ਵਿਚ ਲੋਕਾਂ ਦੇ ਕੰਮ ਆਪਣੇ ਆਪ ਹੋਣ। ਅਜ ਹਾਲਤ ਇਹ ਹੈ ਕਿ ਅਗਰ ਕੋਈ ਆਦਮੀ ਕਿਸੇ ਵਜ਼ੀਰ ਦੀ ਜਾਂ ਕਿਸੇ ਹੋਰ ਵੱਡੇ ਆਦਮੀ ਦੀ ਚਿੱਠੀ ਲੈ ਜਾਵੇ ਤਾਂ ਉਸ ਦਾ ਕੰਮ ਹੋ ਜਾਂਦਾ ਹੈ ਔਰ ਜਿਸ ਗਰੀਬ ਆਦਮੀ ਦੀ ਕੋਈ ਸਿਫਾਰਸ਼ ਨਹੀਂ ਹੁੰਦੀ ਉਸ ਨੂੰ ਧੱਕੇ ਮਾਰ ਕੇ ਬਾਹਿਰ ਕਢ ਦਿੱਤਾ ਜਾਂਦਾ ਹੈ। ਮੈ ਪੁਛਦਾ ਹਾਂ ਕਿ ਕੀ ਇਹ ਚੀਜ਼ ਕੁਰਪਸ਼ਨ ਵਿਚ ਸ਼ੁਮਾਰ ਨਹੀਂ ਹੈ ?

ਇਹ ਜਿਹੜੀ ਚੀਜ਼ ਹੋ ਰਹੀ ਹੈ ਏਸ ਨੂੰ ਤੁਸੀਂ ਕੁਰਪਸ਼ਨ ਦੀ ਡੈਫੀਨੀਸ਼ਨ ਵਿੱਚੋਂ ਬਾਹਿਰ ਨਹੀਂ ਕਢ ਸਕਦੇ । ਅਜ ਠੀਕ ਉਹ ਗਲ ਹੋ ਰਹੀ ਹੈ ਜਿਸ ਤਰ੍ਹਾਂ ਨੋਟ ਦੇ ਉਤੇ ਜਦੋਂ ਰੀਜ਼ਰਵ ਬੈਂਕ ਦਾ ਗਵਰਨਰ ਦਸਖਤ ਕਰ ਦਿੰਦਾ ਹੈ ਉਸ ਦਾ ਮੁਲ ਪੈਂਦਾ ਹੈ ਔਰ ਸਭ ਚੀਜ਼ ਮਿਲ ਜਾਂਦੀ । ਏਸੇ ਤਰੀਕੇ ਦੇ ਨਾਲ ਸਾਡੇ ਪੰਜਾਬ ਦੇ ਵਿਚ ਲੋਕਾਂ ਦੇ ਕੰਮ ਹੁੰਦੇ ਹਨ । ਜਿਹੜਾ ਆਦਮੀ ਇਨ੍ਹਾਂ ਵਜ਼ੀਰਾਂ ਜਾਂ ਹੋਰ ਬਾਰਸੂਖ ਆਦਮੀਆਂ ਦੀ ਚਿੱਠੀ ਲੈ ਜਾਂਦਾ ਹੈ ਉਸ ਦਾ ਕੰਮ ਫੌਰਨ ਹੋ ਜਾਂਦਾ ਹੈ ਔਰ ਜਿਸ ਨੂੰ ਉਹ ਚਿੱਠੀ ਨਹੀਂ ਹਾਸਿਲਾ ਹੋ ਸਕਦੀ ਉਸ ਵਿਚਾਰੇ ਦਾ ਕੰਮ ਨਹੀਂ ਹੋ ਸਕਦਾ । ਉਹ ਫੇਰ ਰੀਜ਼ਰਵ ਬੈਂਕ ਦੇ ਗਵਰਨਰ ਦੀ ਚਿੱਠੀ (ਨੋਟ) ਨਾਲ ਆਪਣਾ ਕੰਮ ਕਢਦਾ ਹੈ ਅੱਜ ਏਥੇ ਜਿਤਨਾ ਵੀ ਕੰਮ ਹੁੰਦਾ ਹੈ ਉਹ ਐਪਰੋਚ ਦੇ ਨਾਲ ਹੁੰਦਾ ਹੈ ਨਹੀਂ ਤਾਂ ਕਿਸੇ ਨੂੰ ਨੇੜੇ ਨਹੀਂ ਲਗਣ ਦਿੱਤਾ ਜਾਂਦਾ । ਜਿਤਨੀ ਦੇਰ ਤਕ ਐਪਰੋਚ ਨਾ ਕੀਤੀ ਜਾਵੇ ਕੋਈ ਕਾਗਜ਼ ਜਾਂ ਫਾਈਲ ਅੱਗੇ ਨਹੀਂ ਤੁਰਦੀ । ਇਸ ਦੀ ਸਪੋਰਟ ਲਈ ਮੈਂ ਗੌਰਮੈਂਟ ਦੀ ਇਕ ਮਿਸਾਲ ਪੇਸ਼ ਕਰਦਾ ਹਾਂ । ਸਾਡੀ ਗੌਰਮੈਂਟ ਨੇ ਹੁਣ ਇਹ ਆਰਡਰ ਪਾਸ ਕੀਤਾ ਹੈ ਕਿ ਸੈਕਰੇਟੇਰੀਏਟ ਵਿਚ ਕੋਈ ਆਦਮੀ ਬਾਰਾਂ ਵਜੇ ਤਕ ਨਹੀਂ ਜਾ ਸਕਦਾ । ਇਹ ਆਰਡਰ ਪਾਸ ਕਰਨ ਦੀ ਵਜਾਹ ਇਹ ਦੱਸੀ ਜਾਂਦੀ ਹੈ ਕਿ ਲੋਕ ਸੈਕਰੇਟੇਰੀਏਟ ਦੇ ਅੰਦਰ ਜਾ ਕੇ ਬਹੁਤ ਤੰਗ ਕਰਦੇ ਸਨ ਔਰ ਕੰਮ ਕਰਨ ਦੇ ਵਿਚ ਰੁਕਾਵਟ ਪੈਂਦੀ ਸੀ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਲੋਕਾਂ ਨੂੰ ਉਥੇ ਜਾਣ ਦੀ ਜਰੂਰਤ ਕਿਉਂ ਪੈਂਦੀ ਸੀ । ਉਨ੍ਹਾਂ ਨੂੰ ਇਸ ਵਾਸਤੇ ਉਥੇ ਜਾਣਾ ਪੈਂਦਾ ਸੀ ਕਿਉਂਕਿ ਉਨ੍ਹਾਂ ਦੇ ਕੰਮ ਨਹੀਂ ਸੀ ਹੁੰਦੇ । ਜੇ ਲੋਕਾਂ ਦੇ ਕੰਮ ਨੌਰਮਲ ਰੁਟੀਨ ਵਿਚ ਹੋਣ ਤਾਂ ਕਿਸੇ ਨੂੰ ਸ਼ੌਕ ਨਹੀਂ ਕਿ ਉਹ ਦਫਤਰਾਂ ਦੇ ਵਿਚ ਜਾ ਕੇ ਖਰਾਬ ਹੋਵੇ ਔਰ ਆਪਣਾ ਵਕਤ ਜ਼ਾਇਆ ਕਰੇ । ਮੈਂ ਕਹਿੰਦਾ ਹਾਂ ਕਿ ਇਹ ਚੀਜ਼ ਗੌਰਮੈਂਟ ਨੇ ਇਸ ਵਾਸਤੇ ਕੀਤੀ ਸੀ ਕਿ ਲੋਕ ਇਨ੍ਹਾਂ ਦੇ ਪਿੱਛੇ ਪਿੱਛੇ ਫਿਰਦੇ ਰਹਿਣ ਔਰ ਜਿਸ ਨੂੰ ਇਹ ਚਿੱਠੀ ਦੇ ਦੇਣ ਉਸ ਦਾ ਹੀ ਕੰਮ ਹੋਵੇ । ਸਪੀਕਰ ਸਾਹਿਬ, ਇਹ ਗਲ ਵਾਕਈ ਹਕੀਕਤ ਹੈ ਜਿਹੜੀ ਮੈਂ ਬਿਆਨ ਕਰ ਰਿਹਾ ਹਾਂ । ਇਹ ਸਾਰੀ ਕੁਰੱਪਸ਼ਨ ਨਹੀਂ ਤਾਂ ਹੋਰ ਕੀ ਹੈ ? ਇਹ ਜਿਹੜੀਆਂ ਚੀਜ਼ਾਂ ਕੀਤੀਆਂ ਜਾ ਰਹੀਆਂ ਹਨ ਇਸ ਦੇ ਨਾਲ ਕੁਰਪਸ਼ਨ ਘਟ ਨਹੀਂ ਰਹੀ ਬਲਕਿ ਦਿਨੋ ਦਿਨ ਕੁਰਪਸ਼ਨ ਵਧ ਰਹੀ ਹੈ । ਮੈਂ ਕਹਿੰਦਾ ਹਾਂ ਕਿ ਇਹ ਜਿਹੜੀਆਂ ਕਾਰਵਾਈਆਂ ਗੌਰਮੈਂਟ ਕਰ ਰਹੀ ਹੈ ਇਸ ਦੇ ਨਾਲ ਹਾਲਾਤ ਸਹੀ ਨਹੀਂ ਹੋ ਰਹੇ ਔਰ ਲੋਕਾਂ ਦੇ ਵਿਚ ਸ਼ਾਂਤੀ ਨਹੀਂ ਆ ਰਹੀ । ਜਿਤਨੀ ਦੇਰ ਤਕ ਲੋਕਾਂ ਦੇ ਦਿਲਾਂ ਦੇ ਵਿਚ ਸ਼ਾਂਤੀ ਪੈਦਾ ਨਹੀਂ ਕੀਤੀ ਜਾਂਦੀ ਉਤਨੀ ਦੇਰ ਤਕ ਸਾਡੀਆਂ ਸਾਰੀਆਂ ਡੀਵੈਲਪਮੈਂਟ ਦੀਆਂ ਸਕੀਮਾਂ ਦਾ ਕੋਈ ਫਾਇਦਾ ਨਹੀਂ ਹੋਵੇਗਾ ।

ਅਸੀਂ ਇਸ ਗਲ ਨੂੰ ਮੰਨਦੇ ਹਾਂ ਕਿ ਸਾਡੇ ਪੰਜਾਬ ਨੇ ਜਿਹੜੇ ਟਾਰਗਟ ਫੂਡਗਰੇਨ ਪੈਦਾ ਕਰਨ ਦੇ ਮੁਕੱਰਰ ਕੀਤੇ ਸਨ ਉਨ੍ਹਾਂ ਨਾਲੋਂ ਵਧ ਅਨਾਜ ਪੈਦਾ ਕੀਤਾ ਗਿਆ ਹੈ । ਸਾਨੂੰ ਵੀ ਇਸ ਗਲ ਦਾ ਬੜਾ ਫ਼ਖ਼ਰ ਹੈ । ਪਰ ਜਿੱਥੇ ਟਾਰਗਟਸ ਨਾਲੋਂ ਵਧ ਅਨਾਜ ਪੈਦਾ ਹੋਵੇ ਉਥੇ ਲੋਕਾਂ ਤੇ ਇਹ ਪਾਬੰਦੀ ਲਾਉਣ ਦੀ ਲੋੜ ਨਹੀਂ ਪੈਂਦੀ ਕਿ ਏਥੋਂ ਅਨਾਜ ਦੂਸਰੇ ਸੂਬਿਆਂ ਵਿਚ ਨਾ ਭੇਜਿਆ ਜਾਵੇ । ਇਸ ਕਿਸਮ ਦੀ ਪਾਬੰਦੀ ਲਗਾਉਣ ਦੇ ਨਾਲ ਪੰਜਾਬ ਦੇ ਵਿਚ ਲੋਕਾਂ ਦੀ ਬਾਸਮਤੀ ਔਰ ਝੋਨੇ ਦਾ ਰੇਟ ਬਹੁਤ ਗਿਰ ਗਿਆ ਹੈ ਔਰ ਉਨ੍ਹਾਂ ਦਾ ਨੁਕਸਾਨ ਹੋ ਰਿਹਾ ਹੈ । ਇਹ ਲਾਜ਼ਮੀ ਤੌਰ ਤੇ ਲੋਕਾਂ ਦੇ ਨਾਲ ਧੱਕਾ ਕੀਤਾ ਗਿਆ ਹੈ । ਸਾਡੇ ਗਵਾਂਢੀ ਸੂਬੇ ਦੇ ਵਿਚ ਬਾਸਮਤੀ ਦਾ ਭਾਉ 17/18 ਰੁਪਏ ਮਣ ਹੈ ਮਗਰ ਪੰਜਾਬ ਦੇ ਵਿਚ ਜ਼ਿਮੀਦਾਰਾਂ ਤੇ ਪਾਬੰਦੀ ਲਗਾ ਕੇ ਇਸ ਦਾ ਭਾਉ 8 ਜਾਂ 9 ਰੁਪਏ ਮਣ ਕਰ ਦਿੱਤਾ

[ਸਰਦਾਰ ਗੁਰਬਚਨ ਸਿੰਘ ਬਾਜਵਾ]

ਗਿਆ ਹੈ । ਮੈਂ ਅਰਜ਼ ਕਰਾਂਗਾ ਕਿ ਇਸ ਤਰ੍ਹਾਂ ਦੀ ਬੇਇਨਸਾਫੀ ਜਦੋਂ ਲੋਕਾਂ ਦੇ ਨਾਲ ਕੀਤੀ ਜਾਵੇ ਤਾਂ ਉਨ੍ਹਾਂ ਦੇ ਵਿਚ ਉਤਸ਼ਾਹ ਨਹੀਂ ਪੈਦਾ ਹੁੰਦਾ ਕਿ ਉਹ ਆਪਣੀ ਪੈਦਾਵਾਰ ਨੂੰ ਜ਼ਿਆਦਾ ਵਧਾਉਣ । ਸਾਡੀ ਹਕੂਮਤ ਦੀ ਮੌਜੂਦਾ ਪਾਲੀਸੀ ਲੋਕਾਂ ਦੇ ਵਿਚ ਡਿਸਕਰੇਜਮੈਂਟ ਪੈਦਾ ਕਰ ਰਹੀ ਹੈ । ਜੇ ਸਾਡੀ ਗੌਰਮੈਂਟ ਨੂੰ ਚਾਵਲ ਇਕੱਠੇ ਕਰਨ ਦੀ ਲੋੜ ਸੀ ਤਾਂ ਉਹ ਹਿੰਦੁਸਤਾਨ ਦੇ ਵਿਚ ਕਿਸੇ ਵੀ ਮੰਡੀ ਦੇ ਵਿੱਚੋਂ ਜਾ ਕੇ ਖਰੀਦ ਸਕਦੀ ਸੀ । ਖਾਸ ਤੌਰ ਤੇ ਪੰਜਾਬ ਦੇ ਲੋਕਾਂ ਤੇ ਜੋ ਚਾਵਲ ਬਾਹਿਰ ਭੇਜਣ ਦੀ ਪਾਬੰਦੀ ਲਗਾਈ ਗਈ ਹੈ ਇਸ ਦੀ ਕੀ ਲੋੜ ਸੀ । ਇਹ ਲੋਕਾਂ ਦੇ ਨਾਲ ਬੜੀ ਭਾਰੀ ਬੇਇਨਸਾਫੀ ਕੀਤੀ ਗਈ ਹੈ । ਮੈਂ ਪੁਛਦਾ ਹਾਂ ਕਿ ਕੀ ਏਥੋਂ ਦੇ ਲੋਕ ਚਾਵਲ ਅਫਗਾਨਿਸਤਾਨ ਦੇ ਵਿਚ ਭੇਜ ਰਹੇ ਸਨ ਜਾਂ ਕਿਸੇ ਤਰ੍ਹਾਂ ਦੀ ਸਮਗਲਿੰਗ ਕਰ ਰਹੇ ਸਨ ਜਿਸ ਕਰਕੇ ਗੌਰਮੈਂਟ ਨੂੰ ਏਥੇ ਪਾਬੰਦੀ ਲਗਾਉਣ ਦੀ ਲੋੜ ਮਹਿਸੂਸ ਹੋਈ ਸੀ? ਜਦੋਂ ਇਸ ਤਰ੍ਹਾਂ ਦੀ ਕੋਈ ਚੀਜ਼ ਨਹੀਂ ਸੀ ਹੋ ਰਹੀ ਤਾਂ ਪੰਜਾਬ ਵਿਚ ਖਾਸ ਕਰ ਐਸੀ ਪਾਬੰਦੀ ਲਗਾਉਣ ਦੀ ਕਿਉਂ ਲੋੜ ਪਈ ? ਮੈਂ ਸਮਝਦਾ ਹਾਂ ਕਿ ਕੁਛ ਖਾਸ ਆਦਮੀਆਂ ਨੂੰ ਫਾਇਦਾ ਪਹੁੰਚਾਣ ਵਾਸਤੇ ਇਹ ਸਭ ਕੁਛ ਕੀਤਾ ਗਿਆ ਹੈ ਔਰ ਇਸ ਤਰੀਕੇ ਦੇ ਨਾਲ ਉਨ੍ਹਾਂ ਲੋਕਾਂ ਨੂੰ ਵਾਕਈ ਫਾਇਦਾ ਪਹੁੰਚਾਇਆ ਗਿਆ ਹੈ । ਮੈਂ ਕਹਿੰਦਾ ਹਾਂ ਕਿ ਅਗਰ ਸੈਂਟਰਲ ਗੌਰਮੈਂਟ ਨੇ ਵੀ ਹੁਕਮ ਦਿੱਤਾ ਸੀ ਤਾਂ ਸਾਡੀ ਗੌਰਮੈਂਟ ਨੂੰ ਫਾਈਟ (fight) ਕਰਨਾ ਚਾਹੀਦਾ ਸੀ ਔਰ ਕਹਿਣਾ ਚਾਹੀਦਾ ਸੀ ਕਿ ਸਾਡੇ ਸੂਬੇ ਤੇ ਇਸ ਤਰ੍ਹਾਂ ਦੀ ਪਾਬੰਦੀ ਨਾ ਲਗਾਈ ਜਾਵੇ ਕਿਉਂਕਿ ਦੂਸਰੇ ਸੂਬਿਆਂ ਤੇ ਐਸੀ ਕੋਈ ਪਾਬੰਦੀ ਨਹੀਂ ਹੈ । ਮੈਂ ਕਹਿੰਦਾ ਹਾਂ ਕਿ ਜੇ ਸਾਡੀ ਗੌਰਮਿੰਟ ਏਸੇ ਪਾਲੀਸੀ ਤੇ ਕੰਮ ਕਰਦੀ ਰਹੀ ਤਾਂ ਉਸ ਦੇ ਨਾਲ ਲੋਕਾਂ ਦੇ ਵਿਚ ਉਤਸ਼ਾਹ ਨਹੀਂ ਪੈਦਾ ਹੋਣਾ । ਮੈਂ ਅਜ ਇਹ ਗਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਤੁਸੀਂ ਬੇਸ਼ਕ ਲੋਕਾਂ ਦੇ ਵਿਚ ਜਾ ਕੇ ਜਿਤਨੇ ਮਰਜ਼ੀ ਲੈਕਚਰ ਦਿਉ ਲੋਕ ਤੁਹਾਡੇ ਤੇ ਇਤਬਾਰ ਨਹੀਂ ਕਰਨਗੇ । ਅਜ ਸਾਡੇ ਪੰਜਾਬ ਦੇ ਵਿਚ ਆਲੂ ਦੀ ਫਸਲ ਬਹੁਤ ਚੰਗੀ ਹੋਈ ਹੈ ਪਰ ਭਾਉ ਉਸ ਦਾ ਸਿਰਫ ਦੋ ਜਾਂ ਢਾਈ ਰੁਪਏ ਮਣ ਦਾ ਹੈ । ਇਸ ਰੇਟ ਤੇ ਆਲੂ ਵੇਚ ਕੇ ਲੋਕਾਂ ਨੂੰ ਆਪਣੀ ਮਿਹਨਤ ਵੀ ਵਸੂਲ ਨਹੀਂ ਹੁੰਦੀ । ਤੁਸੀਂ ਦਸੋ ਕਿ ਜਿਸ ਕਾਸ਼ਤਕਾਰ ਨੂੰ ਉਸਦੀ ਮਿਹਨਤ ਵੀ ਵਸੂਲ ਨਾ ਹੋਵੇ ਉਹ ਦੋਬਾਰਾ ਉਸ ਫਸਲ ਨੂੰ ਕਿਸ ਤਰ੍ਹਾਂ ਬੀਜਣ ਦੀ ਜੁਰੱਤ ਕਰ ਸਕਦਾ ਹੈ । ਅਜ ਗੌਰਮੈਂਟ ਨੂੰ ਇਹ ਖਿਆਲ ਨਹੀਂ ਆਇਆ ਕਿ ਜਿੱਥੇ ਅੱਗੇ ਆਲੂਆਂ ਦਾ ਭਾਉ 10 ਜਾਂ ਬਾਰਾਂ ਰੁਪਏ ਮਣ ਸੀ ਹੁਣ ਛੇ ਰੁਪਏ ਮਣ ਹੀ ਮੁਕੱਰਰ ਕਰ ਦਿਤਾ ਜਾਵੇ ਤਾਕਿ ਜ਼ਿਮੀਦਾਰਾਂ ਦਾ ਨੁਕਸਾਨ ਨਾ ਹੋਵੇ ਔਰ ਉਨ੍ਹਾਂ ਦਾ ਉਤਸ਼ਾਹ ਕਾਇਮ ਰਹੇ । ਮੈਂ ਕਹਿੰਦਾ ਹਾਂ ਕਿ ਜਿਤਨਾ ਚਿਰ ਲੋਕਾਂ ਨੂੰ ਉਨ੍ਹਾਂ ਦੀ ਪੈਦਾਵਾਰ ਦੀ ਕੀਮਤ ਪੂਰੀ ਨਾ ਮਿਲੇ ਉਤਨਾ ਚਿਰ ਉਨ੍ਹਾਂ ਦੇ ਵਿਚ ਉਤਸ਼ਾਹ ਪੈਦਾ ਨਹੀਂ ਹੋ ਸਕਦਾ ਔਰ ਜਦੋਂ ਤਕ ਲੋਕਾਂ ਦੇ ਵਿਚ ਉਤਸ਼ਾਹ ਨਾ ਪੈਦਾ ਕੀਤਾ ਜਾਵੇ ਉਨਾ ਚਿਰ ਮੁਲਕ ਤਰੱਕੀ ਨਹੀਂ ਕਰ ਸਕਦਾ । ਜੇਕਰ ਸਾਰੀ ਕਾਗਜ਼ੀ ਕਾਰਵਾਈ ਦਿਖਾਉਣੀ ਹੈ ਤਾਂ ਉਸ ਦਾ ਕੋਈ ਫਾਇਦਾ ਨਹੀਂ । ਪਲਾਨ ਕਾਗਜ਼ਾਂ ਦੇ ਉਤੇ ਪੂਰੇ ਨਹੀਂ ਹੋ ਸਕਦੇ ਬਲਕਿ ਅਮਲੀ ਤੌਰ ਤੇ ਕੰਮ ਕਰਕੇ ਪੂਰੇ ਹੋ ਸਕਦੇ ਹਨ ਔਰ ਤਾਂ ਹੀ ਉਸ ਦਾ ਲੋਕਾਂ ਨੂੰ ਫਾਇਦਾ ਪਹੁੰਚ ਸਕਦਾ ਹੈ । ਅਸੀਂ ਪਲਾਨ ਨੂੰ ਤਾਂ ਸਹੀ ਮਾਨਿਆਂ ਵਿਚ ਪੂਰਾ ਹੋਇਆਂ ਸਮਝਾਂਗੇ ਜਦੋਂ ਸਾਡੇ ਲੋਕਾਂ ਦੀ ਹਾਲਤ ਬਿਹਤਰ ਹੋਵੇਗੀ ਔਰ ਲੋਕ ਇਹ ਸਮਝਣ ਗੇ ਕਿ ਸਾਡਾ ਮਾਲ, ਜਾਨ ਔਰ ਇਜ਼ਤ ਸਭ ਮਹਿਫੂਜ਼ ਹਨ । ਜਿਤਨਾ ਚਿਰ ਇਹ ਚੀਜ਼ ਪੈਦਾ ਨਹੀਂ ਹੁੰਦੀ ਉਤਨਾ ਚਿਰ ਅਸੀਂ ਆਪਣੀਆਂ ਸਕੀਮਾਂ ਤੇ ਫ਼ਖਰ ਨਹੀਂ ਕਰ ਸਕਦੇ । ਅਸੀਂ ਚਾਹੁੰਦੇ ਹਾਂ ਕਿ ਸਾਡੀ ਸਰਕਾਰ ਸਹੀ ਮਾਨਿਆਂ ਵਿਚ ਲੋਕਾਂ ਦੀ ਹਾਲਤ ਨੂੰ ਬਿਹਤਰ ਬਣਾਏ ਔਰ

ਏਥੇ ਇਸ ਤਰ੍ਹਾਂ ਦਾ ਮਾਹੌਲ ਪੈਦਾ ਕਰੇ ਕਿ ਦੂਸਰੇ ਸੂਬਿਆਂ ਦੇ ਲੋਕ ਏਥੇ ਆ ਕੇ ਵਸਣ ਦੇ ਚਾਹਵਾਨ ਹੋਣ ਪਰ, ਸਪੀਕਰ ਸਾਹਿਬ, ਮੈਨੂੰ ਇਹ ਕਹਿਣ ਵਿਚ ਕੋਈ ਹੈਜ਼ੀਟੇਸ਼ਨ(hesitation) ਮਹਿਸੂਸ ਨਹੀਂ ਹੁੰਦੀ ਕਿ ਸਾਡੇ ਸੂਬੇ ਦੀ ਮੌਜੂਦਾ ਹਾਲਤ ਇਹ ਹੈ ਕਿ ਏਥੋਂ ਦੇ ਬਹੁਤ ਸਾਰੇ ਲੋਕ ਬਾਹਿਰ ਜਾ ਕੇ ਦੂਸਰੇ ਸੂਬਿਆਂ ਵਿਚ ਆਪਣੇ ਅੱਡੇ ਬਣਾ ਰਹੇ ਹਨ। ਉਸ ਦੀ ਕੀ ਵਜਾਹ ਹੈ ? ਉਸ ਦੀ ਵਜਾਹ ਇਹ ਹੈ ਕਿ ਉਨ੍ਹਾਂ ਲੋਕਾਂ ਦੇ ਦਿਲਾਂ ਵਿਚ ਖਦਸ਼ਾ ਹੈ ਕਿ ਸ਼ਾਇਦ ਪੰਜਾਬ ਦੇ ਵਿਚ ਰਹਿਣ ਨਾਲ ਕਿਸੇ ਵਕਤ ਸਾਡੀ ਜਾਨ, ਮਾਲ ਔਰ ਇੱਜ਼ਤ ਤੇ ਹੱਥ ਪਏ। ਮੈਂ ਕਹਿੰਦਾ ਹਾਂ ਕਿ ਜਿੱਥੇ ਲੋਕਾਂ ਦੀ ਇੱਜ਼ਤ, ਜਾਨ ਔਰ ਮਾਲ ਤੇ ਹਥ ਪੈਣ ਦਾ ਖਤਰਾ ਹੋਵੇ ਉਸ ਸੂਬੇ ਦੀ ਗੌਰਮਿੰਟ ਫਖ਼ਰ ਨਹੀਂ ਕਰ ਸਕਦੀ। (ਘੰਟੀ ਦੀ ਅਵਾਜ਼) ਮੈਂ ਅਜੇ ਕੁਝ ਗੱਲਾਂ ਹੋਰ ਵੀ ਕਹਿਣਾ ਚਾਹੁੰਦਾ ਸੀ ਪਰ ਚੂੰਕਿ ਡਿਪਟੀ ਸਪੀਕਰ ਦਾ ਇਸ਼ਾਰਾ ਹੈ ਕਿ ਜਲਦੀ ਖਤਮ ਕਰੋ ਇਸ ਵਾਸਤੇ ਮੈਂ ਆਪਣੇ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਉਹ ਇਹ ਨਾ ਸਮਝਣ ਕਿ ਮੈਂ ਗੌਰਮਿੰਟ ਨੂੰ ਕਰਿਟੀਸਾਈਜ਼ ਕੀਤਾ ਹੈ ਔਰ ਆਪਣੀ ਪਾਰਟੀ ਨੂੰ ਕਰਿਟੀਸਾਈਜ਼ ਕੀਤਾ ਹੈ। ਚੂੰਕਿ ਡਿਪਟੀ ਸਪੀਕਰ ਸਾਹਿਬ ਵੀ ਵਕਤ ਦੀ ਤੰਗੀ ਦਾ ਇਜ਼ਹਾਰ ਕਰ ਰਹੇ ਹਨ ਇਸ ਕਰਕੇ ਮੈਂ ਅਜ ਇਨ੍ਹਾਂ ਹੀ ਕਹਿ ਕੇ ਖਤਮ ਕਰਦਾ ਹਾਂ ਅਤੇ ਜੇਕਰ ਫਿਰ ਵਕਤ ਮਿਲਿਆ ਤਾਂ ਕੁਝ ਹੋਰ ਗੱਲਾਂ ਅਰਜ਼ ਕਰਾਂਗਾ। ਇਸਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਨਹੀਂ ਸਮਝਣਾ ਚਾਹੀਦਾ ਕਿ ਮੈਂ ਗੌਰਮਿੰਟ ਦੀ ਨੁਕਤਾਚੀਨੀ ਜਾਂ criticism ਕੀਤਾ ਹੈ ਅਤੇ ਉਹ ਵੀ ਆਪਣੀ ਪਾਰਟੀ ਦੀ ਗੌਰਮਿੰਟ ਦਾ ਕੀਤਾ ਹੈ। ਇਹ ਖਿਆਲ ਕਰਨਾ ਠੀਕ ਨਹੀਂ। ਮੈਂ ਸਮਝਦਾ ਹਾਂ ਕਿ ਜੇਕਰ ਗੌਰਮਿੰਟ ਨੂੰ ਠੀਕ ਹਾਲਾਤ ਨਾ ਦਸੇ ਜਾਣ ਤਾਂ ਉਸਨੂੰ ਮੁਲਕ ਦੀ ਸਹੀ ਹਾਲਤ ਦਾ ਪਤਾ ਨਹੀਂ ਲਗ ਸਕਦਾ। ਇਸ ਲਈ ਇਸਨੂੰ ਇਸ light ਵਿਚ ਨਹੀਂ ਲੈਣਾ ਚਾਹੀਦਾ। ਜਿਥੇ ਮੈਂ ਗੌਰਮਿੰਟ ਦੇ ਕੰਮਾਂ ਦੀ ਤਾਰੀਫ ਕੀਤੀ ਹੈ ਉਥੇ ਮੈਂ ਇਸਦੇ ਨੁਕਸਾਂ ਤੇ ਊਣਤਾਈਆਂ ਵਲ ਵੀ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ।

ਪੰਡਤ ਰਾਮ ਕਿਸ਼ਨ ਭੜੋਲੀਆਂ (ਊਨਾ) : ਸ੍ਰੀ ਮਾਨ ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ Address ਨੂੰ ਮੈਂ ਬੜੇ ਗੌਰ ਨਾਲ ਪੜ੍ਹਿਆ ਹੈ ਲੇਕਿਨ ਮੈਨੂੰ ਇਸ ਗਲ ਦਾ ਬੜਾ ਅਫਸੋਸ ਹੈ ਕਿ ਅਜ ਸਾਰੇ ਮੁਲਕ ਵਿਚ ਅਤੇ ਸਾਡੇ ਆਪਣੇ ਸੂਬੇ ਵਿਚ ਜਿਹੜਾ burning issue ਜਾਂ ਭਖਿਆ ਹੋਇਆ ਮਸਲਾ ਹੈ ਉਹ ਹੈ ਖੁਰਾਕ ਜਾਂ food crisis ਪਰ ਇਸ ਵਿਚ ਇਸਦਾ ਜਿਕਰ ਤਕ ਨਹੀਂ ਕੀਤਾ ਗਿਆ ਹੈ। ਇਕ ਗੱਲ ਜ਼ਰੂਰ ਹੈ ਕਿ ਇਸ ਵਲ ਕੁਝ ਇਸ਼ਾਰਾ ਇਸ Address ਦੇ ਪੈਰਾ 26 ਵਿਚ ਕੀਤਾ ਗਿਆ ਹੈ ਕਿ ਸਾਡੇ ਸੂਬੇ ਵਿਚ ਖੁਰਾਕ ਦੀ ਪੈਦਾਵਾਰ ਵਧ ਗਈ ਹੈ। ਲੇਕਿਨ ਮੈਂ ਇਹ ਅਰਜ਼ ਕਰਦਾ ਹਾਂ ਕਿ ਕਿਸੇ ਵੀ ਦੇਸ਼, ਮੁਲਕ ਜਾਂ ਇਲਾਕੇ ਵਿਚ ਖੁਰਾਕ ਦਾ ਸੰਕਟ ਇਸ ਗੱਲ ਨਾਲ ਨਹੀਂ ਨਾਪਿਆ ਜਾ ਸਕਦਾ ਕਿ ਕਿਸੇ ਜਖੀਰਾ ਬਾਜ਼ ਦੇ store ਵਿਚ ਕਿਤਨੀਆਂ ਬੋਰੀਆਂ ਦਾਣਿਆਂ ਦੀਆਂ ਮੁਨਾਫਾ ਕਮਾਉਣ ਲਈ ਬੰਦ ਪਈਆਂ ਹੋਈਆਂ ਹਨ ਅਤੇ ਨਾ ਹੀ ਇਸ ਗਲ ਦਾ ਪਤਾ ਇਸ ਚੀਜ਼ ਤੋਂ ਲਗਦਾ ਹੈ ਕਿ ਕਿਸੇ ਵਡੇ ਬਿਸਵੇਦਾਰ ਦੀ ਕੋਠੀ ਵਿਚ ਕਿਤਨੇ ਦਾਣੇ ਹਨ ਬਲਕਿ ਇਹ ਇਸ ਗਲ ਨਾਲ ਵੇਖਿਆ ਜਾਂਦਾ ਹੈ ਕਿ ਮਜ਼ਦੂਰਾਂ, ਕਿਸਾਨਾ, ਮੁਲਾਜ਼ਮਾਂ, ਗਰੀਬ ਲੋਕਾਂ ਤੇ lower middle and middle classes ਨੂੰ ਖੁਰਾਕ ਕਿਸ ਭਾਉ ਤੇ ਮਿਲਦੀ ਹੈ। ਦਾਣੇ ਜੋ ਹਨ ਉਹ ਉਨ੍ਹਾਂ ਗਰੀਬਾਂ ਨੂੰ ਕਿਸ ਕੀਮਤ ਤੇ ਮਿਲਦੇ ਹਨ। ਇਸ ਚੀਜ਼ ਤੋਂ ਪਤਾ ਲਗਦਾ ਹੈ ਕਿ ਆਇਆ ਖੁਰਾਕ ਦਾ ਸੰਕਟ ਹੈ ਜਾਂ ਨਹੀਂ। ਅਮੀਰਾਂ ਦੇ ਘਰਾਂ ਵਿਚ

[ਪੰਡਤ ਰਾਮ ਕਿਸ਼ਨ ਭੜੋਲੀਆਂ]

ਪਰੌਠੇ ਪਕਣ ਨਾਲ ਨਹੀਂ ਇਸਦਾ ਪਤਾ ਚਲਦਾ। ਇਥੇ ਕਿਹਾ ਗਿਆ ਹੈ ਅਤੇ ਹੋਰ ਵੀ ਬਹੁਤ ਸਾਰੇ ਭਾਈ ਇਹ ਕਹਿਣਗੇ ਕਿ ਪੰਜਾਬ ਦਾ ਸੂਬਾ ਅਜਿਹਾ ਹੈ ਜਿਸ ਵਿਚ ਹੁਣ surplus ਦਾਣੇ ਪੈਦਾ ਹੁੰਦੇ ਹਨ। ਪਹਿਲੀ ਗਲ ਤਾਂ ਮੈਂ ਇਸ ਸਿਲਸਿਲੇ ਵਿਚ ਇਹ ਅਰਜ਼ ਕਰਦਾ ਹਾਂ ਕਿ ਅੱਵਲ ਤਾਂ ਅਦਾਦੋ-ਸ਼ੁਮਾਰ ਵਿਚ ਕਾਫੀ ਗਲਤ ਬਿਆਨੀ ਨਾਲ ਕੰਮ ਲਿਆ ਜਾਂਦਾ ਹੈ। ਫਿਰ ਜੇਕਰ ਵਧ ਪੈਦਾਵਾਰ ਹੋਈ ਵੀ ਹੈ ਤਾਂ ਉਹ ਇਤਨੀ ਨਹੀਂ ਹੋਈ ਕਿ ਇਸ ਨਾਲ ਖੁਰਾਕ ਦਾ ਸੰਕਟ ਟਲ ਜਾਵੇ। ਇਸਦੇ ਨਾਲ ਇਹ ਸੰਕਟ ਘਟਦਾ ਨਹੀਂ ਹੈ ਅਤੇ ਨਾ ਹੀ ਘਟਾਇਆ ਜਾ ਸਕਦਾ ਹੈ। ਇਸ ਗਲ ਦਾ ਇਹਸਾਸ ਸਾਡੇ ਇਨ੍ਹਾਂ ਮਿਨਿਸਟਰਾਂ ਨੇ ਵੀ ਪਿਛਲੇ ਦਿਨਾਂ ਵਿਚ ਕੀਤਾ ਹੈ। ਇਸ ਇਹਸਾਸ ਦਾ ਨਮੂਨਾ ਅਸੀਂ ਸਭ ਨੇ ਸਾਰੇ ਪੰਜਾਬ ਵਿਚ ਵੇਖਿਆ ਹੈ। ਇਨ੍ਹਾਂ ਨੇ 25 ਦਸੰਬਰ ਵਾਲੇ ਦਿਨ Grow--more--compaign ਜਾਂ ਖੁਰਾਕ ਵਧ-ਉਗਾਉ ਹਫਤਾ ਮਨਾਉਣ ਲਈ ਜਗ੍ਹਾ ਜਗ੍ਹਾ ਸਾਰੇ ਪੰਜਾਬ ਵਿਚ ਦੌਰੇ ਕੀਤੇ ਹਨ। ਇਥੋਂ ਚੰਡੀਗੜ੍ਹ ਤੋਂ ਵੀ ਵਧੇਰੀਆਂ ਕਾਰਾਂ ਭਜਦੀਆਂ ਫਿਰਦੀਆਂ ਰਹੀਆਂ ਹਨ। ਸਰਕਾਰ ਦੇ ਹਰ ਮਹਿਕਮੇ ਨੇ ਇਸ ਵਿਚ ਹਿਸਾ ਲਿਆ ਹੈ। ਜਿਸ public meeting ਵਿਚ ਵੀ ਇਹ ਮੰਤਰੀ ਗਏ ਹਨ ਇਨ੍ਹਾਂ ਨੇ ਦੋ ਨਾਹਰੇ ਬੁਲੰਦ ਕੀਤੇ ਹਨ। ਇਕ ਤਾਂ ਇਹ ਕਿ ਵੇਖੋ ਖੁਰਾਕ ਦਾ ਬੜਾ ਭਾਰੀ ਸੰਕਟ ਮੁਲਕ ਦੇ ਸਾਮ੍ਹਣੇ ਹੈ ਇਸ ਲਈ ਆਪਨੂੰ ਚਾਹੀਦਾ ਹੈ ਕਿ ਅਨਾਜ ਘਟ ਖਾਉ, ਆਲੂ ਖਾਉ, ਕੇਲੇ ਖਾਉ, ਫਲ ਫਰੂਟ ਖਾਉ। ਦੂਜਾ slogan ਇਨ੍ਹਾਂ ਦਾ ਇਹ ਸੀ ਕਿ ਦਾਣੇ ਵਧਾਉ ਤੇ ਨਿਆਣੇ ਘਟਾਉ (ਹਾਸਾ) ਇਹ ਦੋ slogans ਸਨ ਜਿਹੜੇ ਇਨ੍ਹਾਂ ਮਿਨਿਸਟਰਾਂ ਨੇ ਜਗ੍ਹਾ ਜਗ੍ਹਾ ਜਾਕੇ ਦਿਤੇ। ਇਨ੍ਹਾਂ ਮਿਨਿਸਟਰਾਂ ਨੇ ਹੀ ਨਹੀਂ ਹਰ ਜ਼ਿਲੇ ਵਿਚ ਜੋ ਹਰ ਮਹੀਨੇ ਦੀ ਚੌਥੀ ਤਾਰੀਖ ਨੂੰ District Development Committee ਦੀ meeting ਹੁੰਦੀ ਹੈ ਉਸ ਵਿਚ ਵੀ ਡਿਪਟੀ ਕਮਿਸ਼ਨਰਾਂ ਵਲੋਂ ਕਿਹਾ ਗਿਆ ਕਿ ਕਣਕ ਨਾ ਖਾਉ, ਚਾਵਲ ਮਤ ਖਾਉ ਅਤੇ ਨਿਆਣੇ ਨਾ ਜਮਾਉ। ਇਨ੍ਹਾਂ ਗਲਾਂ ਤੋਂ ਸਾਫ ਮਲੂਮ ਹੁੰਦਾ ਹੈ ਕਿ ਖੁਰਾਕ ਦਾ ਜੋ ਸੰਕਟ ਹੈ ਉਹ ਸਚਮੁਚ ਹੀ ਬਹੁਤ ਜ਼ਿਆਦਾ ਹੈ। ਫਿਰ Government of India ਨੇ ਜਿਹੜੀ ਅਸ਼ੋਕ ਮਹਿਤਾ ਕਮੇਟੀ ਮੁਕੱਰਰ ਕੀਤੀ ਸੀ ਅਤੇ ਜਿਸਨੇ ਇਸ ਖੁਰਾਕ ਦੇ ਮਸਲੇ ਦੀ ਪੂਰੀ ਤਰ੍ਹਾਂ ਜਾਂਚ ਖੜਤਾਲ ਕੀਤੀ ਹੈ ਉਹ ਵੀ ਇਸ ਨਤੀਜੇ ਤੇ ਪਹੁੰਚੀ ਹੈ ਕਿ ਸਾਡੇ ਮੁਲਕ ਵਿਚ ਅਜ 20 ਲਖ ਟਨ ਅਨਾਜ ਦੀ ਕਮੀ ਹੈ ਅਤੇ Second Five-Year Plan ਪੂਰਾ ਹੋ ਜਾਣ ਤੋਂ ਬਾਦ ਵੀ ਇਹ ਸ਼ੰਕਟ ਟਲੇ ਗਾ ਨਹੀਂ ਬਲਕਿ ਉਸੀ ਤਰ੍ਹਾਂ ਜਾਰੀ ਰਹੇਗਾ। ਇਸਦਾ ਨਤੀਜਾ ਲਾਜ਼ਮੀ ਤੌਰ ਤੇ ਇਹ ਹੋਵੇਗਾ ਕਿ ਸਾਰਾ ਰੁਪਿਆਂ ਅਸੀਂ ਬਾਹਰਲੇ ਮੁਲਕਾਂ ਵਿਚ ਅਨਾਜ ਖਰੀਦਣ ਲਈ ਹੀ ਭੇਜ ਦੇਵਾਂਗੇ। ਇਹ ਰੁਪਿਆ ਕੋਈ ਕਾਗਜ਼ਾਂ ਦੇ ਨੋਟਾਂ ਦੀ ਸ਼ਕਲ ਵਿਚ ਨਹੀਂ ਜਾਵੇਗਾ ਬਲਕਿ ਸੋਨੇ ਚਾਦੀ ਦੀ ਸ਼ਕਲ ਵਿਚ ਜਾਵੇਗਾ। ਇਸ ਵੇਲੇ ਅਸੀਂ ਇਹ ਪ੍ਰਬੰਧ ਕਰ ਰਹੇ ਹਾਂ ਕਿ ਮੁਲਕ ਵਿਚ industries ਕਾਇਮ ਕੀਤੀਆਂ ਜਾਣ ਅਤੇ ਇਸ ਕੱਮ ਲਈ ਸਾਨੂੰ ਸ਼ੋਨੇ ਚਾਂਦੀ ਦੀ ਬੜੀ ਲੋੜ ਹੈ। ਜੇਕਰ ਅਸੀਂ ਇਹ ਸੋਨਾਂ ਚਾਂਦੀ ਰੋਟੀ ਖਾਣ ਲਈ ਬਾਹਰਲੇ ਮੁਲਕਾਂ ਵਿਚ ਭੇਜਦੇ ਰਹੇ ਤਾਂ ਫ਼ਿਰ ਇਹ Capital goods ਕਿਸ ਚੀਜ਼ ਨਾਲ ਖਰੀਦਾਂਗੇ? ਇਸਦਾ ਨਤੀਜਾ ਇਹ ਹੋਵੇਗਾ ਕਿ ਅਸੀਂ ਮੁਲਕ ਵਿਚ industries ਕਾਇਮ ਨਹੀਂ ਕਰ ਸਕਾਂਗੇ। Heavy industries ਮੁਲਕ ਦੀ ਕਲੀਦੀ industry ਹੁੰਦੀ ਹੈ ਅਤੇ ਇਸ ਤੋਂ ਬਗੈਰ ਅਸੀਂ ਆਪਣੇ ਦੇਸ਼ ਨੂੰ ਸਨਅਤੀ ਦੇਸ਼ ਨਹੀਂ ਬਣਾ ਸਕਦੇ ਹਾਂ। ਮੁਲਕ ਵਿਚ ਸਨਅਤ ਨਾ ਹੋਣ ਕਰਕੇ ਸਾਰਾ ਬੋਝ ਜ਼ਮੀਨ ਤੇ ਹੀ

ਪੈਂਦਾ ਹੈ ਅਤੇ ਬੇਕਾਰੀ ਹੁੰਦੀ ਹੈ । ਅਜ ਇਹੋ ਵਜ੍ਹਾ ਹੈ ਕਿ ਖੁਰਾਕ ਦੀਆਂ ਕੀਮਤਾਂ ਇਤਨੀ ਜ਼ਿਆਦਾ ਵਧ ਗਈਆਂ ਹਨ । ਖੁਰਾਕ ਇਕ ਬੁਨਿਆਦੀ ਚੀਜ਼ ਹੈ । ਇਸਦਾ ਨਤੀਜਾ ਇਹ ਹੋਇਆ ਹੈ ਕਿ ਦੂਸਰੀਆਂ ਜਿਤਨੀਆਂ ਵੀ ਜ਼ਰੂਰੀਆਤੇ ਜ਼ਿੰਦਗੀ ਹਨ ਉਨ੍ਹਾਂ ਦੀਆਂ ਕੀਮਤਾਂ ਧੜਾ ਧੜ ਵਧ ਗਈਆਂ ਹਨ । ਇਸਦਾ ਅਸਰ ਇਹ ਹੋਇਆ ਕਿ ਅਜ ਭਾਵੇਂ ਕੋਈ ਸਰਕਾਰੀ ਮੁਲਾਜ਼ਿਮ ਹੈ ਭਾਵੇਂ ਗੈਰਸਰਕਾਰੀ ਉਹ ਬੇਚੈਨ ਹੈ ਅਤੇ ਉਹ ਬੇਚੈਨੀ ਦਿਨ ਬਦਿਨ ਵਧਦੀ ਜਾ ਰਹੀ ਹੈ। ਇਸ ਬੇਚੈਨੀ ਦਾ ਇਜ਼ਹਾਰ memorandums ਦੇ ਜ਼ਰੀਏ ਹੋ ਰਿਹਾ ਹੈ । ਪਬਲਿਕ ਜਲਸਿਆਂ ਵਿਚ ਰੇਜ਼ੂਲਿਊਸ਼ਨ ਪਾਸ ਕੀਤੇ ਜਾ ਰਹੇ ਹਨ ਕਿ ਸਾਡੀਆਂ ਤਨਖਾਂਹਾ ਵਧਾਉ ਅਤੇ ਉਹ ਇਹ ਕਹਿਣ ਵਿਚ ਹਕਬਜਾਨਬ ਵੀ ਹਨ । ਡਿਪਟੀ ਸਪੀਕਰ ਸਾਹਿਬ. ਅਜ ਹਾਲਤ ਇਥੋਂ ਤਕ ਪਹੁੰਚ ਗਈ ਹੈ ਕਿ ਹੜਤਾਲਾਂ ਹੋਣੀਆਂ ਸ਼ੁਰੂ ਹੋ ਗਈਆਂ ਹਨ । ਇਸਦਾ ਇਕ ਨਮੂਨਾ ਪੰਜਾਬ ਦੇ 13 ਹਜ਼ਾਰ ਪਟਵਾਰੀਆਂ ਦੀ ਹੜਤਾਲ ਹੈ । ਉਨ੍ਹਾਂ ਨੇ ਇਹ ਕਦਮ ਭੁਖ ਤੋਂ ਤੰਗ ਆਕੇ ਉਠਾਇਆ ਹੈ । ਉਨ੍ਹਾਂ ਨੂੰ ਇਹ ਸ਼ੌਕ ਨਹੀਂ ਸੀ ਕਿ ਉਹ ਹੜਤਾਲ ਕਰਨ । ਜੇਲਾਂ ਵਿਚ ਜਾਣ ਲਈ ਉਨ੍ਹਾਂ ਨੂੰ ਡਾਕਟਰ ਨੇ ਨਹੀਂ ਸੀ ਦਸਿਆ ਕਿ ਉਥੇ ਚਿਟੇ ਬੰਗਲਿਆਂ ਵਿਚ ਸੇਹਤ ਚੰਗੀ ਬਣਦੀ ਹੈ । ਅਜ ਸਰਕਾਰ ਦੇ ਉਹ ਵਫਾਦਾਰ ਪਟਵਾਰੀ 5 ਹਜ਼ਾਰ ਦੇ ਕਰੀਬ ਜੇਲ੍ਹਾਂ ਵਿਚ ਹਨ, ਚਾਰ ਹਜ਼ਾਰ ਮੁਅਤਲ ਹਨ ਅਤੇ ਕੁਝ ਹਜ਼ਾਰ ਬਰਖਾਸਤ ਹੋ ਚੁਕੇ ਹਨ । ਇਹ ਸਰਕਾਰ ਲਈ ਕੋਈ ਅਛਾ ਸ਼ਗਨ ਨਹੀਂ ਹੈ । ਜੇ ਸਰਕਾਰੀ ਮੁਲਾਜ਼ਮਾਂ ਦਾ ਇਹ ਹਾਲ ਹੈ ਤਾਂ ਇਸਦਾ ਇਕ ਨਤੀਜਾ ਇਹ ਨਿਕਲਦਾ ਹੈ ਕਿ ਸਾਡਾ ਦੂਜਾ ਪਲੈਨ ਖਤਰੇ ਵਿਚ ਪੈ ਗਿਆ ਹੈ । ਫਿਰ ਇਸ ਮਹਿੰਗਾਈ ਦਾ ਵੀ ਇਸ ਉਤੇ ਅਸਰ ਪੈ ਰਿਹਾ ਹੈ । ਸਾਡੇ ਇਸ ਦੂਜੇ ਪਲੈਨ ਲਈ ਸਾਰੇ ਮੁਲਕ ਵਾਸਤੇ 48 ਅਰਬ ਰੁਪਿਆ ਮੁਕਰਰ ਕੀਤਾ ਗਿਆ ਸੀ । ਪਰ ਅਜ ਸਾਰੇ ਮੁਲਕ ਵਿਚ ਤਮਾਮ ਚੀਜ਼ਾਂ ਮਹਿੰਗੀਆਂ ਹੋ ਗਈਆਂ ਹਸ । ਇਸਦਾ ਨਤੀਜਾ ਇਹ ਨਿਕਲਿਆ ਹੈ ਕਿ ਇਹ ਪਲੈਨ 48 ਅਰਬ ਰੁਪਏ ਤੋਂ ਵਧ ਕੇ 55, 56 ਅਰਬ ਰੁਪਏ ਤਕ ਪਹੁੰਚ ਗਿਆ ਹੈ । ਫਿਰ ਤੁਸੀਂ ਆਪਣੇ ਸੂਬੇ ਦਾ ਹਾਲ ਵੇਖੋ । ਪਿਛਲੇ ਸਾਲ ਸਾਡੀ ਸਰਕਾਰ ਨੇ 43 ਕਰੋੜ ਰੁਪਏ ਦੀਆਂ ਬਜਟ ਸਕੀਮਾਂ ਬਣਾਈਆਂ ਸਨ ਲੇਕਿਨ ਰੁਪਿਆ ਘਟ ਹੋਣ ਦੀ ਵਜ੍ਹਾ ਕਰਕੇ Planning Commission ਨੇ ਉਨ੍ਹਾਂ ਤੇ cut ਲਾ ਦਿਤੀ ਹੈ ਅਤੇ ਹੁਣ ਉਹ 34 ਕਰੋੜ ਰੁਪਏ ਦੀਆਂ ਰਹਿ ਗਈਆਂ ਹਨ । ਪੰਜਾਬ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਸੜਕਾਂ ਬਣਾਈਆਂ ਜਾਣਗੀਆਂ, ਸ਼ੂਗਰ ਮਿਲਾਂ ਖੋਲ੍ਹੀਆਂ ਜਾਨਗੀਆਂ ਅਤੇ ਫਲਾਂ ਫਲਾਂ ਕਮ ਕੀਤੇ ਜਾਣਗੇ । ਲੇਕਿਨ ਉਹ ਤਮਾਮ ਪਲੈਨ ਧਰੇ ਦੇ ਧਰੇ ਰਹਿ ਗਏ ਹਨ ਅਤੇ ਕਿਸੇ ਵੀ ਚੀਜ਼ ਤੇ ਅਮਲ ਨਹੀਂ ਹੋਵੇਗਾ । ਬਹੁਤ ਸਾਰੀਆਂ ਚੀਜ਼ਾਂ ਰਹਿ ਗਈਆਂ ਹਨ । ਮਿਸਾਲ ਦੇ ਤੌਰ ਤੇ ਉਨ੍ਹਾਂ ਦੇ ਕੋਲ ਸਵਾਂ ਨਦੀ ਉਤੇ ਪੁਲ ਬਨਾਉਣ ਲਈ ਪਿਛਲੇ ਬਜਟ ਦੇ memorandum ਵਿਚ ਜ਼ਿਕਰ ਕੀਤਾ ਗਿਆ ਸੀ ਅਤੇ provision ਵੀ ਕੀਤਾ ਗਿਆ ਸੀ । ਹਰ ਸਾਲ ਉਥੇ ਆਦਮੀ ਹੜ੍ਹ ਕੇ ਮਰ ਜਾਂਦੇ ਹਨ ਅਤੇ ਸਾਰੀ ਡਾਕ ਤੇ ਆਮਦੋਰਫਤ ਰੁਕੀ ਰਹਿੰਦੀ ਹੈ । ਪਰ ਮੈਨੂੰ ਅਫਸੋਸ ਇਸ ਗਲ ਦਾ ਵੀ ਹੈ ਕਿ ਕਿਸੀ ਵਜ਼ੀਰ ਦੀ ਕਾਰ ਉਥੇ ਨਹੀਂ ਫਸੀ । ਉਸਦੀ ਚੌੜਾਈ ਕੋਈ ਡੇਢ ਮੀਲ ਹੈ । ਬਰਸਾਤ ਦੇ ਦਿਨਾਂ ਵਿਚ ਉਥੇ ਤਿੰਨ ਚਾਰ ਮਹੀਨੇ ਆਮਦੋਰਫਤ ਬੰਦ ਰਹਿੰਦੀ ਹੈ । ਖੈਰ ਉਸ ਨਦੀ ਉਪਰ ਪੁਲ ਬਨਾਉਣ ਲਈ ਫੈਸਲਾ ਵੀ ਹੋ ਗਿਆ ਅਤੇ elections ਦਿਆਂ ਦਿਨਾਂ ਵਿਚ ਉਥੇ ਸਰਵੇ ਪਾਰਟੀ ਦੇ tents ਵਗੈਰਾ ਵੀ ਲਗ ਗਏ । ਲੇਕਿਨ ਜਿਵੇਂ ਹੀ elections ਖਤਮ ਹੋਏ tents ਵੀ ਉਥੋਂ ਉਠ ਗਏ ਅਤੇ ਕੋਈ ਪੁਲ ਵਗੈਰਾ ਦੀ ਗਲ ਨਹੀਂ ਹੋਈ । ਇਸੇ ਤਰ੍ਹਾਂ

[ਪੰਡਤ ਰਾਮ ਕਿਸ਼ਨ ਭੜੋਲੀਆਂ]
ਹਮੀਰ ਪੁਰ ਦੀ ਤਹਿਸੀਲ ਹੈ ਜਿਥੋਂ ਕਿ ਸਾਡੇ ਮੁਲਕ ਦੀ ਫੌਜ ਲਈ ਜਵਾਨ ਜਾਂਦੇ ਹਨ ਜਿਹੜੇ ਕਿ ਸਾਡੇ ਦੇਸ਼ ਦੀ ਰਖਿਆਂ ਕਰਦੇ ਹਨ। ਉਹ ਫੌਜੀ ਉਸੀ ਇਲਾਕੇ ਦੇ ਹਨ ਜਿਨ੍ਹਾਂ ਦੇ ਉਤੇ ਕਿ ਸਾਡੇ ਨਹਿਰੂ ਜੀ ਤੇ ਸ਼੍ਰੀ ਕਰਿਸ਼ਨਾ ਮੈਨਨ ਸਾਹਬ ਨੂੰ ਬੜਾ ਮਾਨ ਹੈ ਅਤੇ ਮੈਂ, ਕਹਿੰਦਾ ਹਾਂ ਕਿ ਹਰ ਹਿੰਦੁਸਤਾਨੀ ਨੂੰ ਉਨ੍ਹਾਂ ਤੇ ਮਾਨ ਹੋਣਾ ਚਾਹੀਦਾ ਹੈ। ਪਰ ਉਥੇ ਅਜ ਹਾਲਤ ਕੀ ਹੈ ? ਜੇਕਰ ਉਹ ਦਸ ਦਿਨ ਦੀ ਛੁਟੀ ਲੈਕੇ ਆਉਂਦੇ ਹਨ ਤਾਂ ਉਹ ਊਨੇ ਦੇ ਅਡੇ ਵਿਚ ਹੀ ਛੁਟੀ ਗੁਜ਼ਾਰ ਕੇ ਵਾਪਸ ਮੁੜ ਜਾਂਦੇ ਹਨ ਕਿਉਂ ਜੋ ਮੋਟਰ ਨਹੀਂ ਮਿਲਦੀ ਅਤੇ ਸੜਕ ਟੁਟੀ ਹੋਈ ਹੈ। ਪਿਛਲੇ ਬਜਟ ਵਿਚ ਫੈਸਲਾ ਕੀਤਾ ਗਿਆ ਸੀ ਕਿ ਊਨੇ ਤੋਂ ਲੈਕੇ ਜਾਹੂ ਤਕ ਸੜਕ ਬਣਾਈ ਜਾਵੇਗੀ ਅਤੇ ਫਿਰ ਉਸ ਨੂੰ ਮੰਡੀ ਤੇ ਹਿਮਾਚਲ ਪਰਦੇਸ਼ ਨਾਲ ਮਿਲਾ ਦਿਤਾ ਜਾਵੇਗਾ ਪਰ ਉਹ ਨਹੀਂ ਬਣੀ। ਫਿਰ ਊਨੇ ਤੋਂ ਚੁਰਰੂ ਤਕ ਸੜਕ ਖੋਲ੍ਹਣ ਦਾ ਫੈਸਲਾ ਕੀਤਾ ਗਿਆ ਸੀ ਪਰ ਨਹੀਂ ਖੋਲ੍ਹੀ।

ਊਨਾ-ਚੁਰਰੂ, ਊਨਾ-ਜੇਜੋਂ ਦੀਆਂ ਸੜਕਾਂ ਨਹੀਂ ਬਣੀਆਂ। ਮਾਰਕੰਡਾ ਵਿਚ ਸ਼ੂਗਰ ਮਿੱਲ ਖੋਲ੍ਹਣੀ ਸੀ ਉਹ ਨਹੀਂ ਖੋਲ੍ਹੀ ਗਈ। ਕਿਉਂ ? ਪੈਸਾ ਨਹੀਂ। ਇਸੇ ਤਰ੍ਹਾਂ ਚੰਡੀਗੜ੍ਹ ਦੇ ਅੰਦਰ ਜੰਤਾ ਕਾਲਿਜ ਬਣਾਉਣ ਦਾ ਫੈਸਲਾ ਕੀਤਾ ਗਿਆ ਸੀ ਉਹ ਸਕੀਮ ਵੀ ਧਰੀ ਦੀ ਧਰੀ ਰਹਿ ਗਈ, ਉਸ ਤੇ ਕੋਈ ਅਮਲ ਨਹੀਂ ਹੋਇਆ। ਇਹ ਕਿਉਂ ? ਪੈਸਾ ਹੈ ਨਹੀਂ। ਕਿਉਂ ਪੰਜ-ਸਾਲਾ ਪਲਾਨ ਸੰਕਟ ਵਿਚ ਹੈ ? ਕਿਉਂ ਫੈਸਲੇ ਸਿਰੇ ਨਹੀਂ ਚੜ੍ਹਦੇ ? ਕਿਉਂ ਮੁਲਾਜ਼ਮਾਂ ਨੂੰ ਤਨਖਾਹਾਂ ਪੂਰੀਆਂ ਨਹੀਂ ਮਿਲਦੀਆਂ ? ਕਿਉਂ work-charge establishment ਨੂੰ regular ਨਹੀਂ ਕਰਦੇ ? ਕਿਉਂ ਮੁਲਾਜ਼ਮਾਂ ਨੇ ਹੜਤਾਲਾਂ ਕੀਤੀਆਂ ਹਨ ? ਇਹ ਸਾਰੇ ਸੰਕਟ ਕਿਉਂ ਹਨ ? ਪੈਸਾ ਨਹੀਂ। ਸਾਡਾ ਸਾਰਾ ਦੇਸ਼ ਜ਼ਰਈ ਦੇਸ਼ ਹੈ, ਸਾਡਾ ਸੂਬਾ ਇਕ ਜ਼ਰਈ ਸੂਬਾ ਹੈ, ਇਹ ਸਨਅਤੀ ਸੂਬਾ ਨਹੀਂ ਬਣਾ ਸਕੇ। ਲੇਕਿਨ ਹਕੂਮਤ ਨੇ ਜੋ ਜ਼ਰਈ ਸੁਧਾਰ ਕੀਤੇ ਹਨ ਉਹ ਕੋਈ ਵੀ ਮੁਕੰਮਲ ਨਹੀਂ। ਮੁਜ਼ਾਰਿਆਂ ਦੇ ਐਕਟ ਵੀ ਚੰਗੇ ਨਹੀਂ ਬਣੇ ਜਿਸ ਨਾਲ ਉਨ੍ਹਾਂ ਦੀ ਹਿਫਾਜ਼ਤ ਹੋ ਸਕੇ। 1950 ਤੋਂ ਲੈ ਕੇ 1957 ਤਕ ਹਕੂਮਤ ਬਾਰ ਬਾਰ ਮੁਜ਼ਾਰਿਆਂ ਦੀ ਹਿਫਾਜ਼ਤ ਬਾਰੇ ਕਾਨੂੰਨ ਲਿਆਂਦੀ ਰਹੀ ਹੈ ਜਿਨ੍ਹਾਂ ਨੂੰ Amending Bills ਲਿਆ ਕੇ ਬਾਰ ਬਾਰ amend ਕੀਤਾ ਗਿਆ ਲੇਕਿਨ ਇਸਦਾ ਨਤੀਜਾ ਕੀ ਹੋਇਆ ? ਬੇਦਖਲੀਆਂ ਹੋਰ ਵੀ ਜ਼ਿਆਦਾ ਵਧ ਗਈਆਂ। ਬੇਦਖਲੀਆਂ ਨੂੰ ਅਜ ਅਸੀਂ ਹੀ ਤਸਲੀਮ ਨਹੀਂ ਕਰ ਰਹੇ। ਪਰਜਾ ਸੋਸ਼ਲਿਸਟ ਵਾਲੇ ਹੀ ਨਹੀਂ ਕਹਿ ਰਹੇ। ਅਜ ਮਰਕਜ਼ੀ ਸਰਕਾਰ ਦੇ ਆਹਲਾ ਅਤੇ ਜਿੰਮੇਦਾਰ ਕਾਰਕੁਨ ਗੁਲਜ਼ਾਰੀ ਲਾਲ ਨੰਦਾ ਵੀ ਮੰਨਦੇ ਹਨ, ਅਜ ਸਰਕਾਰ ਆਪਣੇ ਕਾਨੂੰਨ ਨੂੰ ਬਾਰ ਬਾਰ ਤਰਮੀਮ ਕਰਦੀ ਹੈ ਇਸਦਾ ਮਤਲਬ ਹੈ ਕਿ ਕਾਨੂੰਨ ਨਿਕੰਮਾ ਹੈ। ਪੰਜਾਬ ਸਰਕਾਰ ਦੁਆਰਾ ਮੁਜ਼ਾਰਿਆਂ ਦੀ ਹਿਫਾਜ਼ਤ ਲਈ ਬਣਾਏ ਗਏ ਕਾਨੂੰਨ ਬਾਰੇ ਇਸ ਤੋਂ ਵਧ ਹੋਰ ਕੋਈ ਸਬੂਤ ਨਹੀਂ। ਸਿਰਫ ਸ੍ਰੀ ਗੁਲਜ਼ਾਰੀ ਲਾਲ ਨੰਦਾ ਦਾ ਨਾਂ ਲੈ ਦੇਣਾ ਹੀ ਕਾਫੀ ਹੈ। ਬਾਰ ਬਾਰ ਅਮੈਂਡਮੈਂਟ ਕਰਨ ਨਾਲ ਵੀ ਮੁਜ਼ਾਰਿਆਂ ਦੀ ਹਿਫਾਜ਼ਤ ਨਹੀਂ ਹੋਈ ਔਰ ਪੰਜਾਬ ਵਿਚ ਅਜੇ ਤਕ ਸੀਲਿੰਗ ਮੁਕਰਰ ਨਹੀਂ ਹੋ ਸਕੀ। ਪੈਪਸੂ ਵਾਲਿਆਂ ਦਾ ਕਾਨੂੰਨ ਇਹ ਹੈ ਕਿ 30 Standard acres ਦਾ ਫੈਸਲਾ ਕੀਤਾ ਗਿਆ ਲੇਕਿਨ rules ਹਾਲੇ ਤਾਈਂ ਤਿਆਰ ਨਹੀਂ। ਅਜ ਹਾਲਤ ਇਹ ਹੈ ਕਿ Selection ਦੇ ਨਾਂ ਹੇਠ ਕਿ—land holder ਆਪਣੇ ਟੁਕੜੇ ਦੀ Selection ਕਰ ਲਏ—ਇਸ ਮਾਮਲੇ ਨੂੰ ਟਾਲਿਆ ਜਾ

ਰਿਹਾ ਹੈ । ਆਪਣੇ ਐਡਰੈਸ ਦੇ ਸਫਾ 6 ਦੇ ਦੂਜੇ ਪੈਰੇ ਵਿਚ ਗਵਰਨਰ ਸਾਹਿਬ ਕਹਿੰਦੇ ਹਨ ਕਿ landowners ਮੰਗ ਕਰਦੇ ਹਨ ਕਿ ਉਹ ਚੂੰਕਿ returns ਨਹੀਂ ਭਰ ਸਕੇ ਇਸ ਵਾਸਤੇ ਅਰਸੇ ਦੀ limit ਵਧਾ ਦਿਤੀ ਜਾਏ ਤਾਕਿ ਉਹ ਆਪਣੀਆਂ returns ਭਰ ਸਕਣ । ਇਸਦਾ ਮਤਲਬ ਇਹ ਹੈ ਕਿ ਸਾਡੀ ਸਰਕਾਰ vested interests ਦੀ ਹਿਫਾਜ਼ਤ ਕਰਦੀ ਹੈ । ਮੈਨੂੰ ਸਾਫ ਤੌਰ ਤੇ ਕਹਿਣਾ ਪਵੇਗਾ ਕਿ ਆਲ-ਇੰਡੀਆ ਕਾਂਗਰਸ ਦੇ ਗੋਹਾਟੀ ਇਜਲਾਸ ਵਿਚ ਦੇਸ਼ ਵਿਚ ਜ਼ਰਈ ਸੁਧਾਰ ਦਾ resolution ਅਹਿਮ ਸੀ । ਉਥੇ ਇਹ ਕਿਹਾ ਗਿਆ ਕਿ ਜ਼ਮੀਨ ਤੇ ਸੀਲਿੰਗ ਲਾਈ ਜਾਏ । ਗਰਾਮ ਦਾਨ ਦਾ ਸਾਰੇ ਪੰਜਾਬ ਵਿਚ ਹਫਤਾ ਮਨਾਇਆ ਜਾਏ । ਸਾਰੇ ਪਿੰਡਾਂ ਵਿਚ ਥਾਂ ਥਾਂ ਤੇ co-operative farms ਬਣਾਏ ਜਾਣ । ਲੇਕਿਨ ਸਰਕਾਰ ਇਸਤੋਂ ਉਲਟ ਕਰ ਰਹੀ ਹੈ । ਥੋੜੇ ਦਿਨ ਹੋਏ ਇਕ ਫਾਰਮਰਜ਼ ਫੋਰਮ ਦਾ ਕਠ ਹੋਇਆ । ਚੀਫ ਮਨਿਸਟਰ ਸਾਹਿਬ ਨੇ ਉਸ ਦੀ ਰਸਮੇ ਇਫਤਤਾਹ ਕੀਤੀ ਲੇਕਿਨ ਜੋ ਅਸੂਲ ਗੋਹਾਟੀ ਵਿੱਚ ਤੈ ਕੀਤਾ ਗਿਆ ਉਥੇ ਬਿਲਕੁਲ ਉਸ ਦੇ ਖਿਲਾਫ਼ ਫ਼ੈਸਲੇ ਹੋਏ । ਪਹਿਲਾ ਸੀਲਿੰਗ ਦੇ ਖਿਲਾਫ਼ ਹੋਇਆ, ਦੂਜਾ ਕੋਆਪਰੇਟਿਵ ਫਾਰਮਿੰਗ ਦੇ ਖਿਲਾਫ਼ ਹੋਇਆ ਅਤੇ ਜੋ ਹੋਰ ਵੀ ਫ਼ੈਸਲੇ ਗੋਹਾਟੀ ਵਿੱਚ ਕੀਤੇ ਸੀ ਉਨ੍ਹਾਂ ਦੀ ਖਿਲਾਫ਼ ਵਰਜ਼ੀ ਕੀਤੀ ਗਈ ਅਤੇ ਸ਼ਹਿਰੀਆਂ ਔਰ ਪੇਂਡੂਆਂ ਵਿੱਚ ਪਾੜਾ ਪਾੜ੍ਹਣ ਵਾਲੀਆਂ ਅਤੇ ਪਾਉਣ ਵਾਲੀਆਂ ਤਕਰੀਰਾਂ ਹੋਈਆਂ । ਬੜੀ ਅਫ਼ਸੋਸਨਾਕ ਚੀਜ਼ ਹੈ ਕਿ ਬਜਾਏ ਇਸ ਦੇ ਕਿ ਹਾਈ ਕਮਾਂਡ ਦੇ ਕੀਤੇ ਹੋਏ ਫ਼ੈਸਲੇ ਦੇ ਮੁਤਾਬਕ ਜ਼ਮੀਨ ਕਿਸਾਨਾਂ ਨੂੰ ਦਿੱਤੀ ਜਾਂਦੀ, ਜ਼ਮੀਨ ਦੀ ਸੀਲਿੰਗ ਮੁਕਰਰ ਕੀਤੀ ਜਾਂਦੀ ਇਸ ਦੇ ਉਲਟ ਕੀਤਾ ਗਿਆ । (ਘੰਟੀ)

ਸਿਰਫ ਦੋ ਤਿੰਨ ਮਿਨਟ ਵਿੱਚ ਖ਼ਤਮ ਕਰ ਦਿਆਂਗਾ । ਮਰਕਜ਼ੀ ਸਰਕਾਰ, ਹਾਈ ਕਮਾਂਡ ਅਤੇ ਪਲਾਨਿੰਗ ਕਮੀਸ਼ਨ ਨੇ ਜੋ recommendations ਕੀਤੀਆਂ ਸਨ ਉਨ੍ਹਾਂ ਦੀ ਖਿਲਾਫ਼ ਵਰਜੀ ਕੀਤੀ ਗਈ ਹੈ । ਇਹੀ ਨਹੀਂ ਬਲਕਿ ਇਕ ਪਾਸੇ ਤਾਂ ਕਹਿੰਦੇ ਹਨ ਕਿ grow-more-food ਅਤੇ ਦੂਜੇ ਪਾਸੇ ਕੰਮ ਕੀ ਕਰਦੇ ਹਨ ਕਿ ਜਿਹੜੀ ਮਸਨੂਈ ਖਾਦ 34 ਰੁਪਏ ਮਨ ਸੀ ਉਹ 38 ਰੁਪਏ ਮਨ ਕਰ ਦਿੱਤੀ ਹੈ ਔਰ ਜਿਹੜਾ ਬੀਜ ਕੱਤਕ ਦੇ ਮਹੀਨੇ ਮਿਲਨਾ ਸੀ ਉਹ ਮਘਰ ਵਿੱਚ ਮਿਲਦਾ ਹੈ । ਕਹਿੰਦੇ ਨੇ ਕਿ grow-more-food ਔਰ ਦੂਜੇ ਕਿਸਾਨਾਂ ਨੂੰ ਜ਼ਬਰਦਸਤੀ ਗੁੰਡਿਆਂ ਦੇ ਜਰੀਏ ਬੇਦਖਲ ਕੀਤਾ ਜਾਂਦਾ ਹੈ, ਗੈਰ ਕਨੂੰਨੀ ਤਰੀਕੇ ਨਾਲ ਕਢਿਆ ਜਾਂਦਾ ਹੈ । ਫ਼ੇਰ ਕਹਿੰਦੇ ਹਨ grow-more-food ! ਇਹ ਕਿਸ ਤਰ੍ਹਾਂ ਹੋ ਸਕਦਾ ਹੈ ਜੇ ਖਾਦ ਮਹਿੰਗੀ ਹੋਵੇ । ਇਸ ਸਿਲਸਿਲੇ ਵਿੱਚ ਮੈਂ ਕੁਝ ਸੁਝਾਉ ਦੇਣਾ ਚਾਹੁੰਦਾ ਹਾਂ । ਉਹ ਸੁਝਾਉ ਇਹ ਹਨ ਕਿ ਅਗਰ ਤੁਸੀਂ ਸਚ ਮੁਚ ਇਹ ਚਾਹੁੰਦੇ ਹੋ ਕਿ ਪੰਜਾਬ ਦੇ ਅੰਦਰ ਜ਼ੇਰਈ ਸੁਧਾਰ ਦਰੁਸਤ ਤੌਰ ਤੇ ਲਾਗੂ ਕੀਤੇ ਜਾਣ, ਤਾਂ ਇਹ ਇਕ ਗੱਲ ਮੈਂ ਕਹਿਣ ਤੋਂ ਰਹਿ ਗਿਆ ਹਾਂ । ਕਾਂਗ੍ਰਸ ਬੈਂਚਾਂ ਤੇ ਬੈਠੇ ਹੋਏ ਸਜਣਾਂ ਨੇ ਜਿਨ੍ਹਾਂ ਦੀ ਤਾਦਾਦ 60 ਤੋਂ ਵਧ ਹੈ ਇਕ ਮੈਮੋਰੈਂਡਮ ਚੀਫ਼ ਮਨਿਸਟਰ ਪਾਸ ਅਤੇ ਹਾਈ ਕਮਾਂਡ ਦੇ ਪਾਸ ਪੇਸ਼ ਕੀਤਾ ਜਿਸ ਵਿੱਚ ਕਿਹਾ ਗਿਆ ਕਿ ਮੁਜ਼ਾਰਿਆਂ ਬਾਰੇ ਇਕ Comprehensive ਬਿਲ ਲਿਆਂਦਾਂ ਜਾਵੇ ਜਿਸ ਨਾਲ ਉਨ੍ਹਾਂ ਦੀ ਹਿਫਾਜ਼ਤ ਹੋ ਸਕੇ । ਉਸ ਤੇ discussion ਤਕ ਨਹੀਂ ਹੋਈ । ਸਾਡੇ ਵਲੋਂ ਵੀ Comprehensive Bill ਪੇਸ਼ ਕਰਨ ਦੀ ਤਜਵੀਜ਼ ਰਖੀ ਗਈ ਔਰ ਛੀਨਾ ਸਾਹਿਬ ਨੇ ਪੇਸ਼ ਕਰਨ ਦੀ ਇਜਾਜ਼ਤ ਮੰਗੀ ਲੇਕਿਨ Revenue Minister ਸਾਹਿਬ ਨੇ ਕਹਿ

[ਪੰਡਤ ਰਾਮ ਕਿਸ਼ਨ ਭੜੋਲੀਆਂ]

ਦਿੱਤਾ ਕਿ ਇਹ ਬਿਲ ਪੇਸ਼ ਕਰਨ ਦੀ ਇਜਾਜ਼ਤ ਦੇਣ ਨਾਲ ਸ਼ਾਂਤੀ ਭੰਗ ਹੋ ਜਾਏਗੀ । ਫ਼ੇਰ ਕਹਿੰਦੇ ਹਨ ਇਸ ਨਾਲ ਪੰਜ-ਸਾਲਾ ਪਲੈਨ ਦਾ ਮਕਸਦ ਫ਼ੌਤ ਹੋ ਜਾਏਗਾ । ਕਿਉਂ ? ਇਸ ਲਈ ਕਿ raw material ਮਿਲਣ ਲਗ ਜਾਏਗਾ, ਫ਼ੌਤ ਤਾਂ ਆਪ ਹੀ ਹੋ ਜਾਣਾ ਹੈ । ਪਤਾ ਨਹੀਂ ਉਨ੍ਹਾਂ ਦੀਆਂ ਦਲੀਲਾਂ ਦਾ ਅਕਲ ਨਾਲ ਤੁਅੱਲਕ ਹੈ ਜਾਂ ਨਹੀਂ । (ਘੰਟੀ)

(ਇਕ ਅਵਾਜ਼ : ਤੁਸੀਂ ਵਾਕ ਆਊਟ ਕਰ ਜਾਣਾ ਸੀ ।) ਅਸੀਂ ਵਾਕਆਊਟ ਏਨੀ ਜਲਦੀ ਨਹੀਂ ਕਰਦੇ । ਉਦੋਂ ਹੀ ਕਰਾਂਗੇ ਜਦੋਂ ਤੁਸੀਂ ਵੀ ਕਹੋਗੇ ਕਿ ਠੀਕ ਵਾਕ ਆਊਟ ਕੀਤਾ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਦਰੁਸਤ ਮਾਨਿਆਂ ਵਿੱਚ ਜ਼ਮੀਨ ਤੇ ਸੀਲਿੰਗ ਲਾਈ ਜਾਏ ਜਿਹੜੀ ਕਿ 20 ਸਟੈਂਡਰਡ ਏਕੜਾਂ ਤੋਂ ਵਧ ਨਾ ਹੋਵੇ । ਜੇ ਹਸਾਬ ਕਰੋ ਤਾਂ 15-15 ਏਕੜ ਜ਼ਮੀਨ ਭਾਵੇਂ ਉਹ ਸਾਢੇ 15 ਲਖ ਹਰੀਜਨਾਂ ਨੂੰ ਜਾ ਮੁਜ਼ਾਰਿਆਂ ਨੂੰ ਦਿੱਤੀ ਜਾਏ, ਤਕਸੀਮ ਕਰਨ ਲਈ ਮਿਲ ਸਕਦੀ ਹੈ । ਨੰਬਰ ਦੋ : ਕਿ ਮਸਨੂਈ ਖਾਦ ਨੂੰ ਜ਼ਿਆਦਾ ਤੋਂ ਜ਼ਿਆਦਾ ਸਸਤਾ ਕੀਤਾ ਜਾਵੇ । ਨੰਬਰ ਤਿੰਨ : ਬੀਜਾਂ ਨੂੰ ਮੌਕੇ ਤੇ ਮੁਹਈਆ ਕੀਤਾ ਜਾਵੇ । ਨੰਬਰ ਚਾਰ : ਕਿਸਾਨਾਂ ਨੂੰ ਸਸਤੇ ਸੂਦ ਤੇ ਅਤੇ ਛੋਟੀਆਂ ਕਿਸਤਾਂ ਲੈ ਕੇ ਕਰਜ਼ੇ ਦਿਤੇ ਜਾਣ । ਇਸ ਦੇ ਅਲਾਵਾ ਫਸਲਾਂ ਨੂੰ ਠੀਕ ਮੌਕੇ ਤੇ ਬੀਜਣ ਲਈ ਅਤੇ ਕੀੜਿਆਂ ਤੋਂ ਬਚਾਉਣ ਦੀ ਖਾਤਿਰ ਸਰਕਾਰ ਕਿਸਾਨਾਂ ਨੂੰ ਸਹੂਲਤਾਂ ਦੇਵੇ । ਉਨ੍ਹਾਂ ਲਈ ਦਵਾਈਆਂ ਤਿਆਰ ਕੀਤੀਆਂ ਜਾਣ । ਅੱਜ ਵੀ ਅਸੀਂ ਵੇਖਦੇ ਹਾਂ ਕਿ ਕਈਆਂ ਅਲਾਕਿਆਂ ਵਿੱਚ ਕਈ ਫਸਲਾਂ ਖਰਾਬ ਹੋ ਰਹੀਆਂ ਹਨ, ਖ਼ਾਸ ਤੌਰ ਤੇ ਚਨੇ ਸੜ ਰਹੇ ਹਨ । ਅਤੇ ਮਾਰੇ ਗਏ ਹਨ । ਕਿਰਾਲਾ ਸਰਕਾਰ ਨੇ.................

**Mr. Deputy Speaker** : The hon. Member's time is over. He should resume his seat now.

**चौधरी साधू राम** (नारायणगढ़): डिप्टी स्पीकर साहिब, हाऊस में गवर्नर साहिब के एड्रेस पर दो रोज़ से बहस हो रही है और मैं शुक्रिया के रेज़ोल्यूशन की ताईद करने के लिये खड़ा हुआ हूं । गवर्नमेंट ने जो कुछ किया होता है या उस का करने का इरादा होता है गवर्नर का एड्रैस मोटे लफ्ज़ों में उस की एक तसवीर होती है। डिप्टी स्पीकर साहिब, जहां तक पंजाब की मजमूई तरक्की का ताल्लुक है इस से कोई शख्स भी इनकार नहीं कर सकता कि हम दिन दूनी रात चौगुनी तरक्की कर रहे हैं। अभी अभी आपोज़ीशन की तरफ से बोलते हुए एक साहिब ने कहा कि पंजाब की ज़रई पैदावार पर अच्छा असर नहीं पड़ा है। लेकिन उन्होंने एड्रेस के अन्दर इस चीज़ को नहीं देखा कि हमारा जो टारगेट मुकर्रर था उस से कहीं ज्यादा हम ने पिछले साल में तरक्की की है । इस लिये मैं कहना चाहता हूं कि इस चीज़ से इनकार करना कि पंजाब में तरक्की नहीं हुई है या पंजाब तरक्की नहीं कर रहा केवल मुखालिफत करने की खातिर ही कहना है । इस के इलावा और कोई बात नहीं है । परन्तु इस के साथ साथ ही मैं दो-चार चीज़ों की तरफ हाऊस का ध्यान आप की मार्फत दिलाना चाहता हूं । जहां तक पंजाब की आम तरक्की का सवाल है

[ਸਰਦਾਰ ਧੰਨਾ ਸਿੰਘ ਗੁਲਸ਼ਨ]

ਭੇਜਿਆ ਕਿ ਸਮਾਂ ਵਧਾਇਆ ਜਾਏ । ਮੈਂ ਸਮਝਦਾ ਹਾਂ ਕਿ ਇਸ ਕਰ ਕੇ ਹੈ ਕਿ ਲੋਗ ਸਮਝਦੇ ਹਨ ਕਿ ਗੌਰਮੈਂਟ ਕਿਉਂਕਿ ਢਿੱਲੀ ਹੈ ਇਸ ਲਈ ਇਸ ਦੀ ਢਿਲ ਦਾ ਫਾਇਦਾ ਉਠ ਲਿਆ ਜਾਏ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਵੇਖਿਆ ਗਿਆ ਹੈ ਕਿ ਭ੍ਰਸ਼ਟਾਚਾਰ ਬਾਰੇ ਵੀ ਸਰਕਾਰ ਨੇ ਕਮੇਟੀ ਬਣਾਈ ਹੈ ਔਰ ਇਸ ਨੂੰ ਦੂਰ ਕਰਨ ਲਈ ਵੀ ਬੜੇ ਕਦਮ ਚੁਕੇ ਹਨ। ਜਿਹੜੇ ਕਿ ਸ਼ਲਾਘਾ ਤੋਂ ਖਾਲੀ ਨਹੀਂ ਹਨ ਜੋ ਸਰਕਾਰ ਨੇ ਕੋਸ਼ਿਸ਼ ਬੜੀ ਕੀਤੀ ਹੈ ਫਿਰ ਵੀ ਇਸ ਵਿਚ ਕੁਝ ਘਾਟੇ ਹਨ । ਮੈਂ ਸਮਝਦਾ ਹਾਂ ਕਿ ਜੇਕਰ ਕੋਈ ਮੈਂਬਰ ਜਾਂ ਕੋਈ ਹੋਰ ਸ਼ਖਸ ਰਿਸ਼ਤੇਦਾਰੀ ਜਾਂ ਲਿਹਾਜ਼ਦਾਰੀ ਵਿਚ ਪੈ ਕੇ ਕਿਸੇ ਦੀ ਸਿਫ਼ਾਰਸ਼ ਕਰਦਾ ਹੈ ਤਾਂ ਇਹ ਵੀ ਭ੍ਰਸ਼ਟਾਚਾਰ ਹੈ । ਇਸ ਵਿਚ ਸ਼ਕ ਨਹੀਂ ਕਿ ਸਰਕਾਰ ਨੇ ਇਸ ਬਾਰੇ ਕਦਮ ਚੁਕੇ ਹਨ ਲੇਕਿਨ ਉਹ ਇਸ ਵਿਚ ਪੂਰੀ ਤਰ੍ਹਾਂ ਸਫ਼ਲ ਨਹੀਂ ਹੋ ਸਕੀ । Blocks ਖੋਲਣ ਲਈ ਸਰਕਾਰ ਨੇ ਵਡੇ ਅੰਦੋਲਨ ਸ਼ੁਰੂ ਕੀਤੇ । ਇਸੇ ਤਰ੍ਹਾਂ ਦੇ ਕਈ ਹੋਰ ਅੰਦੋਲਨ ਖੜੇ ਹੋ ਜਾਂਦੇ ਹਨ ਤੇ ਰਾਜ ਦੇ ਅਮਨ ਨੂੰ ਖਤਰੇ ਵਿਚ ਪਾ ਦੇਂਦੇ ਹਨ ਤੇ ਰਾਜ ਦੀ ਉਨਤੀ ਇਨ੍ਹਾਂ ਅੰਦੋਲਨਾਂ ਦੇ ਖਰਚ ਦੀ ਭੇਟ ਹੋ ਕੇ ਰਹਿ ਜਾਂਦੀ ਹੈ । ਇਸੇ ਤਰ੍ਹਾਂ ਮੁਜ਼ਾਰਿਆਂ ਦੇ ਮੁਤੱਲਕ ਅਰਜ਼ ਕਰਦਾ ਹਾਂ । ਇਥੇ ਪੈਪਸੂ ਦਾ ਜ਼ਿਕਰ ਵੀ ਆਇਆ । ਪੈਪਸੂ ਐਕਟ ਵਿਚ ਵੀ ਇਸੇ ਤਰ੍ਹਾਂ ਢਿਲ ਹੋਈ ਹੈ ਜਿਸ ਨਾਲ ਕਈ ਥਾਵਾਂ ਤੇ ਉਨਤੀ ਦਾ ਕੰਮ ਰਹਿ ਗਿਆ ਹੈ । ਮੁਜ਼ਾਰੇ ਬੇਦਖਲ ਹੋਏ ਹਨ । ਚਕਬੰਦੀ ਦਾ ਕੰਮ ਵੀ ਜਿਹੜਾ ਚੰਗਾ ਤੇ ਫਾਇਦੇਮੰਦ ਸੀ ਆਪਣੇ ਕਰਮਚਾਰੀ ਭੇਜ ਕੇ ਜ਼ਿਮੀਂਦਾਰਾਂ ਵਿਚ ਧੜੇਬਾਜ਼ੀ ਪੈਦਾ ਕਰ ਦਿੱਤੀ ਹੈ । ਕਿਸੇ ਜ਼ਿਮੀਂਦਾਰ ਨੂੰ ਜਗ੍ਹਾ ਆਪਣੀ ਮਰਜ਼ੀ ਦੇ ਮੁਤਾਬਕ ਨਹੀਂ ਮਿਲਦੀ । ਕਿਸੇ ਨੂੰ ਟਿਬੇ ਵਾਲੀ ਜ਼ਮੀਨ ਦੇ ਬਦਲੇ ਪੱਧਰ ਵਾਲੀ ਜ਼ਮੀਨ ਦੇ ਦਿੱਤੀ ਗਈ ਹੈ ਤੇ ਇਸ ਤਰ੍ਹਾਂ ਕਰਨ ਨਾਲ ਕਿਸਾਨਾਂ ਤੇ ਮੁਸੀਬਤ ਖੜੀ ਕਰ ਦਿਤੀ ਗਈ ਹੈ ਤੇ ਉਹ ਵਚਾਰੇ ਕਦੀ ਅੰਮ੍ਰਿਤਸਰ ਤੇ ਕਦੀ ਜਲੰਧਰ ਜਾਣ ਦਾ ਖਰਚ ਬਰਦਾਸ਼ਤ ਕਰਦੇ ਰਹਿੰਦੇ ਹਨ । ਇਸ ਤਰ੍ਹਾਂ ਖੇਤੀ ਬਾੜੀ ਦਾ ਮਹਿਕਮਾ ਹੈ । ਖੇਤੀ ਬਾੜੀ ਦੀ ਉਨਤੀ ਕਰਨ ਦਾ ਨਿਸ਼ਾਨਾ ਚੰਗਾ ਹੈ । ਅਸੀਂ ਚੰਗਾ ਅਨਾਜ ਪੈਦਾ ਕਰਕੇ ਪੰਜਾਬ ਦੇ ਸਿਰ ਨੂੰ ਉਚਾ ਕਰ ਸਕਦੇ ਹਾਂ । ਪਰ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਸਰਕਾਰ ਨੇ ਇਸ ਪਾਸੇ ਘਟ ਧਿਆਨ ਦਿੱਤਾ ਹੈ । ਇਹ ਅਫਸਰਾਂ ਦੀ ਅਨਗਿਹਲੀ ਹੈ ਕਿ ਨਰਮੇ ਨੂੰ ਤੇਲੇ ਦੀ ਬੀਮਾਰੀ ਪੈ ਜਾਂਦੀ ਹੈ। ਇਸੇ ਤਰ੍ਹਾਂ ਬੀਮਾਰੀ ਕਣਕਾਂ ਨੂੰ ਖਾ ਰਹੀ ਹੈ । ਕਿਸਾਨਾਂ ਤੇ ਹੈਸੀਅਤੀ ਟੈਕਸ ਲਾ ਕੇ ਉਨ੍ਹਾਂ ਦੀ ਉਨਤੀ ਨੂੰ ਰੋਕਿਆ ਜਾ ਰਿਹਾ ਹੈ। ਬੀਮਾਰੀ ਦਾ ਇਲਾਜ ਨਹੀਂ ਕੀਤਾ ਜਾ ਰਿਹਾ ਪੰਚਾਇਤਾਂ ਬੜਾ ਚੰਗਾ ਕੰਮ ਕਰ ਰਹੀਆਂ ਹਨ ਲੇਕਿਨ ਮਹਿਕਮਾ ਮਿਲ ਵਰਤਨ ਨਹੀਂ ਦੇ ਰਿਹਾ ਭਾਵੇਂ ਸਰਕਾਰ ਪਿਛੜੀਆਂ ਹੋਈਆਂ ਸ਼ਰੇਣੀਆਂ ਦਿਆਂ ਵਿਦਿਆਰਥੀਆਂ ਨੂੰ ਵਜ਼ੀਫੇ ਦੇਂਦੀ ਹੈ ਤੇ ਉਨ੍ਹਾਂ ਦੀਆਂ ਫੀਸਾਂ ਵੀ ਮਾਫ਼ ਹਨ ਪਰ ਮੈਂ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਵਿਦਿਆਰਥੀ ਇਨ੍ਹਾਂ ਵਜ਼ੀਫ਼ਿਆਂ ਨੂੰ ਤਰਸਦੇ ਰਹਿੰਦੇ ਹਨ ਪਰ ਸਾਲ ਗੁਜ਼ਰ ਜਾਂਦਾ ਹੈ ਤੇ ਵਜ਼ੀਫੇ ਵਿਦਿਆਰਥੀਆਂ ਨੂੰ ਨਹੀਂ ਮਿਲਦੇ। ਮੈਂ ਸਰਕਾਰ ਦੇ ਉਨਤੀ ਦਿਆਂ ਕੰਮਾਂ ਨੂੰ ਵੇਖਿਆ ਹੈ । ਸਰਕਾਰ ਨੇ ਬਹੁਤ ਸਾਰਿਆਂ ਲੋਕਾਂ ਵਿਚ ਟ੍ਰਕ ਤੇ ਮੋਟਰਾਂ ਦੇ permits ਦਿਤੇ ਹਨ । ਪਿਛਲੇ ਸਾਲ ਮੈਂ 13-5-57 ਨੂੰ ਇਕ ਸਵਾਲ ਪੁਛਿਆ ਕਿ ਹਰੀਜਨਾਂ ਕੋਲ permits ਕਿਤਨੇ ਹਨ ਤਾਂ ਜਵਾਬ ਤੋਂ ਪਤਾ ਲਗਾ ਕਿ ਕਿਸੇ ਜ਼ਿਲੇ ਵਿਚ ਹਰੀਜਨ ਕੋਲ ਇਕ permit ਵੀ ਨਹੀਂ । ਇਸੇ ਤਰ੍ਹਾਂ Trucks ਵਾਲਿਆਂ ਨੇ ਦੋ ਜ਼ਿਲਿਆਂ ਦਾ ਹਵਾਲਾ ਦਿੱਤਾ ਕਿ ਅੰਬਾਲਾ

ਤੇ ਜਾਲੰਧਰ (At this time Mr. Speaker rang the bell indicating that the hon. Member should wind up his speech.)

ਇਨ੍ਹਾਂ ਵਿਚੋਂ ਪੱਕੇ route permits : 59

ਕਚੇ route permits : 1265

ਜਾਲੰਧਰ ਵਿਚ ਪੱਕੇ routes ਦੇ permits : 169

ਕਚੇ routes ਦੇ permits : 1026

ਅੰਬਾਲੇ ਵਿਚ 8 ਹਰੀਜਨਾਂ ਨੂੰ ਦਿਤੇ ਗਏ ਹਨ ਤੇ ਜਾਲੰਧਰ ਵਿਚ 12 ਮੈਂ ਸਰਕਾਰ ਦਾ ਧਿਆਨ ਇਸ ਪਾਸੇ ਦੁਆਉਣਾ ਚਾਹੁੰਦਾ ਹਾਂ ।

**अध्यक्ष महोदय** : चीफ मिनिस्टर साहिब पौने पांच बजे अपनी तकरीर शुरू करेंगे और उन्हें 1½ घंटे का समय allot किया गया है और उसके बाद amendments put की जाएगी। (The Chief Minister would begin his speech at 4-45 p.m. and he has been allotted 1½ hours for this purpose. After that the amendments will be put to the vote of the House.

**ਚੌਧਰੀ ਬਲਬੀਰ ਸਿੰਘ** (ਹੁਸ਼ਿਆਰਪੁਰ ਜਨਰਲ) : ਸਪੀਕਰ ਸਾਹਿਬ, ਚੌਧਰੀ ਲਹਿਰੀ ਸਿੰਘ ਨੇ ਜਿਹੜਾ ਪ੍ਰਸਤਾਵ ਪੇਸ਼ ਕੀਤਾ ਹੈ ਉਨ੍ਹਾਂ ਦੀ ਜ਼ਬਾਨ ਤੋਂ ਇੰਜ ਮਾਲੂਮ ਹੁੰਦਾ ਹੈ ਕਿ—

ਨਜ਼ਰ ਉਨ ਕੀ ਜ਼ਬਾਨ ਉਨ ਕੀ ਕਿਸੇ ਮੈਂ ਮੋਹਤਬਿਰ ਸਮਝੂੰ ।
ਨਜ਼ਰ ਕੁਛ ਔਰ ਕਹਿਤੀ ਹੈ ਜ਼ਬਾਂ ਕੁਛ ਔਰ ਕਹਿਤੀ ਹੈ ॥

ਜੇ ਕਰ ਆਪੋਜ਼ੀਸ਼ਨ ਦੀਆਂ ਬੈਂਚਾਂ ਤੋਂ ਬੈਠੇ ਹੋਏ ਮੈਂਬਰਾਂ ਜਾਂ ਸਰਕਾਰੀ ਬੈਂਚਾ ਤੇ ਬੈਠੇ ਹੋਏ ਮੈਂਬਰਾਂ ਦੀਆਂ ਤਕਰੀਰਾਂ ਦਾ ਅੰਦਾਜ਼ਾ ਲਗਾਇਆ ਜਾਏ ਤਾਂ ਪਤਾ ਲਗੇਗਾ ਕਿ ਪੰਜ ਫੀਸਦੀ ਮੈਂਬਰਾਂ ਨੇ ਵੀ ਇਹ ਨਹੀਂ ਕਿਹਾ ਕਿ ਇਸ ਸੂਬੇ ਵਿਚ ਤਰੱਕੀ ਹੋਈ ਹੈ । ਜੇ ਇਹ ਕਿਹਾ ਜਾਏ ਕਿ ਸਰਕਾਰ ਨੇ ਸੂਬੇ ਵਿਚ ਤਰੱਕੀ ਲਿਆਉਣ ਦੇ ਬੜੇ ਜਤਨ ਕੀਤੇ ਹਨ ਤਾਂ ਇਹ ਕਹਿਣਾ ਬਿਲਕੁਲ ਗਲਤ ਹੈ । ਅੱਜ ਦੇ ਹਾਲਾਤ ਦਾ ਜੇਕਰ ਜਾਇਜ਼ਾ ਲਈਏ ਤਾਂ ਪਤਾ ਲਗੇਗਾ ਕਿ ਅੰਮ੍ਰਿਤਸਰ ਦੀ ਹਾਲਤ ਖਰਾਬ, ਫੀਰੋਜ਼ਪੁਰ ਦੀ ਹਾਲਤ ਖਰਾਬ, ਕਾਂਗੜਾ ਤੇ ਗੁੜਗਾਉਂ ਦੀ ਹਾਲਤ ਖਰਾਬ ਹੱਤਾ ਕਿ ਹਰ ਆਦਮੀ ਦੀ ਹਾਲਤ ਖਰਾਬ ਹੈ । ਤਾਂ ਮੈਂ ਪੁਛਦਾ ਹਾਂ ਕਿ ਤਰੱਕੀ ਕਿਥੇ ਹੋਈ ਹੈ ? ਦੂਜੇ ਪਾਸੇ ਇਹ ਵੇਖਣ ਵਿਚ ਆਉਂਦਾ ਹੈ ਕਿ ਸਾਰੀਆਂ ਜਾਤੀਆਂ ਇਹ ਚੀਖ਼ ਪੁਕਾਰ ਕਰ ਰਹੀਆਂ ਹਨ ਕਿ ਉਨ੍ਹਾਂ ਨੂੰ backward class ਕਰਾਰ ਦੇ ਦਿਤਾ ਜਾਏ ਤਾਂ ਜੋ ਉਨ੍ਹਾਂ ਨੂੰ ਸਰਕਾਰ ਵੱਲੋਂ ਕੁਝ ਸਹੂਲਤਾਂ ਮਿਲਣ । ਜੇ ਹਰ ਆਦਮੀ ਇਹੋ ਕਹਿਣ ਲੱਗ ਪਏ ਕਿ ਉਸ ਨੂੰ scheduled caste ਜਾਂ backward class ਦਾ ਮੈਂਬਰ ਬਣਾ ਦਿੱਤਾ ਜਾਏ ਤਾਂ ਕੀ ਇਹ ਤਰੱਕੀ ਜਾਂ ਤਨੱਜ਼ਲੀ ਦੀ ਨਿਸ਼ਾਨੀ ਹੈ ? ਇਸ ਵਿਚ ਕੋਈ ਸ਼ਕ ਨਹੀਂ ਕਿ ਭਾਖੜਾ ਡੈਮ ਦੀਆਂ ਕੰਧਾਂ ਉਚੀਆਂ ਹੋ ਰਹੀਆਂ ਹਨ ਪਰ ਨਾਲ ਹੀ ਅਸੀਂ ਵੇਖਦੇ ਹਾਂ ਕਿ ਇਖਲਾਕ ਦੀਆਂ ਕੰਧਾਂ ਡਿਗ ਰਹੀਆਂ ਹਨ । ਇਖਲਾਕ ਨੂੰ ਬੁਲੰਦ ਕਰਨ ਲਈ ਗਵਰਨਰ ਸਾਹਿਬ ਦੇ ਐਡ੍ਰੈਸ ਵਿਚ ਕੋਈ ਜ਼ਿਕਰ ਨਹੀਂ । ਭਾਖੜਾ ਤੇ ਨੰਗਲ township ਵਿਚ Girls School ਦਾ ਇਕ ਹੀਰ

[ਚੋਧਰੀ ਬਲਬੀਰ ਸਿੰਘ]
ਰਾਂਝੇ ਦਾ ਡਰਾਮਾ ਹੋਇਆ ਤੇ ਉਸ ਵਿਚ ਗੰਦੇ ਗੰਦੇ ਗਾਣੇ ਗਾਏ ਗਏ । ਕਿਸੇ ਆਦਮੀ ਨੇ Executive Engineer ਨੂੰ ਦਰਖਾਸਤ ਦਿੱਤੀ ਤੇ ਬਾਅਦ ਵਿੱਚ ਜਵਾਬ ਮਿਲਿਆ ਕਿ ਹੈਡਮਿਸਟਰੈਸ ਨੂੰ ਕੱਢ ਦਿਆਂਗੇ । ਗਵਰਨਰ ਸਾਹਿਬ ਦੇ ਐਡਰੈਸ ਵਿਚ ਤਰੱਕੀ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ ਪਰ ਇਸ ਪਰਾਂਤ ਵਿਚ ਗੁਰਬਤ ਵਧ ਰਹੀ ਹੈ ਤੇ ਲੋਕਾਂ ਦੀ ਮਾਲੀ ਹਾਲਤ ਪਤਲੀ ਹੁੰਦੀ ਜਾ ਰਹੀ ਹੈ । ਮਹਿੰਗਾਈ ਵਧਦੀ ਜਾ ਰਹੀ ਹੈ । ਜੇ ਕਿਸੇ ਸੂਬੇ ਦੀ ਆਮਦਨ ਵਧੇ ਤਾਂ ਲੋਕਾਂ ਦੀ ਹਾਲਤ ਕੁਦਰਤੀ ਤੋਰ ਤੇ ਚੰਗੀ ਹੋਣੀ ਚਾਹੀਦੀ ਹੈ । ਜੇ ਹਾਲਤ ਚੰਗੀ ਨਾ ਹੋਵੇ ਤਾਂ ਇਸ ਤੋਂ ਪਤਾ ਲਗਦਾ ਹੈ ਕਿ ਇਕਤਸਾਦੀ ਢਾਂਚੇ ਵਿਚ ਬੁਨਿਆਦੀ ਤੋਰ ਤੇ ਕੋਈ ਨੁਕਸ ਹੈ । ਕਈ ਮੈਂਬਰਾਂ ਨੇ ਸੂਬੇ ਦੇ Law and order ਦੇ ਮੁਤੱਲਕ ਜ਼ਿਕਰ ਕੀਤਾ ਹੈ । ਇਕ ਸਾਬਕਾ ਵਜ਼ੀਰ ਨੇ ਕਿਹਾ ਹੈ ਕਿ ਲੋਕਾਂ ਨੂੰ ਕਾਂਗਰਸੀ ਬੈਂਚਾ ਤੇ ਬਿਲਕੁਲ ਇਹਤਮਾਦ ਨਹੀਂ ਰਿਹਾ ਤੇ ਲਾ ਐਂਡ ਆਰਡਰ ਦੀ ਇਹ ਹਾਲਤ ਹੈ ਕਿ ਲੋਕ ਡਰ ਦੇ ਮਾਰੇ ਨਸਦੇ ਜਾ ਰਹੇ ਹਨ । ਇਹ ਡਰ ਜਿਹੜਾ ਪਬਲਿਕ ਦੇ ਦਿਲ ਵਿਚ ਪੈਦਾ ਹੋ ਗਿਆ ਹੈ ਇਸ ਨੂੰ ਸਰਕਾਰ ਨੂੰ ਰੋਕਣਾ ਚਾਹੀਦਾ ਹੈ । ਕੋਈ ਜ਼ਿੰਮੇਵਾਰ ਆਦਮੀ ਇਸ law and order ਨੂੰ ਪਸੰਦ ਨਹੀਂ ਕਰਦਾ । ਜੇ ਇਸ ਤਰ੍ਹਾਂ ਦੀ ਨੁਕਤਾਚੀਨੀ ਲਾ ਐਂਡ ਆਰਡਰ ਦੇ ਮੁਤੱਲਕ ਕਿਸੇ ਹੋਰ ਮੁਲਕ ਵਿਚ ਹੁੰਦੀ ਤਾਂ ਉਥੋਂ ਦੀ ਵਜ਼ਾਰਤ ਮੁਸਤਾਫੀ ਹੋ ਜਾਂਦੀ । ਸਾਡੀ ਵਜ਼ਾਰਤ ਨੂੰ ਵੀ ਇਹ ਕਹਿਣਾ ਚਾਹੀਦਾ ਸੀ ਕਿ ਜੇ ਸਾਡੀ administration ਤੇ ਸਰਕਾਰੀ ਬੈਂਚਾ ਤੇ ਬੈਠਣ ਵਾਲੇ ਆਦਮੀ ਹੀ ਨੁਕਤਾਚੀਨੀ ਕਰਦੇ ਹਨ ਤਾਂ ਅਸੀਂ ਮੁਸਤਾਫੀ ਹੋ ਜਾਂਦੇ ਹਾਂ ਪਰ ਇਸ ਨੁਕਤਾਚੀਨੀ ਨਾਲ ਉਨ੍ਹਾਂ ਦੇ ਕੰਨਾ ਤੇ ਜੂੰ ਵੀ ਨਹੀਂ ਰੀਂਗੀ ।

ਗਵਰਨਰ ਦੇ ਐਡਰੇਸ ਦੇ ਸਫਾ ੧੦ ਤੇ ਲਿਖਿਆ ਹੋਇਆ ਹੈ ਕਿ ਸਰਕਾਰ ਨੇ Food Production Day ਮਨਾਇਆ, ਵਜ਼ੀਰ ਸਾਹਿਬ ਨੇ ੨੫ ਦਸੰਬਰ ਵਾਲੇ ਦਿਨ Grow-More-Food ਵਾਸਤੇ ਲੋਕਾਂ ਨੂੰ ਕਿਹਾ । ਇਸ ਮੌਸਮ ਵਿਚ ਨਾ ਕਣਕ ਦੀ ਬਜਾਈ ਹੁੰਦੀ ਹੈ ਨਾ ਮਕਈ ਦੀ ਬਜਾਈ ਹੁੰਦੀ ਹੈ । ਮੈਂ ਹੈਰਾਨ ਹਾਂ ਕਿ ਗੋਰਮਿੰਟ ਦੇ ਜ਼ਿੰਮੇਦਾਰ ਆਦਮੀ ਬੇਵਕਤ ਲੋਕਾਂ ਅੱਗੇ ਅਪੀਲਾਂ ਕਿਉਂ ਕਰਦੇ ਹਨ (ਆਵਾਜ਼ : ਇਹੋ ਜਿਹਾ ਆਦਮੀਆਂ ਨੂੰ Mental Hospital, Amritsar ਭੇਜ ਦੇਣਾ ਚਾਹੀਦਾ ਹੈ)

**ਸ਼੍ਰੀ ਸਪੀਕਰ** : ਹੋਰ ਭੀ ਤਾਂ ਬੋਲਣ ਵਾਲੇ ਨੇ । (The other hon. members have also to speak.)

**ਚੋਧਰੀ ਬਲਬੀਰ ਸਿੰਘ** : ਅਸੀਂ ਤਾਂ ਮਸਾਂ ਟਾਇਮ ਲਿਆ ਹੈ । ਸਾਨੂੰ ਕੱਲ ਵੀ ਵਕਤ ਨਹੀਂ ਮਿਲਿਆ ।

**ਸ਼੍ਰੀ ਸਪੀਕਰ** : ਤੁਸੀਂ ਇਹ ਲਾਊਡ ਸਪੀਕਰ ਹਟਾ ਦਿਉ । (The hon. member should remove the mike away.)

**ਚੋਧਰੀ ਬਲਬੀਰ ਸਿੰਘ** : ਸਪੀਕਰ ਸਾਹਿਬ, ਮੈਂ Law and Order ਅਤੇ Grow-Mo e-Food ਦੇ ਮੁਤਲਿਕ ਕਿਹਾ ਹੈ । Grow-More-Food ਦੇ ਮੁਤੱਲਿਕ ਗੋਰਮੈਂਟ ਕਿਸਾਨਾਂ ਨੂੰ, ਜ਼ਿਮੀਂਦਾਰਾਂ ਨੂੰ ਕੀ incentive ਦਿੰਦੀ ਹੈ ? ਖਾਲੀ ਨਾਅਰਿਆਂ ਨਾਲ Grow-More-Food ਨਹੀਂ ਹੋ ਜਾਣੀ । ਅਸੀਂ ਇਹ ਦੇਖਣਾ ਹੈ ਕਿ ਅਸੀਂ grower

ਨੂੰ ਕੀ incentive ਦਿੰਦੇ ਹਾਂ । ਅੱਜ grower ਦੀ ਇਹ ਹਾਲਤ ਹੈ ਕਿ ਜੇ ਉਹ ਗੰਨਾ ਪੈਦਾ ਕਰਦਾ ਹੈ ਅਤੇ ਮਿਲ ਦੇ ਵਿਚ ਗੰਨਾ ਲੈਕੇ ਜਾਂਦਾ ਹੈ ਤਾਂ ਉਹ ਦੀ ਕੀ ਹਾਲਤ ਹੁੰਦੀ ਹੈ ? ਉਹ ਸਵੇਰ ਦੇ ਅੱਠ ਬਜੇ ਤੋਂ ਲੈ ਕੇ ਸ਼ਾਮ ਤੱਕ ਸਾਰਾ ਦਿਨ ਉਥੇ ਖੜ੍ਹਾ ਰਹਿੰਦਾ ਹੈ । ਉਹ ਸਾਰੀ ਦਿਹਾੜੀ ਗੰਨਾ ਦੇਣ ਲਈ ਉਥੇ ਖੜ੍ਹਾ ਰਹਿੰਦਾ ਹੈ । ਜੇ ਬਦਕਿਸਮਤੀ ਨਾਲ ਉਹ ਆਲੂ ਪੈਦਾ ਕਰਦਾ ਹੈ ਅਤੇ ਜਿਸ ਵੇਲੇ ਉਹ ਆਲੂਆਂ ਨੂੰ ਮੰਡੀ ਵਿਚ ਵੇਚਣ ਜਾਂਦਾ ਹੈ ਤਾਂ ਉਸ ਨੂੰ ਉਤਨੀ ਕੀਮਤ ਨਹੀਂ ਮਿਲਦੀ ਜਿਤਨੀ ਕਿ ਉਸ ਦੇ ਬੀਜ ਅਤ ਖਾਦ ਤੇ ਖਰਚ ਕੀਤੀ ਹੁੰਦੀ ਹੈ । (ਵਿਘਨ)

Mr. Speaker : Order please.

**ਚੌਧਰੀ ਬਲਬੀਰ ਸਿੰਘ** : ਮੈਂ ਕਹਿ ਰਿਹਾ ਸੀ ਕਿ ਜਿਹੜਾ ਇਹ ਕਹਿੰਦੇ ਨੇ ਇਹ ਠੀਕ ਨਹੀਂ । Grow-More-Food ਦੇ ਮੁਤੱਲਿਕ ਜਦੋਂ ਤਕ ਅਸੀਂ ਕਿਸਾਨ ਨੂੰ incentive ਨਹੀਂ ਦਿੰਦੇ, ਜ਼ਿਮੀਂਦਾਰ ਨੂੰ, grower ਨੂੰ incentive ਨਹੀਂ ਦਿੰਦੇ ਤਾਂ ਪੈਦਾਵਾਰ ਕਿਵੇਂ ਬੜ੍ਹ ਸਕੇਗੀ ?

Law and Order ਦੇ ਮੁਤਲਿਕ ਮੈਨੂੰ ਇਕ ਮਿਸਾਲ ਯਾਦ ਆ ਗਈ ਹੈ । ਉਮੀਦ ਹੈ ਸਰਕਾਰ ਇਸ ਗਲ ਨੂੰ ਖਤਮ ਕਰੇਗੀ । Law and Order ਦੇ ਮੁਤਲਿਕ ਉਨ੍ਹਾਂ ਨੇ ਕਿਹਾ ਹੈ ਕਿ ਠੀਕ ਹੈ। ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਮੁਕਤਸਰ ਦੇ ਇਲਾਕੇ ਵਿਚ ਇਕ ਐਮ. ਐਲ. ਏ. ਦੇ ਮਕਾਨ ਵਿਚੋਂ ਦੋ ਡਾਕੂ ਪਕੜੇ ਜਾਂਦੇ ਨੇ। ਉਥੋਂ ਹਥਿਆਰ ਪਕੜੇ ਜਾਂਦੇ ਨੇ । ਉਥੋਂ ਨਾਜਾਇਜ਼ ਅਸਲਾ ਪਕੜਿਆ ਗਿਆ ਹੈ । ਪਰ ਕੋਈ ਕਾਰਵਾਈ ਨਹੀਂ ਕੀਤੀ ਗਈ। ਇਹ Law and Order ਦੀ ਹਾਲਤ ਹੈ ਜਿਸ ਸੂਬੇ ਵਿਚ ਰਾਜਿਸਥਾਨ ਦੀ ਪੁਲਿਸ ਆ ਕੇ ਗਰਿਫਤਾਰੀਆਂ ਕਰਦੀ ਹੈ (ਘੰਟੀ )।

ਮੈਂ ਤਾਂ ਇਹ ਕਹਿ ਕਿ ਖਤਮ ਕਰਦਾ ਹਾਂ ਕਿ ਚੌਧਰੀ ਲਹਿਰੀ ਸਿੰਘ ਨੇ ਜੋ ਕਿਹਾ ਹੈ ਉਸਦੇ ਮੁਤਲਿਕ ਮੈਂ ਕਹਿੰਦਾ ਹਾਂ :—

"ਵੋਹ ਕਹਿਤੇ ਹੈਂ ਹਮਾਰਾ ਕਾਫਲਾ ਮਨਜ਼ਿਲ ਪੇ ਆ ਜਾਤਾ ਹੈ,
ਮਗਰ ਇਸ ਕਾਫਲੇ ਕੀ ਦਾਸਤਾਂ ਕੁਛ ਔਰ ਕਹਿਤੀ ਹੈ" ।

**चौधरी सरूप सिंह** (हांसी जनरल) : गवर्नर साहिब का यह Address पढ़ने से मैं इस नतीजे पर पहुंचा हूं कि जितना exchaustive यह Address है उतना exhaustive Address मैं ने पहले कभी नहीं देखा । जितने मसले हमारी State में हैं तकरीबन उन सब का ज़िक्र इस Address में बड़ी अच्छी तरह किया गया है । यूं तो, स्पीकर साहिब, नुकता-चीनी हर एक बात पर हो सकती है; लेकिन अगर हम अपनी सरकार के अच्छे कामों की तरफ ध्यान न दें और उनकी तारीफ न करें और उनको भी बुरा ही कहते रहें तो मैं समझता हूं हम उनसे इनसाफ नहीं करते ।

दो तीन बातों की तरफ ध्यान दिलाने से पहले मैं अपने Chief Minister साहिब को उनके पिछले साल के दो तीन कामों पर खास तौर पर मुबारकबाद देना चाहता हूं । एक तो Education का मामला है । यह जो मसला था;

[चौधरी सरूप सिंह]

हमारे देहात में पिछले साल में जितने Local Bodies और District Boards के सकूल थे उन को Government ने take over कर लिया है । और उसके साथ २ Primary तक तालीम को मुफ्त लागू कर के एक बड़ा भारी काम किया है जो कि काबले तारीफ है । इसके साथ २ करीब २ हर एक Session में शिकायतें होती थीं कि दफतरों के अंदर बड़ी delay होती है और देहात के लोग, जो ज़मींदार आते हैं उनको बहुत हैरान होना पड़ता है । अब के Address में मैं ने देखा है और उस देरी को बचाने के लिये हमारे Chief Minister साहिब ने बाहर जिलों में अफसर भेजे हैं जिसका नतीजा यह हुआ है कि जो फाइलें साल साल दो दो साल action के बगैर पड़ी रहती थीं वे निकलने लग पड़ी हैं।

उसके साथ २ सड़कों का और बिजली का जो मामला है उसमें हमारी सटेट ने पिछले साल में तरक्की की है । बिजली हर देहात में पहुंच गई है और सड़कों में बहुत इज़ाफा हुआ है । जैसा कि दूसरे मेम्बर साहिबान ने बताया है काफी पक्की सड़कें बनीं हैं । चूंकि वक्त थोड़ा है इस लिये मैं दो तीन बातों की तरफ ही Government का ध्यान दिलाना ज़रूरी समझता हूं ।

एक मसला water-logging का है । इसका ज़िक्र Address में ज़रूर किया है, लेकिन मैं समझता हूं कि जितना अहम यह मसला है उस ढंगसे इसका ज़िक्र नहीं आया । हमारी State में यह मसला पिछले चार पांच साल से है और हर एक Session में लगातार इस का ज़िक्र आता है । लेकिन मैं देखता हूं कि अभी तक इसका कोई तसल्लीबख्श इंतज़ाम नहीं हुआ ।

सरदार नारायण सिंह ने कहा है कि जगह २ tractors चल रहे हैं । लेकिन हमारे इलाका में हांसी तहसील का एक काफी बड़ा इलाका है जहां कि जमीनें चार पांच साल से तबाह और बरबाद हो रही हैं । एक तरफ तो हमारी सरकार काफी नहरें निकाल कर अरबों रूपया खर्च करके लोगों की बहबूदी के लिये लाखों एकड़ ज़मीन को नहर के पानी से सैराब कर रही है । दूसरी तरफ यह हालत है कि जो नहरी इलाके पहले थे वे चार पांच साल से बिल्कुल तबाह और बरबाद हो रहे हैं । उस तरफ हमारी सरकार का ध्यान नहीं गया । तो मैं चाहता हूं कि हमारे वज़ीर आबपाशी इस की तरफ ध्यान दें । पिछले session में उन्हों ने कहा था कि इस मसले को top priority देंगे । मगर इस की हालत अभी तक वही है । अब भी मैं जाकर देखता हूं कि कोई हल नहीं निकला । कभी कोई scheme बन जाती है और कभी कोई बन जाती है । तीन चार Chief Engineers बदलचुके हैं, तीन चार वज़ीर बदल चुके हैं । इस के बावजूद इस मसले की तरफ खास धयान नहीं दिया गया ।

अगली बात Betterment Tax की है । स्पीकर साहिब, वैसे जो tax लगता है सरकार की आमदनी के लिये वसूल होता है और देना भी पड़ता है लेकिन हम ने देखना है कि आया tax का इतना ज़यादा बोझ तो देने वाले पर नहीं पड़ता जिस से उसकी कमर ही टूट जाए । इस Betterment Tax के मुताल्लिक पहले भी उस वक्त काफी कहा जा चुका है । मैं बताना चाहता हूं कि कम अज़ कम इसकी वसूली में आसानी की जाए । पहले 30 किश्तें थीं । अब घटा कर 20 कर दी गई हैं । इस के rates इतने ज़्यादा हैं कि ज़मींदार दे नहीं सकता । मेरे अपने ज़िले का हिसाब किताब यह है कि उन लोगों पर जिन की ज़मीनें पहले ही नहरी थीं सिर्फ additional water के लिये 40, 40, 50, 50, और 60, 60 हज़ार रुपया लगाया गया है । जो ज़मीनें पहले बंजर थीं, रेगिस्तानी इलाका है, उसका हिसाब किताब इससे ज़्यादा है । इस लिये मैं दरखास्त करूंगा कि इस की वसूली के ढंग को ज़रा नर्म किया जाए ।

तीसरी बात यह है कि जहां हमारी सरकार का ध्यान गरीब हरिजनों को ऊपर उठाने के लिये काफी से ज़्यादा है मैं यह कहना चाहता हूं कि उन लोगों को जो कि हमेशा से दूसरे इनसानों से नीचे गिने जाते हैं और दबाए जाते हैं, उनको उठाने के लिये जितनी भी ज़्यादा से ज़्यादा कोशिश की जाए वह थोड़ी है उनको आज कल सब से ज़्यादा ज़रूरत इस बात की है कि उनको कम interest पर, थोड़े सूद पर कर्ज़े दिये जायें । हम ने कई दफा कोशिश भी की, land lords के बैंक भी बनाए । उनके ज़रिए ज़मीदारों को फायदा पहुंचाया गया; लेकिन गरीब हरिजन उस फायदे से महरूम रहे । मैं सरकार को एक suggestion देता हूं कि इन हरिजनों के लिये मकानात बनाने के लिए थोड़ी २ रकमों के कर्ज़े 500, 1000 या 2000 तक के इनको हर एक साल में इस हद तक दिये जाएं ताकि इनको अहसास हो कि Government हमें मदद देती है और हमारे रहने सहने के जो ढंग हैं उनको सुधारने के लिये भी कदम उठा रही है । चूंकि वक्त ज़्यादा होता जा रहा है इस लिए बाकी बातें बजट के मौका पर अर्ज़ कर लूंगा । यह बातें थीं जिन की तरफ मैं ने ध्यान दिलाना था ।

**अध्यक्ष महोदय** : मेम्बर साहिबान, मुझे अफसोस है कि अभी आप में से बहुत से मेम्बरों को Governor के ऐड्रैस पर बोलने का मौका नहीं मिला । अब यह फैसला हुआ है कि जिन को अब वक्त नहीं मिला उन को Budget की General discussion पर top priority दी जाए । आप बिल्कुल यकीन रखें । जो बातें इस में हो सकती है वही उस वक्त भी हो सकती हैं । अब amendments बहुत होने की वजह से समय कम है । (Hon. Members, I am sorry that many of you have not got an opportunity to speak on the Governor's Address. Now it has been decided that those who have not been given time during this debate will be given top priority at the time of general

[अध्यक्ष महोदय]

discussion of the Budget. The hon. Members may rest assured that whatever can be sai o ı the Address can also be said during the general discussion of the Budget. The number of amendments is very large but the time at our disposal is short.

**Kanwarani Jagdish Kaur :** Mr. Speaker, Giani Bakhtawar Singh told me "You do not interrupt, I will get you time from Mr. Speaker." Why can't we get time otherwise, Sir ?

**Mr. Speaker :** Please rest assured. You will get sufficient time during the general discussion of the Budget.

*(Kanwarani Jagdish Kaur wanted to speak and therefore she rose again and again.)*

**Mr. Speaker :** Order, please.

*(Chief Minister rose up to make his Speech.) (Interruptions from Kanwarani Jagdish Kaur).*

**Mr. Speaker :** Please do not interrupt.

**ਮੁਖ ਮੰਤਰੀ** (ਸਰਦਾਰ ਪਰਤਾਪ ਸਿੰਘ ਕੈਰੋਂ) : ਸਪੀਕਰ ਸਾਹਿਬ, Governor ਦੇ Address ਤੇ ਜਿਹੜੇ ਸਾਰੇ hon. Members ਬੋਲੇ ਹਨ, ਉਨ੍ਹਾਂ ਦੀਆਂ ਸਪੀਚਾਂ ਮੈਂ ਬੜੇ ਧਿਆਨ ਨਾਲ ਸੁਣੀਆਂ ਹਨ ਅਤੇ points ਵੀ ਨੋਟ ਕੀਤੇ ਹਨ । ਅਜ ਪੰਜਵਾਂ ਦਿਨ ਹੈ ਅਤੇ ਅੱਜ ਪੰਜਵੇਂ ਦਿਨ ਵਿਚ ਵੀ ਉਹੋ ਚੀਜ਼ਾਂ ਆਉਂਦੀਆਂ ਰਹੀਆਂ ਹਨ ਜਿਹੜੀਆਂ ਕਿ ਪਹਿਲੇ ਦੋ ਤਿੰਨਾਂ ਦਿਨਾਂ ਵਿਚ ਆਉਂਦੀਆਂ ਰਹੀਆਂ ਹਨ । ਇਸ ਤੋਂ ਪਹਿਲਾਂ ਕਿ ਮੈਂ ਉਤੱਰ ਦੇਵਾਂ ਮੈਂ ਕੁਝ analysis ਕਰ ਦੇਣਾ ਚਾਹੁੰਦਾ ਹਾਂ । ਮੈਂ ਸਮਝਦਾ ਹਾਂ ਕਿ ਹਰ ਇਕ ਮੈਂਬਰ ਨੇ ਕੋਸ਼ਸ਼ ਕੀਤੀ ਹੈ ਕਿ ਆਪਣੇ ਆਪਣੇ ਅਲਾਕੇ ਦੀ ਗਲ ਕਰੇ । ਕਈਆਂ ਨੇ ਤਾਂ ਸਿਧਾ ਹੀ ਕਹਿ ਦਿੱਤਾ ਹੈ ਕਿ Law and Order ਠੀਕ ਨਹੀਂ ਹੈ । ਕੁਝ Opposition ਦੇ ਮੈਬਂਰਾਂ ਨੇ, ਕੁਝ ਮੇਰੀ ਸਰਕਾਰ ਦੇ Treasury Benches ਦੇ ਮੈਬਰਾਂ ਨੇ ਵੀ । ਮੈਂ ਸਮਝਦਾ ਹਾਂ ਕਿ ਮੈਂ ਉਨ੍ਹਾਂ ਨੂੰ ignore ਕਰ ਦੇਵਾਂ ਜਿਹੜੇ ਕਿ personal bitterness ਦੇ ਕਾਰਨ ਕੋਈ ਗਲ ਕਰਦੇ ਹਨ । ਕਿਉਂਕਿ ਮੈਂ ਉਸ ਜਗ੍ਹਾ ਤੇ ਖੜਾ ਹਾਂ ਜਿਥੋਂ ਕਿ personal ਚੀਜ਼ਾਂ ਨਹੀਂ ਕਰਨੀਆਂ ਚਾਹੀਦੀਆਂ ਅਤੇ ਨਾ ਕਰਨਾ ਚਾਹੁੰਦਾ ਹਾਂ (*cheers*) ਜਿਸ ਦਿਨ ਐਥੇ ਨਾ ਰਿਹਾ ਉਸੇ ਦਿਨ ਉਨ੍ਹਾਂ ਨੂੰ ਵੀ ਪਤਾ ਲਗ ਜਾਏਗਾ ਕਿ ਮੈਂ ਵੀ ਉਨ੍ਹਾਂ ਲਈ ਕਿਸ ਤਰ੍ਹਾਂ ਦਾ terror ਹਾਂ । ਮੈਂ ਉਨ੍ਹਾਂ ਨੂੰ ਕੁਝ ਨਹੀਂ ਕਹਿਣਾ ਚਾਹੁੰਦਾ ਪਰ ਐਨਾ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਨਾਲ ਭਾਵੇਂ ਕਿੰਨੀ bitterness ਹੋਵੇ ਉਨ੍ਹਾਂ ਦੀ, ਉਨ੍ਹਾਂ ਨੂੰ personal ਨਹੀਂ ਹੋਣਾ ਚਾਹੀਦਾ । ਇਹ bitterness political bitterness ਤੋਂ deteriorate ਹੋ ਕੇ personal bitterness ਵਿਚ ਬਦਲ ਗਈ ਹੈ । ਫਿਰ ਵੀ ਇਥੋਂ ਤਕ ਨਾ ਕਰੋ ਪਰਤਾਪ ਸਿੰਘ ਨੂੰ ਬਦਨਾਮ ਕਰਨ ਦੀ ਖਾਤਰ ਗ਼ਲਤ ਗਲਾਂ ਕਹਿ ਕਹਿ ਕੇ, ਕਿ ਕਲ ਨੂੰ ਕਿਸੇ ਅਦਾਲਤ ਵਿਚ ਕਹਿਣ ਦੀ ਲੋੜ ਪਵੇ ਕਿ material ਮੰਗਵਾਉ ਅਤੇ ਵੇਖੋ ਕਿ ਕਿਸ ਮੈਂਬਰ ਨੇ ਇਹ

ਸਪੀਚ ਕੀਤੀ ਸੀ ਜਾਂ question ਪੁਛਿਆ ਸੀ ਜਾਂ ਕੋਈ ਗੱਲ ਕਹੀ ਸੀ । ਮੈਂ ਸਮਝਦਾ ਹਾਂ ਕਿ ਭਾਵੇਂ ਕਿੰਨੀ ਵੀ bitterness ਹੋਵੇ ਇਸ ਹਦ ਤੱਕ ਗਰਾਵਟ ਨਹੀਂ ਹੋਣੀ ਚਾਹੀਦੀ। ਉਹ ਸਮਝਦੇ ਹਨ ਕਿ ਚੀਫ ਮਨਿਸਟਰ ਨੂੰ ਜੇ ਕਰ ਹੋਰ ਕਿਸੇ ਢੰਗ ਨਾਲ ਬਦਨਾਮ ਨਹੀਂ ਕੀਤਾ ਜਾਂਦਾ ਤਾਂ ਗਲਤ ਚੀਜ਼ਾਂ ਕਹਿ ਕੇ ਬਦਨਾਮ ਕਰੋ । ਮੈਂ ਅਰਜ਼ ਕਰਦਾ ਹਾਂ ਕਿ ਕੁਝ ਸਜਣ ਅਜਿਹੇ ਹਨ ਜਿਹੜੇ Opposition ਵਿਚ ਹਨ ਅਤੇ personal bitterness ਵਿਚ ਨਹੀਂ ਪਏ । ਉਹ ਆਪਣੀ ਪਾਰਟੀ ਦੇ ਨੁਕਤਾ ਨਿਗਾਹ ਨਾਲ ਗੱਲ ਕਰਦੇ ਹਨ ਮੈਨੂੰ ਉਨ੍ਹਾਂ ਨਾਲ ਕੋਈ ਨਾਰਾਜ਼ਗੀ ਨਹੀਂ ਹੈ । ਕੁਝ ਅਜਿਹੇ ਮੈਂਬਰ ਹਨ ਜਿਨ੍ਹਾਂ ਨੂੰ ਮੇਰੇ ਨਾਲ personal bitterness ਹੈ । ਉਨ੍ਹਾਂ ਦਾ ਕਾਰਨ ਹੈ । ਮੈਂ ਨਾਂ ਨਹੀਂ ਲੈਣਾ ਚਾਹੁੰਦਾ ਹਾਊਸ ਨੂੰ ਪਤਾ ਹੈ । ਅਤੇ ਆਪ ਦੀ ਰਾਹੀਂ ਅਰਜ਼ ਕਰਦਾ ਹਾਂ ਕਿ ਪੰਜਾਬ ਦੀ ਜਨਤਾ ਨੂੰ ਵੀ ਪਤਾ ਹੈ । ਉਹ ਕੌਣ ਕੌਣ ਹਨ ਉਨ੍ਹਾਂ ਵਲ ਮੇਰਾ ਖਿਆਲ ਹੈ ਕਿ hon. Members ਧਿਆਨ ਨਹੀਂ ਦੇਣਗੇ । ਜਿਥੋਂ ਤੱਕ Administration ਦਾ ਸਵਾਲ ਹੈ, ਜਿਹੜੀ ਨੁਕਤਾਚੀਨੀ ਕਰੋ ਬੇਸ਼ਕ ਤਕੜੇ ਹੋ ਕੇ ਕਰੋ । ਮੈਂ ਠੀਕ ਨੁਕਤਾਚੀਨੀ ਵਲ ਤਵੱਜੋਹ ਦੇਵਾਂਗਾ ਅਤੇ ਗਲਤ criticism ਦੀ ਪਰਵਾਹ ਨਹੀਂ ਕਰਦਾ । ਮੇਰਾ political career 28 ਸਾਲਾਂ ਦਾ ਹੈ । ਜੇਕਰ ਇਲਜ਼ਾਮ ਲਗਾਉਣਾ ਹੈ ਕਿ Public Relations ਦਾ ਆਦਮੀ ਮਝ ਨੂੰ ਪੱਠੇ ਪਾਉਂਦਾ ਹੈ ਤਾਂ ਉਸ ਦੇ ਪਿਛੇ ਕੁਝ ਸਚਾਈ ਹੋਣੀ ਚਾਹੀਦੀ ਹੈ । ਉਸ ਹਦ ਤੱਕ criticism ਕਰਨਾ ਚਾਹੀਦਾ ਹੈ ਜਿਥੋਂ ਤੱਕ ਉਸ ਵਿਚ ਸਚਾਈ ਹੋਵੇ । ਹੋਸ਼ਿਆਰਪੁਰ ਦੇ ਸਾਥੀ ਬਲਬੀਰ ਸਿੰਘ ਨੇ ਕਿਹਾ ਕਿ law and order ਮਾੜਾ ਹੈ, ਇਸ ਪਾਸੇ ਵਾਲਿਆਂ ਨੇ ਇਸ ਤਰ੍ਹਾਂ ਤਾਂ ਨਹੀਂ ਕਿਹਾ ਕੁਝ ਨੇ ਕਿਹਾ ਕਿ law and order ਮਾੜਾ ਹੈ ਤਾਂ ਕਾਇਮ ਕਰਨ ਵਾਲੇ ਵੀ ਤਾਂ ਆਪ ਹੀ ਹੋ । ਉਨ੍ਹਾਂ ਨੇ admission ਕੀਤਾ ਹੈ ਕਿ law and order ਮਾੜਾ ਹੈ ਲੇਕਿਨ ਇਹ ਕਹਿਣਾ ਕਿ ਫਲਾਣੇ ਪਹਿਲੇ ਵਜ਼ੀਰ ਨੇ ਕਿਹਾ ਕਿ law and order ਮਾੜਾ ਹੈ ਪਰ ਜੇ ਕਰ ਉਹਦਾ ਕਾਰਨ ਹੀ ਉਹੋ ਹੋਣ ਤਾਂ ਮੈਂ ਕੀ ਕੋਸ਼ਸ਼ ਕਰਨੀ ਹੈ law and order ਨੂੰ ਠੀਕ ਕਰਨ ਦੀ ? ਇਸ ਲਈ ਮੈਂ ਅਰਜ਼ ਕਰਦਾਂ ਹਾਂ ਕਿ law and order ਮਾੜਾ ਹੈ। ਇਸ ਦਾ ਸਬੂਤ ਇਹ ਹੈ ਕਿ ਹੋਸ਼ਿਆਰਪੁਰ ਵਾਲਾ ਉਹ incident ਹੋ ਗਿਆ ਬਹੂ ਅਕਬਰਪੁਰ ਦਾ incident ਹੋ ਗਿਆ ਅਤੇ ਫਿਰੋਜ਼ਪੁਰ ਵਾਲਾ incident ਹੋ ਗਿਆ ਇਸ ਦੇ ਅਲਾਵਾ ਕੁਝ ਨਹੀਂ ਹੋਇਆ । ਹੋਸ਼ਿਆਰਪੁਰ ਦੇ incident ਦੇ ਬਾਦ ਤੇ ਤੁਸਾਂ elections ਵੀ ਲੜ ਲਏ ਹਨ । ਮੈਂ enquiry ਦੀ ਰਿਪੋਰਟ ਵੀ ਮੰਨ ਲਈ ਕਿ ਠੀਕ ਹੈ । ਜਿਹੜਾ ਪਰਚਾਰ ਗੰਦਾ ਹੋਇਆ ਕਿ ਉਸ ਵੇਲੇ ਉਥੇ ਇਸਤ੍ਰੀਆਂ ਦੀ ਬੇਇਜ਼ਤੀ ਹੋਈ, ਮੈਨੂੰ ਤਾਂ ਖੁਸ਼ੀ ਹੈ ਕਿ ਉਸ ਵੇਲੇ ਉਨ੍ਹਾਂ ਕਿਹਾ ਕਿ ਬਿਲਕੁਲ. ਝੂਠ ਹੈ ਉਹ ਨਹੀਂ ਹੋਈ । ਤੇ ਜੇਕਰ ਹੁਣ ਵੀ ਉਹੋ ਗਲ repeat ਕਰਦੇ ਜਾਉ ਤਾਂ ਮੇਰੇ ਪਾਸ ਕੁਝ ਚਾਰਾ ਨਹੀਂ ਹੈ ਸਿਵਾਏ ਇਸ ਗਲ ਦੇ ਕਹਿਣ ਦੇ ਕਿ ਉਸ ਦੇ ਬਾਦ general elections ਹੋਏ ਹਨ ਅਤੇ ਹੁਣ ਹਾਊਸ ਦੀ majority ਇਸ ਪਾਸੇ ਹੈ ਤੇ minority ਉਸ ਪਾਸੇ ਹੈ । ਇਹ ਕਾਫੀ ਸਬੂਤ ਹੈ ਇਸ ਗਲ ਦਾ ਕਿ ਲੋਕਾਂ ਨੂੰ ਪਤਾ ਲਗ ਗਿਆ ਕਿ ਉਹ ਗੱਲਾਂ ਗਲਤ ਸਨ । ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਦਾ ਕੰਮ ਚਲਣਾ ਹੈ ਅਤੇ Opposition ਵਾਲਿਆਂ ਨੇ ਕਦੀ power ਵਿਚ ਨਹੀਂ ਆਉਣਾ । ਪਰ ਫੇਰ ਵੀ ਉਨ੍ਹਾਂ ਦਾ ਥਾਂ Opposition ਹੈ । ਇਹ Parliamentary

[ਮੁਖ ਮੰਤਰੀ]

system ਦੀ opposition ਅਖਵਾਉਂਦੀ ਹੈ । ਉਹ opposition ਦੀ ਥਾਂ ਤੇ ਬੈਠੇ ਹਨ ਇਹ ਠੀਕ ਹੈ । ਲੇਕਿਨ ਜਿਵੇਂ ਪਸ਼ਚਮ ਦੇਸ਼ਾਂ ਦੀਆਂ Parliaments ਵਿਚ Oppositions ਕਰਦੀਆਂ ਹਨ, ਉਨ੍ਹਾਂ ਨੂੰ ਉਸੇ ਤਰ੍ਹਾਂ ਹੀ ਅਮਲ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਕਾਪੀ ਕਰਨੀ ਚਾਹੀਦੀ ਹੈ । ਉਨ੍ਹਾਂ ਨੂੰ ਉਹ ਚੀਜ਼ਾਂ ਨਹੀਂ ਦੁਹਰਾਣੀਆਂ ਚਾਹੀਦੀਆਂ ਜਿਹੜੀਆਂ ਕਿ Elections ਦੇ ਪਹਿਲਾਂ ਹੋਈਆਂ ਹਨ । ਫਿਰੋਜ਼ਪੁਰ ਨੂੰ ਭਾਵੇਂ ਨਿੰਦੀ ਚਲਣ ਜਿਨ੍ਹਾਂ ਕਿ ਨਿੰਦਣਾ ਹੈ । ਉਹ ਵੀ ਉਸ ਵੇਲੇ ਤੱਕ ਜਦੋਂ ਤੱਕ ਨਵੀਆਂ Elections ਨਹੀਂ ਹੁੰਦੀਆਂ ਫੇਰ ਵੀ ਪੰਜਾਬ ਸਰਕਾਰ ਨੂੰ ਉਹ ਕਿਵੇਂ ਜ਼ਿਮੇਂਵਾਰ ਬਣਾ ਲੈਣਗੇ ? ਛੋਟਾ ਮੋਟਾ ਜਿਹੜਾ ਕੋਈ ਮਾੜਾ ਕੰਮ ਹੋ ਜਾਂਦਾ ਹੈ ਉਹਦੇ ਲਈ ਪੰਜਾਬ ਸਰਕਾਰ ਕਿਵੇਂ ਜ਼ਿਮੇਂਵਾਰ ਬਣ ਸਕਦੀ ਹੈ ? ਫਿਰੋਜ਼ਪੁਰ ਦਾ incident ਵੀ ਡਾਕਟਰ ਗੋਪੀ ਚੰਦ ਦੇ ਸਪੁਰਦ ਕਰਨਾ ਹੈ ਜਿਸ ਦੀ ਕਿ ਉਹ ਬਹੁਤ ਇਜ਼ਤ ਕਰਦੇ ਸਨ । 26, 27 ਆਦਮੀ ਹਨ ਜਿਨ੍ਹਾਂ ਵਿਚੋਂ ਕਿਸੇ ਨੂੰ I. G. ਨੇ ਸਜ਼ਾ ਦੇਣੀ ਹੈ ਕਿਸੇ ਨੂੰ Superintendent ਨੇ ਸਜ਼ਾ ਦੇਣੀ ਹੈ ਕਿਸੇ ਨੂੰ ਗੌਰਮਿੰਟ ਸਜ਼ਾ ਦੇਵੇਗੀ । ਆਖਰ ਜਿਹੜੀਆਂ findings ਰਿਪੋਰਟ ਦੀਆਂ ਹਨ ਉਨ੍ਹਾਂ ਨੂੰ ਅਸਾਂ ਨਿਭਾਉਣਾ ਹੈ । ਪਰ ਹਰ ਇਕ ਕੰਮ ਕਾਨੂੰਨ ਦੇ ਮੁਤਾਬਕ ਹੀ ਹੋ ਸਕਦਾ ਹੈ । ਇਕ ਪਾਸੇ ਤਾਂ ਉਹ ਕਹਿੰਦੇ ਹਨ ਕਿ ਅਸੀਂ ਲੋਕਾਂ ਨਾਲ ਧੱਕਾ ਕਰਦੇ ਹਾਂ ਅਤੇ ਕਨੂੰਨ ਦੀ ਪਰਵਾਹ ਨਹੀਂ ਕਰਦੇ ਅਤੇ ਜੇਕਰ ਕਨੂੰਨ ਦੀ ਪਰਵਾਹ ਕਰਦੇ ਹਾਂ, ਕਾਨੂੰਨ ਦੇ ਮੁਤਾਬਿਕ ਚਲਦੇ ਹਾਂ ਤੇ ਉਸ ਤਰ੍ਹਾਂ ਕਹਿੰਦੇ ਹਨ ਕਿ ਆਦਮੀ ਨੂੰ ਸਜ਼ਾਵਾਂ ਨਹੀਂ ਦਿੰਦੇ । ਭਾਵੇਂ ਕੋਈ murderer ਵੀ ਹੋਵੇ ਉਸ ਨੂੰ ਵੀ ਕਨੂੰਨ ਦੇ ਮੁਤਾਬਿਕ ਹੀ ਸਜ਼ਾ ਦਿੱਤੀ ਜਾ ਸਕਦੀ ਹੈ, ਜਿਵੇਂ rules permit ਕਰਦੇ ਹੋਣ । ਪੰਜਾਬ ਸਰਕਾਰ ਕਨੂੰਨ ਦੇ ਖਲਾਫ ਨਹੀਂ ਕੰਮ ਕਰ ਸਕਦੀ । ਮਹਾਤਮਾ ਗਾਂਧੀ ਨੂੰ ਗੋਲੀ ਮਾਰਨ ਵਾਲੇ ਨੂੰ ਫਾਂਸੀ ਦੇਣ ਵਿਚ ਵੀ ਦੋ ਸਾਲ ਲੱਗ ਗਏ ਸਨ ।

ਮੈਂ ਤੁਹਾਨੂੰ ਆਖਦਾ ਹਾਂ ਕਿ ਕਿਉਂ ਤੁਸੀਂ public ਨੂੰ ਖਰਾਬ ਕਰਦੇ ਹੋ ਅਤੇ ਕਿਉਂ ਭਰਾਵਾਂ ਨੂੰ ਪਾੜਦੇ ਹੋ ? ਇਹ ਤੁਹਾਡੇ ਲਈ ਭੈੜੀਆਂ ਗੱਲਾਂ ਹਨ । ਜੇਕਰ ਤੁਹਾਨੂੰ ਇਨ੍ਹਾਂ ਗੱਲਾਂ ਨਾਲ ਕੁਝ political ਫਾਇਦਾ ਹੁੰਦਾ ਵੀ ਹੈ ਤਾਂ ਵੀ ਮੈਂ ਤੁਹਾਨੂੰ ਇਹ ਆਖਾਂਗਾ ਕਿ ਇਸ ਥੋੜੇ ਬਾਹਲੇ ਫਾਇਦੇ ਲਈਂ ਤੁਸੀਂ ਭਰਾਵਾਂ ਵਿਚ ਨਫਰਤ ਨਾ ਪਾਓ । ਜੇਕਰ ਤੁਸੀਂ ਮੇਰੀ ਇਹ ਗੱਲ ਨਹੀਂ ਮਨੋਗੇ ਤਾਂ ਮੈਂ ਤੁਹਾਨੂੰ ਆਖਦਾ ਹਾਂ ਕਿ ਤੁਸੀਂ ਇਸ ਤਰ੍ਹਾਂ ਕਰਕੇ ਆਪਣੇ ਪੈਰਾਂ ਤੇ ਆਪ ਕੁਹਾੜੀ ਮਾਰੋਗੇ । ਇਹ ਕਹਿਣਾ ਕਿ ਇਸ ਸਰਕਾਰ ਨੂੰ ਨਾ ਕੋਈ ਹਿੰਦੂ ਚਾਹੁੰਦਾ ਹੈ ਤੇ ਨਾ ਹੀ ਕੋਈ ਸਿਖ ਚਾਹੁੰਦਾ ਹੈ, ਠੀਕ ਨਹੀਂ । ਮੈਂ ਇਨਾਂ ਤੋਂ ਪੁਛਦਾ ਹਾਂ ਕਿ ਜੇਕਰ ਇਸ ਵਿਚ ਸਚਾਈ ਹੈ ਤਾਂ ਇਥੇ ਕਿਵੇਂ ਕਾਂਗਰਸ ਸਰਕਾਰ ਚਲ ਰਹੀ ਹੈ ? ਇਹ ਤਾਂ ਆਪਣੀਆਂ ਚੰਗੀਆਂ ਖਾਸੀਅਤਾਂ ਤੇ ਚੰਗੇ ਅਸੂਲਾਂ ਕਰਕੇ ਹੀ ਅੱਜ ਇਸ position ਵਿਚ ਹੈ । ਇਹ ਇਸ ਲਈ ਚਲ ਰਹੀ ਹੈ ਕਿਉਂਕਿ ਇਸ ਨੂੰ ਹਿੰਦੂ ਸਿੱਖ ਦੋਵੇਂ ਚਾਹੁੰਦੇ ਹਨ । ਮੇਰੇ ਮਿਤਰ ਨੇ ਤਾਂ ਕਲ੍ਹ ਬੜੀ ਮੀਆਂ ਮਿੱਠੂ ਵਾਲੀ speech ਕੀਤੀ ਸੀ ਜਿਸ ਵੇਲੇ ਉਨ੍ਹਾਂ ਕਿਹਾ ਸੀ ਕਿ ਉਨ੍ਹਾਂ ਦੀ ਪਾਰਟੀ ਤਾਂ ਹਿੰਦੂ ਸਿਖ unity ਚਾਹੁੰਦੀ ਹੈ ਜਿਹੜੀ ਕਿ ਇਹ ਸਰਕਾਰ ਨਹੀਂ ਚਾਹੁੰਦੀ । ਇਸ ਤੋਂ ਹੋਰ ਝੂਠੀ ਗੱਲ ਹੋਰ ਕੀ ਹੋ ਸਕਦੀ ਹੈ । ਇਸਤੇ ਮੈਨੂੰ ਜਾਲੰਧਰ ਵਾਲੇ incident ਵਲ ਇਸ਼ਾਰਾ ਕਰਨਾ ਪੈਂਦਾ ਹੈ ਜਿਸ ਵਿਚ ਸਭਰਵਾਲ ਸਾਹਿਬ ਦਾ ਨਾ ਆਉਂਦਾ ਨੂੰ । ਮੈਂ ਅਰਜ਼ ਕਰਦਾ ਹਾਂ ਕਿ ਜੇਕਰ ਤੁਸਾਂ ਹਿੰਦੂ ਸਿਖ unity ਦਾ ਸਵਾਲ ਖੜਾ ਕਰਕੇ ਇਹ ਆਖਣਾ

5 p.m.

ਹੈ ਕਿ ਗੌਰਮਿੰਟ ਹਿੰਦੂਆਂ ਤੇ ਸਿਖਾਂ ਨੂੰ ਲੜਾਉਣਾਂ ਚਾਹੁੰਦੀ ਹੈ ਤਾਂ ਮੈਂ ਇਸ ਦੇ ਜਵਾਬ ਵਿਚ ਇਹ ਆਖਦਾ ਹਾਂ ਕਿ ਇਹ ਗੌਰਮਿੰਟ ਇਸੇ ਗੱਲ ਤੋਂ ਹੀ ਸੁਰਖਰੂ ਹੋ ਜਾਂਦੀ ਹੈ ਕਿ ਇਸਦੀ ਇਕ ਪਾਸੇ ਤਾਂ ਇਹ ਬਦਨਾਮੀ ਕੀਤੀ ਜਾਂਦੀ ਹੈ ਕਿ ਜਿਥੇ Law and Order ਠੀਕ ਨਹੀਂ ਚਲ ਰਿਹਾ ਤੇ ਦੂਜੇ ਪਾਸੇ ਇਹ ਕਿਹਾ ਜਾਂਦਾ ਹੈ ਕਿ ਬੜੀ ਸਖਤੀ ਕੀਤੀ ਜਾਂਦੀ ਹੈ। ਜੇਕਰ ਅਸਾਂ ਕਿਸੇ ਨਾਲ ਸਖਤੀ ਨਾ ਕਰੀਏ ਤਾਂ ਇਹ ਕਿਹਾ ਜਾਂਦਾ ਹੈ ਕਿ ਇਥੇ law and order ਠੀਕ ਨਹੀਂ ਚਲ ਰਿਹਾ ਤੇ ਜੇ law and order ਕਾਇਮ ਕਰਨ ਲਈ ਸਖਤੀ ਕਰੀਏ ਤਾਂ ਕਿਹਾ ਜਾਂਦਾ ਹੈ ਕਿ ਬੜੀ ਸਖਤੀ ਕੀਤੀ ਜਾ ਰਹੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਸਰਕਾਰ ਇਹੋ ਜਿਹੇ ਗੰਦੇ ਕੰਮ ਨਹੀਂ ਕਰਦੀ। ਇਸਦੀ policy ਉਤੇ ਤਾਂ ਦੇਸ਼ ਦੇ ਵਡੇ ਵਡੇ leaders ਦਾ control ਹੈ। (ਤਾੜੀਆਂ) ਹਿੰਦੂਆਂ ਤੇ ਸਿਖਾਂ ਨੂੰ ਲੜਾਉਣ ਵਾਲੇ ਕੰਮ ਕਾਂਗਰਸ ਸਰਕਾਰ ਨਹੀਂ ਕਰ ਸਕਦੀ। ਮੈਂ ਤਾਂ ਇਹ ਸਮਝਦਾ ਹਾਂ ਕਿ ਇਹ ਗਲ ਤਾਂ ਉਹ ਆਦਮੀ ਆਖਦੇ ਹਨ ਜਿਹੜੇ ਆਪਣੇ ਫਰਜ਼ ਤੋਂ ਗਿਰੇ ਹੋਏ ਹੁੰਦੇ ਹਨ। ਇਹੋ ਜਿਹਾ ਸੋਚਣ ਦਾ ਮਿਆਰ ਇਨ੍ਹਾਂ ਮਿਤਰਾਂ ਦਾ ਹੈ। (*Interrpution by Shri Balram Das Tandon.*)

**Mr. Speaker** : Please do not interrupt.

**ਮੁਖ ਮੰਤਰੀ** : ਇਨ੍ਹਾਂ ਦੇ ਗਿਰੇ ਹੋਏ ਮਿਆਰ ਦੀ ਤਾਂ ਕੋਈ ਹਦ ਹੀ ਨਹੀਂ। ਇਨ੍ਹਾਂ ਦੀ ਗਿਰਾਵਟ ਦੀ ਵੀ ਕੋਈ ਹਦ ਹੈ। ਇਹ ਗੱਲਾਂ ਜਿਹੜੀਆਂ ਸਾਡੇ ਮਥੇ ਲਾਉਣ ਦੀ ਕੋਸ਼ਿਸ਼ ਕਰਦੇ ਹਨ ਅਸਲ ਵਿਚ ਇਹ ਕਰਦੇ ਆਪ ਹਨ। ਮੈਂ ਤਾਂ ਇਹ ਸਮਝਦਾ ਹਾਂ ਕਿ ਜੇਕਰ ਪੰਜਾਬ ਸਰਕਾਰ ਇਸ ਤਰ੍ਹਾਂ ਦੀ ਗੱਲ ਕਰੇ ਜਾਂ ਅਸੀਂ ਇਹ ਚਾਹੁੰਦੇ ਹੋਈਏ ਕਿ ਹਿੰਦੂ ਤੇ ਸਿਖ ਆਪੋ ਵਿਚ ਲੜ ਪੈਣ ਤਾਂ ਸਾਨੂੰ ਤਾਂ ਜ਼ਹਿਰ ਖਾਕੇ ਮਰ ਜਾਣਾ ਚਾਹੀਦਾ ਹੈ। ਇਹ ਗੱਲ ਇਹ ਉਸ ਕਾਂਗਰਸ ਦੀ ਸਰਕਾਰ ਲਈ ਕਹਿ ਰਹੇ ਹਨ ਜਿਹੜੀ ਹਮੇਸ਼ਾਂ ਦੇਸ਼ ਦੀ ਅਜ਼ਾਦੀ ਦੀ ਲੜਾਈ ਵੀ ਇਸੇ ਅਸੂਲ ਤੇ ਲੜਦੀ ਰਹੀ ਕਿ ਅਸਾਂ ਸਾਰੇ, ਹਿੰਦੂ, ਸਿਖ ਤੇ ਮੁਸਲਮਾਨ ਮਿਲ ਜਾਈਏ ਤੇ ਮਿਲ ਕੇ ਦੇਸ਼ ਨੂੰ ਅਜ਼ਾਦ ਕਰਾਈਏ। ਇਸ ਸੂਬੇ ਦੀ ਵੰਡ ਵੇਲੇ ਜਿਹੜੇ ਹਾਲਾਤ ਇਥੇ ਹੋਣੇ ਸੀ ਉਨ੍ਹਾਂ ਕਰਕੇ ਅਸਾਂ ਕਾਂਗਰਸੀ ਅਜੇ ਤਕ ਸ਼ਰਮ ਨਾਲ ਆਪਣਾ ਸਿਰ ਉਚਾ ਨਹੀਂ ਕਰ ਸਕਦੇ। ਇਸ ਲਈ ਸਪੀਕਰ ਸਾਹਿਬ ਇਹ ਜਿਹੜੀ ਚੀਜ਼ ਸਾਡੇ ਬਾਰੇ ਕਹੀ ਗਈ ਹੈ ਇਸਦੇ ਕਹਿਣ ਵਾਲੇ ਨੂੰ ਇਸ ਦੇ ਕਹਿਣ ਵਿਚ ਥੋੜੀ ਜਿਹੀ ਝਿਝਕ ਆਉਣੀ ਚਾਹੀਦੀ ਸੀ।

ਫਿਰ ਉਹ ਕੋਈ ਗੱਲ ਸੀ ਜਿਹੜੀ ਮੇਰੇ ਵੀਰ ਚੌਧਰੀ ਬਲਬੀਰ ਸਿੰਘ ਨੇ ਕਹੀ ਸੀ ਕਿ ਉਹ ਇਕ ਸਕੂਲ ਵਿਚ ਗਏ ਤਾਂ ਉਥੇ ਹੀਰ ਰਾਂਝੇ ਦੇ ਕਿਸੇ ਵਿਚੋਂ ਕੁਝ ਫ਼ਿਕਰੇ ਪੜ੍ਹ ਕੇ ਪੇਸ਼ ਕੀਤੇ ਗਏ ਸੀ। ਇਸ ਤੋਂ ਇਨ੍ਹਾਂ ਕਿਹਾ ਕਿ ਇਥੇ ਕੋਈ law and order ਦੀ ਹਾਲਤ ਚੰਗੀ ਨਹੀਂ। ਸਪੀਕਰ ਸਾਹਿਬ, ਭਲਾ ਇਹ ਵੀ ਕੋਈ ਗੱਲ ਹੈ ਜਿਸ ਤੋਂ ਇਨ੍ਹਾਂ law and order ਦਾ ਮਿਆਰ ਕੱਢ ਲਿਆ ਹੈ। ਕੀ ਇਨ੍ਹਾਂ ਛੋਟੀਆਂ ਛੋਟੀਆਂ ਗੱਲਾਂ ਦਾ ਵੀ law and order ਨਾਲ ਕੋਈ ਤੁਅਲੁਕ ਹੁੰਦਾ ਹੈ ? ਪੰਜਾਬ ਵਿਚ ਜਿਹੜੀ ਪਾਰਟੀ in power ਹੈ ਉਹ ਕਦੇ ਵੀ ਨਹੀਂ ਚਾਹੁੰਦੀ ਕਿ ਉਹ ਹਿੰਦੂਆਂ ਤੇ ਸਿਖਾਂ ਨੂੰ ਲੜਾ ਦੇਵੇ। ਮੈਂ ਤਾਂ ਆਖਦਾ ਹਾਂ ਕਿ ਹਿੰਦੂ ਸਿਖ unity ਲਈ ਜੇਕਰ ਸਾਨੂੰ ਆਪਣੇ ਆਪ ਨੂੰ ਮਾਰਨਾ ਵੀ ਪਏ ਤਾਂ ਅਸੀਂ ਬੜੀ ਖੁਸ਼ੀ ਨਾਲ ਮਰਨ ਲਈ ਵੀ ਤਿਆਰ ਹਾਂ।

[ਮੁਖ ਮੰਤਰੀ]

ਅਸੀਂ ਤਾਂ ਇਸ ਕੰਮ ਲਈ ਹਰ ਵਡੀ ਤੋਂ ਵਡੀ ਕੁਰਬਾਨੀ ਕਰਨ ਲਈ ਤਿਆਰ ਹਾਂ । ਅਤੇ ਕਰਦੇ ਵੀ ਆਏ ਹਾਂ । ਸਾਡੇ ਲਈ ਇਹ ਕਹਿਣਾ ਕਿ ਅਸੀਂ ਗੁਰਦਵਾਰਿਆਂ ਦੀ ਬੇਇਜ਼ਤੀ ਕਰਾ ਕਿ ਹਿੰਦੂਆਂ ਤੇ ਸਿਖਾਂ ਨੂੰ ਅੰਗਰੇਜ਼ਾਂ ਵਾਂਗ ਪਾੜ ਕੇ ਇਥੇ ਹਕੂਮਤ ਕਰਨਾ ਚਾਹੁੰਦੇ ਹਾਂ, ਬਿਲਕੁਲ ਗਲਤ ਹੈ । ਅਸਲ ਵਿਚ ਇਹ ਆਪਣੀਆਂ ਚੀਜ਼ਾਂ ਲਈ ਜ਼ਿਮੇਵਾਰ ਹਨ । ਮੈਂ ਤਾਂ ਆਖਦਾ ਹਾਂ ਕਿ ਤੁਸੀਂ ਸਾਨੂੰ ਇਨ੍ਹਾਂ ਚੀਜ਼ਾਂ ਦੀ investigation ਕਰਾ ਲੈਣ ਦਿਓ ਪਰ ਤੁਸੀਂ ਤਾਂ ਸਾਨੂੰ investigation ਹੀ ਨਹੀਂ ਕਰਾਉਣ ਦਿੰਦੇ । ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ ਜਿਤਨੀ ਚੁਪ ਰਖ ਸਕਦੇ ਹੋ ਉਤਨੀ ਚੁਪ ਰਖੋ ਅਤੇ ਜੇ ਗੁਰਦਵਾਰਿਆਂ ਲਈ ਤੁਹਾਡੇ ਦਿਲ ਵਿਚ ਇਜ਼ਤ ਤੇ ਮਾਨ ਹੈ ਅਤੇ ਇਨ੍ਹਾਂ ਧਾਰਮਕ ਸਥਾਨਾਂ ਦੀ ਜਿਹੜੀ ਬੇਇਜ਼ਤੀ ਹੋਈ ਹੈ ਉਸ ਲਈ ਤੁਹਾਨੂੰ ਜੇਕਰ ਆਪਣੇ ਭਰਾਵਾਂ ਨਾਲ ਹਮਦਰਦੀ ਹੈ ਤਾਂ ਮੈਂ ਆਖਦਾ ਹਾਂ ਕਿ ਤੁਸੀਂ ਚੁਪ ਰਹੋ । ਭਾਵੇਂ ਸਾਨੂੰ ਇਸ ਮਤਲਬ ਲਈ ਕਿਸੇ ਨਾਲ ਸਖਤੀ ਵੀ ਕਰਨੀ ਪਏ ਤਾਂ ਵੀ ਤੁਸੀਂ ਚੁਪ ਰਹੋ ਤੇ ਸਾਨੂੰ ਖੁਲ੍ਹ ਕੇ ਪੜਤਾਲ ਕਰ ਲੈਣ ਦਿਓ ....... *(Interrpution by Shri Balram Das Tandon.)* ਮੈਂ ਕਹਿੰਦਾ ਹਾਂ ਕਿ ਤੁਸੀਂ ਜਿਹੜੇ ਹਿੰਦੂ ਸਿਖ unity ਲਈ ਬਹੁਤਾ ਰੌਲਾ ਪਾਉਂਦੇ ਹੋ ਇਸ ਵਿਚ ਤੁਸੀਂ ਜ਼ਰੂਰ ਨੰਗੇ ਹੋਵੋਗੇ । ਇਸੇ ਕਰਕੇ ਤੁਸੀਂ ਸਾਨੂੰ ਖੁਲ੍ਹ ਕੇ ਇਨ੍ਹਾਂ ਚੀਜ਼ਾਂ ਦੀ ਪੜਤਾਲ ਹੀ ਨਹੀਂ ਕਰਨ ਦਿੰਦੇ । ਇਸ ਗੱਲ ਤੋਂ ਤਾਂ ਇਹੋ ਹੀ ਜਾਪਦਾ ਹੈ ਕਿ ਤੁਹਾਡੇ ਸਿਰ ਤੁਹਾਡਾ ਪਾਪ ਚੜ੍ਹ ਕੇ ਬੋਲ ਰਿਹਾ ਹੈ । ਪਾਪ ਉਹ ਹੁੰਦਾ ਹੈ ਜਿਹੜਾ ਸਿਰ ਤੇ ਚੜ੍ਹ ਕੇ ਬੋਲੇ । ਜਿਹੜੀਆਂ ਤੁਸੀਂ ਬੜੀਆਂ ਬੜੀਆਂ ਦਲੀਲਾਂ ਪੇਸ਼ ਕਰ ਰਹੇ ਹੋ ਇਸ ਤੋਂ ਮੈਂ ਇਹ ਕਹਿ ਸਕਦਾ ਹਾਂ ਕਿ ਇਹ ਸਾਰੀਆਂ ਚੀਜ਼ਾਂ ਤੁਹਾਡੇ ਹੀ ਸਿਰ ਤੇ ਆਉਣਗੀਆਂ । ਇਸ ਲਈ ਇਹ ਚੰਗੀ ਗੱਲ ਹੈ ਕਿ ਇਨ੍ਹਾਂ ਚੀਜ਼ਾਂ ਦੀ ਪੜਤਾਲ ਵਿਚ ਤੁਸੀਂ ਦਖਲ ਨਾ ਦਿਓ ਤੇ ਸਾਨੂੰ ਉਹ ਆਦਮੀ ਲਭ ਲੈਣ ਦਿਓ । ਆਖਰਕਾਰ ਜੋ ਕੁਝ ਪੁਲਸ ਲਭੇਗੀ, ਇਹ ਜ਼ਰੂਰੀ ਹੈ ਕਿ ਉਸਦਾ case ਬਣ ਕੇ court ਵਿਚ ਹੀ ਆਏਗਾ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ ਸਰਕਾਰ ਦੇ ਇਸ ਮਨਤਵ ਵਿਚ ਦੇਰੀ ਨਾ ਕਰਾਓ । ਸਾਡੀ ਪਾਰਟੀ ਦਾ ਤਾਂ ਸਦਾ mission ਹੀ ਹਿੰਦੂਆਂ ਸਿਖਾਂ ਅਤੇ ਮੁਸਲਮਾਨਾਂ ਵਿਚ unity ਲਿਆਉਣ ਦਾ ਰਿਹਾ ਹੈ ਅਤੇ ਇਸੇ mission ਲਈ ਅਸਾਂ ਮੁਗਲਾਂ ਦੇ ਰਾਜ ਵਿਚ ਤੇ ਅੰਗਰੇਜ਼ਾਂ ਦੇ ਰਾਜ ਵਿਚ ਹਮੇਸ਼ਾ ਲੜਦੇ ਆਏ ਹਾਂ । ਸਾਡੇ ਕੋਲੋਂ ਦੇਸ਼ ਦਾ ਬੁਰਾ ਨਹੀਂ ਹੋ ਸਕਦਾ । ਕਦੇ ਕੋਈ ਮਾਂ ਵੀ ਇਹ ਚਾਹੁੰਦੀ ਹੈ ਕਿ ਉਸਦੇ ਪੁਤਰ ਆਪੋ ਵਿਚ ਲੜਨ ? ਗੱਲ ਤਾਂ ਇਹ ਮਸ਼ਹੂਰ ਹੈ ਹੈ ਕਿ ਮਾਂ ਨਾਲੋਂ ਹੇਜਲੀ ਫਫੇਕੁਟਣ ਇਸ ਲਈ ਮੈਂ ਤੁਹਾਨੂੰ ਆਖਦਾ ਹਾਂ ਕਿ ਜੇ ਤੁਸੀਂ ਹਿੰਦੂ ਸਿਖ unity ਚਾਹੁੰਦੇ ਹੋ ਤਾਂ ਇਹ ਜਲੂਸ ਕਢਣੇ ਛਡ ਦਿਓ । ਜੇ ਤੁਸੀਂ ਹਿੰਦੂ ਸਿਖ unity ਚਾਹੁੰਦੇ ਹੋ ਤਾਂ ਤੁਸੀਂ ਗੰਦੇ ਨਾਰ੍ਹੇ ਲਾਉਣੇ ਛਡ ਦਿਓ । ਜੇ ਤੁਹਾਨੂੰ ਹਿੰਦੂ ਸਿਖ unity ਦਾ ਖਿਆਲ ਹੈ ਤਾਂ ਤੁਸਾਂ ਇਕ ਦੂਜੇ ਦੀ ਬਦਨਾਮੀ ਕਰਨ ਵਾਲੀ ਗੱਲਾਂ ਨਾ ਕਰੋ ਅਤੇ ਗੰਦੇ lecture ਕਰਨੇ ਛਡ ਦਿਓ । ਜੇਕਰ ਤੁਸੀਂ ਇਹ ਗੱਲਾਂ ਛਡ ਦਿਓਗੇ ਤਾਂ ਹਿੰਦੂ ਸਿਖ unity ਆਪਣੇ ਆਪ ਹੀ ਕਾਇਮ ਹੋ ਜਾਵੇਗੀ । ਕੀ ਇਹ law and order ਲਈ ਆਖ ਸਕਦੇ ਹਨ ਜਿਹੜੇ ਗੰਦੇ ਗੰਦੇ ਨਾਹਰੇ ਮਾਰਦੇ ਰਹੇ ਹਨ, ਜਿਹੜੇ ਗੰਦੇ ਗੰਦੇ lecture public ਵਿਚ ਦਿੰਦੇ ਰਹੇ ਹਨ ਜਾਂ ਗੰਦੀਆਂ ਗਾਲੀਆਂ

ਕਢਦੇ ਰਹੇ ਹਨ । ਜਿਨ੍ਹਾਂ ਸਾਡੇ ਹਥ ਜੋੜਦੇ ਆਦਮੀਆਂ ਨੂੰ ਮਾਰਿਆ, ਜਿਨ੍ਹਾਂ ਸਾਡੀ women police ਦੀ ਬੇਇਜ਼ਤੀ ਕੀਤੀ ਜਿਨ੍ਹਾ ਕਦੇ ਕਿਸੇ ਨੂੰ ਧਕਾ ਵੀ ਨਹੀਂ ਸੀ ਦਿੱਤਾ, ਕੀ ਉਹ law and order ਵਾਸਤੇ ਕਹਿ ਸਕਦੇ ਹਨ। ਮੈਂ ਹੁਣੇ ਇਥੇ ਫਿਰੋਜ਼ਪੁਰ ਜੇਲ੍ਹ ਤੇ ਬਹੂਅਕਬਰ ਪੁਰ ਬਾਰੇ ਵੀ ਜ਼ਿਕਰ ਕਰਾਂਗਾ । ਕੀ ਇਨ੍ਹਾਂ ਦੀਆਂ ਇਨ੍ਹਾਂ ਗੱਲਾਂ ਨੂੰ ਵੇਖਕੇ law and order ਕਾਇਮ ਰਖਣ ਵਾਲੇ ਕਿਹਾ ਜਾ ਸਕਦਾ ਹੈ ? ਦੂਜੇ ਪਾਸੇ ਜਿਹੜੇ ਸ਼ਖਸ਼ ਇਹ ਆਖਦੇ ਹਨ ਕਿ ਇਨ੍ਹਾਂ law and order ਤੋੜਨ ਵਾਲਿਆਂ ਨਾਲ ਪੰਜਾਬ ਸਰਕਾਰ ਨੇ ਨਰਮ policy ਵਰਤੀ ਹੈ, ਮੈਂ ਉਨ੍ਹਾਂ ਨੂੰ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਇਹ policy ਸਿਰਫ ਮੇਰੀ ਨਹੀਂ, ਇਹ ਤਾਂ ਸਾਰੀ ਕਾਂਗਰਸ Assembly ਪਾਰਟੀ ਦੀ ਪਾਲਸੀ ਹੈ । ਆਖਰ ਇਸ agitation ਵਿਚ ਅਸਾਂ ਆਪਣੇ ਹੀ ਆਦਮੀਆਂ ਨਾਲ ਵਰਤਣਾ ਸੀ ਜਿਹੜੇ ਕਿ ਚੰਦ ਇਕ ਆਦਮੀਆਂ ਦੇ ਕਹਿਣੇ ਵਿਚ ਆ ਗਏ ਸਨ । ਫਿਰ ਜਿਸ ਵੇਲੇ ਕੋਈ ਧਰਮ ਦਾ ਨਾਂ ਲੈਕੇ ਜਾਂ ਜਿਸ ਵੇਲੇ ਕੋਈ ਬੋਲੀ ਦਾ ਬਹਾਨਾ ਬਣਾ ਕੇ ਇਹ ਗੱਲਾਂ ਕਰਦਾ ਹੈ ਤਾਂ ਕੀ ਇਹ ਮੇਰੇ ਭਰਾ ਚਾਹੁੰਦੇ ਹਨ ਕਿ ਪੰਜਾਬ ਸਰਕਾਰ ਇਨ੍ਹਾਂ ਨਾਲ ਸਖਤੀ ਨਾਲ ਪੇਸ਼ ਆਏ ? ਨਹੀਂ, ਨਹੀਂ, ਸਾਡੀ ਸਰਕਾਰ ਨੇ ਤਾਂ ਉਨ੍ਹਾਂ ਨਾਲ ਬਿਲਕੁਲ ਹੀ ਸਖਤੀ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਭਾਵੇਂ ਅਸਾਂ ਇਸੇ ਲਈ ਔਖੇ ਵੀ ਹੋਏ ਰਹੇ ਹਾਂ । ਇਹ ਤਾਂ ਸਾਡੇ ਆਪਣੇ ਹੀ ਭਰਾ ਸਨ ਇਸ ਲਈ ਇਨ੍ਹਾ ਨਾਲੇ ਅਸਾਂ ਸਖਤੀ ਨਹੀਂ ਕੀਤੀ । ਜੇ ਕਿਸੇ ਥਾਣੇਦਾਰ ਦੀ ਪਗੜੀ ਲਾਹ ਦਿੱਤੀ ਸੀ ਜਾਂ ਹੋਰ ਕੋਈ ਗੰਦਾ ਕੰਮ ਕਰ ਦਿੱਤਾ ਸੀ ਤਾਂ ਵੀ ਅਸਾਂ ਉਨ੍ਹਾ ਨੂੰ ਛਡ ਦਿੱਤਾ ਹੈ । ਹਾਲਾਂਕਿ ਮੈਂ ਸਮਝਦਾ ਹਾਂ ਕਿ violence ਕਰਨ ਵਾਲਿਆਂ ਨੂੰ ਕਦੇ ਵੀ ਨਹੀਂ ਛਡਣਾ ਚਾਹੀਦਾ । ਲੇਕਿਨ ਅਸਾਂ ਇਨ੍ਹਾਂ ਨੂੰ ਇਸ ਲਈ ਛੱਡ ਦਿੱਤਾ ਕਿਉਂ ਜੋ ਉਹ ਬੋਲੀ ਦੇ ਨਾਂ ਤੇ ਅਤੇ ਧਰਮ ਦੇ ਨਾਂ ਤੇ ਇਹ ਗੱਲਾਂ ਕਰਦੇ ਰਹੇ ਸਨ । ਅਸਲ ਵਿਚ ਉਹ ਬੜੇ ਉਬਲੇ ਹੋਏ ਸਨ । ਅਸਾਂ ਤਾਂ ਜਿਨ੍ਹਾਂ ਆਦਮੀਆਂ ਕੋਲੋਂ ਜੁਰਮਾਨੇ ਵਸੂਲ ਕੀਤੇ ਹੋਏ ਸੀ ਉਹ ਸਾਰੇ ਉਨ੍ਹਾਂ ਨੂੰ ਮੋੜ ਦਿਤੇ ਹਨ ਅਤੇ ਜਿਨ੍ਹਾਂ ਦੇ ਜੁਰਮਾਨੇ ਹੋਏ ਸੀ ਪਰ ਹਾਲਾਂ ਵਸੂਲ ਨਹੀਂ ਕੀਤੇ ਗਏ ਸਨ, ਉਨ੍ਹਾਂ ਦੀ ਵਸੂਲੀ ਵੀ ਰੋਕ ਦਿੱਤੀ ਹੈ । ਰੋਹਤਕ ਦੇ ਜ਼ਿਲੇ ਵਿਚ ਲੋਕਾਂ ਕੋਲੋਂ ਜਿਹੜੇ ਜੁਰਮਾਨੇ ਵਸੂਲ ਕੀਤੇ ਗਏ ਸੀ ਉਹ ਅਸੀਂ ਉਨ੍ਹਾਂ ਨੂੰ ਇਕ ਇਕ ਪਾਈ ਵਾਪਸ ਕਰ ਦਿੱਤੀ ਹੈ ਹਾਲਾਂਕਿ ਇਨ੍ਹਾਂ ਚੀਜ਼ਾਂ ਨੂੰ ਵੇਖਕੇ ਦੂਜੀ ਪਾਰਟੀ ਸਾਨੂੰ ਆਖਦੀ ਹੈ ਕਿ ਅਸੀਂ law aad order ਸਖਤੀ ਨਾਲ ਕਾਇਮ ਨਹੀਂ ਰਖਦੇ । ਫਿਰ ਮੈਨੂੰ ਇਹ ਵੀਰ ਮੇਰੇ ਬਾਰੇ ਇਹ ਆਖਦੇ ਹਨ ਅਖਬਾਰਾਂ ਵਾਲੇ ਇਹ ਆਖਦੇ ਹਨ । ਮੈਂ ਇਨ੍ਹਾਂ ਤੋਂ ਇਹ ਪੁਛਦਾ ਹਾਂ ਕਿ ਕੀ ਤੁਸਾਂ ਇਸ ਬਾਰੇ ਮੇਰੇ ਕੋਲੋਂ ਕੁਝ ਅਖਵਾਉਣਾ ਚਾਹੁੰਦੇ ਹੋ, ਕੀ ਮੈਂ ਉਨ੍ਹਾਂ ਬਾਰੇ ਦਸਾਂ ? ਮੈਂ ਤਾਂ ਆਖਦਾ ਹਾਂ ਕਿ ਇਸ ਗੱਲ ਵਿਚ ਪੂਰੀ ਪੂਰੀ ਸਚਾਈ ਹੈ ਕਿ ਤੁਹਾਡੇ ਪਾਸ ਸਰਕਾਰ ਨੂੰ ਬਦਨਾਮ ਕਰਨ ਦੇ unlimited means ਹਨ ਲੇਕਿਨ ਕਿਉਂਕਿ ਇਹ ਸਚਾਈ ਤੇ ਸੀ ਇਸ ਕਰਕੇ ਅਜ ਵੀ ਪੰਜਾਬ ਦੀ ਕਾਂਗਰਸ ਦੀ ਇਹ legislative ਪਾਰਟੀ ਇਸ ਸ਼ਕਲ ਵਿਚ ਸਿਰ ਕਢ ਕੇ ਖਲੋ ਸਕੀ ਹੈ । ਮੈਂ ਸਮਝਦਾ ਹਾਂ ਕਿ ਇਹ ਤਾਂ ਕੋਈ ਤਾਨਾ ਨਹੀਂ ਕਿ ਅਖਬਾਰਾਂ ਗਾਲ੍ਹਾਂ ਕਢਦੀਆਂ ਹਨ । ਇਨ੍ਹਾਂ ਦੀ ਕੀ ਗੱਲ ਹੈ ਜਗਾਧਰੀ ਵਿਚ ਪੁਲਸ ਦਾ ਇਕ ਵਡਾ ਅਫਸਰ ਗਿਆ ਤਾਂ ਇਕ ਅਖਬਾਰ ਦੇ correspondent

[ਮੁਖ ਮੰਤਰੀ]
ਨੇ ਉਸ ਨੂੰ ਪੁਛਿਆ ਕਿ ਬਹੁ ਅਕਬਰ ਪੁਰ ਵਿਚ ਕੀ ਹੋਇਆ ਸੀ। ਹਾਲਾਂਕਿ ਉਸ ਅਫਸਰ ਨੇ ਕੋਈ ਮਾੜੀ ਗੱਲ ਨਹੀਂ ਸੀ ਕਹੀ ਫਿਰ ਵੀ ਅਖਬਾਰ ਵਿਚ ਕਢ ਦਿੱਤਾ ਗਿਆ ਕਿ ਉਸ ਅਫਸਰ ਨੇ ਇਹ ਕਿਹਾ, ਉਹ ਕਿਹਾ। ਇਹ ਤਾਂ ਆਪਣੇ ਪੇਸ਼ੇ ਦਾ prestige ਵੀ ਨਹੀਂ ਰਖ ਸਕਦੇ। ਕਦੇ ਇਹ ਡਾਕਟਰ ਗੋਪੀ ਚੰਦ ਦੇ ਨਾਂ ਤੇ ਕੋਈ ਗੱਲ ਲਾ ਦਿੰਦੇ ਹਨ ਕਦੇ ਕਿਸੇ ਹੋਰ ਦੇ ਨਾਂ ਤੇ ਲਾ ਦਿੰਦੇ ਹਨ। ਉਸ ਅਫਸਰ ਨੂੰ ਜਦੋਂ contact ਕੀਤਾ ਗਿਆ ਤਾਂ ਉਸ ਨੇ ਉਸ ਚੀਜ਼ ਨੂੰ ਬਿਲਕੁਲ deny ਕੀਤਾ। Deny ਹੀ ਨਹੀਂ, ਇਹ ਤਾਂ ਹਰ ਇਕ ਕਰ ਦਿੰਦਾ ਹਾਂ। ਮੈਂ ਉਸ correspondent ਦੀ ਦਾਦ ਦਿੰਦਾ ਹਾਂ ਕਿ ਉਸ ਨੇ resign ਕਰ ਦਿੱਤਾ as a protest ਕਿ ਤੁਸੀਂ ਇਸ ਤਰ੍ਹਾਂ ਗਲਤ ਗੱਲਾਂ ਮੇਰੇ ਨਾਮ ਪਾਈਆਂ ਹਨ। (ਤਾਲੀਆਂ) ਅਸੀਂ ਪੰਜਾਬ ਨੂੰ ਬਣਾਉਣਾ ਹੈ। ਯਾਦ ਰਖੋ ਜੇਕਰ ਕਿਸੇ communal political party ਨੂੰ ਖਿਆਲ ਹੋਵੇ ਕਿ ਉਹ ਖਪ ਪਾਕੇ ਚਾਰ ਸੀਟਾਂ ਵਧ ਲੈ ਜਾਵੇਗੀ ਤਾਂ ਮੁਸ਼ਕਲ ਉਨ੍ਹਾਂ ਨੂੰ ਹੀ ਹੋਣੀ ਹੈ ਕਿਸੇ ਦੀ majority ਹੋਵੇ ਕਿਸੇ ਦੀ minority ਹੋਵੇ ਪੰਜਾਬ ਜੀ ਤਾਂ ਹੀ ਸਕਦਾ ਹੈ ਜੇ ਹਿੰਦੂ ਸਿਖ ਇਕ ਹੋਣ।

ਮੈਂ ਹੈਰਾਨ ਹੋਇਆ, ਇਕ hon. Member ਸ਼੍ਰੀ ਰਾਮ ਨਾਥ ਨੇ ਕਿਹਾ ਕਿ ਸਰਕਾਰ ਕਮਜ਼ੋਰੀ ਦਿਖਾ ਰਹੀ ਹੈ। ਇਨ੍ਹਾਂ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ Regional Formula ਉਪਰ ਤੇ ਬਣਿਆ ਹੈ Sachar Formula ਦੋਵਾਂ ਪਾਸਿਆਂ ਨੇ agree ਕੀਤਾ ਹੈ। ਇਨ੍ਹਾਂ ਵਿਚ changes ਇਹ ਸਰਕਾਰ ਨਹੀਂ ਲਿਆ ਸਕਦੀ ਜਦ ਤਕ ਦੋਨੋਂ ਪਾਸੇ ਗਲ ਬਾਤ ਕਰਕੇ ਕੋਈ ਹਲ ਨਹੀਂ ਕਢਦੇ। ਮੈਨੂੰ ਅਫਸੋਸ ਹੈ ਕਿ ਉਸ ਆਦਮੀ ਤੇ ਜੋ ਇਕ ਚੀਜ਼ ਨੂੰ ਗਲਤ put ਕਰਦਾ ਹੈ, ਅਫਸੋਸ ਹੀ ਹੁੰਦਾ ਹੈ। ਜੇ ਕਹਿੰਦੇ ਹੋ ਕਿ ਪੰਜਾਬ ਸਰਕਾਰ ਕੁਝ ਕਰੇ ਤਾਂ ਸਾਨੂੰ ਮਾਹੌਲ ਤਾਂ ਬਣਾਉਣ ਦਿਉ, ਦੋਵਾਂ ਨੂੰ ਰਾਜ਼ੀ ਕਰ ਲਈਏ ਸਾਂਝੇ ਭਲੇ ਦੀ ਗਲ ਸਮਝਾ ਸਕੀਏ, ਕੋਈ ਹੋਰ ਹਲ ਕਢ ਸਕੀਏ। ਬਾਕੀ ਜਿਹੜੀ ਚੀਜ਼ ਮੰਨੀ ਹੈ, ਜਿਸ ਨੂੰ ਪਾਸ ਕੀਤਾ ਹੈ ਤੇ ਜੇਕਰ ਉਸ ਦੀ ਮੈਂ implementation ਨਾ ਕਰਾਂ ਤਾਂ ਮੈਥੋਂ ਭੈੜਾ ਕੌਣ ਹੋਵੇਗਾ? Implementation ਵੀ ਸਖਤੀ ਨਾਲ ਨਹੀਂ। ਗਲ ਬਾਤ ਕਰਨ ਲਈ ਸਭ ਨੇ deputation ਭੇਜੇ, ਸਭ ਨਾਲ ਗਲ ਬਾਤ ਹੋਈ। ਕਿਸੇ ਨੂੰ ਛਡਨ ਦਾ ਹਕ ਸਾਨੂੰ ਨਹੀਂ ਹੈ। ਹਿੰਦੂ ਵੀ ਦੇਹ ਜਾਨ, ਸਿਖ ਵੀ ਦੇਹ ਜਾਨ ਇਸਾਈ ਵੀ ਦੇਹ ਜਾਨ ਮੁਸਲਿਮ ਜੋ ਇਥੇ ਰਹੇ, ਉਹ ਵੀ ਸਾਡੀ ਦੇਹ ਜਾਨ ਹਨ। ਅਸੀਂ ਇਨ੍ਹਾਂ ਸਾਰਿਆਂ ਨੂੰ ਇਕਠਿਆਂ ਰਖਣਾ ਹੈ ਅਤੇ ਇਸ ਲਈ ਉਦਮ ਕਰਨਾ ਹੈ ਅਤੇ ਕਰਦੇ ਹਾਂ। ਦੋਵੇਂ ਪਾਰਟੀਆਂ ਵਜ਼ੂ ਮੰਡਲ ਪੈਦਾ ਕਰਨ ਹੋਰ ਵੀ ਵਿਚ ਆ ਜਾਣਗੇ। ਪਰ ਇਹ ਨਹੀਂ ਹੋ ਸਕਦਾ ਕਿ ਜਲੂਸ ਕਢੋ, ਗੰਦੇ ਨਾਰੇ ਮਾਰੋ ਤੇ ਫਿਰ expect ਕਰੋ ਕਿ ਪੰਜਾਬ ਸਰਕਾਰ ਇਸ ਮਸਲੇ ਨੂੰ ਹਲ ਕਰੇ। ਜਲੰਧਰ ਦੇ incident ਨੇ ਦਸ ਦਿੱਤਾ ਹੈ ਕਿ ਗਲਤ ਚੀਜ਼ਾਂ ਨਹੀਂ ਕਰਨੀਆਂ ਚਾਹੀਦੀਆਂ। ਇਕ hon. Member ਨੇ ਕਰਨਾਲ ਦੇ ਹਜ਼ਾਰਾ ਸਿੰਘ ਵਾਲੇ ਵਾਕੇ ਦਾ ਜ਼ਿਕਰ ਕੀਤਾ। ਇਸ ਦੀ inquest ਜਾਰੀ ਹੈ। ਕਹਿੰਦੇ ਹਨ। ਮੈਨੂੰ Bar ਦੇ Secretary ਨੇ ਦਸਿਆ ਹੈ। ਉਸ ਨੇ ਤਾਂ ਉਹੀ ਦਸਣਾ ਹੈ ਕਿ ਜੋ ਕਿਸੇ ਅਰਜ਼ੀ ਦਿਤੀ ਹੈ। ਹੋਰ ਉਹ ਕੀ ਦਸ ਸਕਦਾ ਹੈ। ਫਿਰ ਇਹ ਚੀਜ਼ court ਵਿਚ ਹੈ। ਮੈਨੂੰ ਪਤਾ ਹੈ ਅਫਸਰ ਦੌੜ ਕੇ ਝੂਠਾ certificate

ਲੈ ਆਉਂਦਾ ਹੈ । ਪੁਛਣ ਤੇ ਕਹਿੰਦਾ ਹੈ ਮੈਨੂੰ ਕੀ ਪਤਾ ਹੈ । Chief Minister ਦੀ bad books ਦਾ ਕੀ ਤੱਅਲੁਕ ਹੈ ? ਬੜੇ ਅਫਸੋਸ ਦੀ ਗਲ ਹੈ ! ਜਦ ਤਕ ਇਥੇ ਬੈਠਨਾ ਹੈ ਪੁਛ ਲੋ । ਜੇਕਰ ਮਨ ਵਿਚ ਹੈ ਕਿ ਪਰਤਾਪ ਸਿੰਘ ਨੂੰ ਖਰਾਬ ਕਰਨਾ ਹੈ, ਗਲਤ ਚੀਜ਼ਾਂ ਕਹਿਣੀਆਂ ਹਨ, ਦਿੱਲੀ ਭੇਜਣੀਆਂ ਹਨ ਤਾਂ ਗਲ ਜੁਦੀ ਹੈ । ਕਹਿਣਾ ਇਹ ਕਿ ਦਿੱਲੀ ਚਲੇ ਗਏ ਹਾਂ ਤੇ ਰਹਿਣਾ ਇਥੇ, ਅਜਿਹੀਆਂ ਗਲਾਂ ਠੀਕ ਨਹੀਂ ।

**Shri Parbodh Chandra** : On a point of order Sir, These are insinuations, Sir. I accept what I have said.

**अध्यक्ष महोदय** : आप बैठिए । यह point of order नहीं है । (The hon. member may resume his seat. This is no point of order.)

**Shri Prabodh Chandra** : Sir, I am prepared to accept what I have said.

**ਮੁਖ ਮੰਤ੍ਰੀ** : ਆਪ ਜਾਣਦੇ ਹੋ ਇਨ੍ਹਾਂ ਗਲਾਂ ਦੀ inquest ਹੋ ਰਹੀ ਹੈ। ਸ਼ਾਂਤੀ ਕਰ ਲੌ । ਨਹੀਂ ਤਾਂ ਮੁਕਤਸਰ ਦੇ ਬਲਬੀਰ ਸਿੰਘ ਤੇ ਜਿਸ ਤਰ੍ਹਾਂ defamation ਦਾ case ਚਲ ਰਿਹਾ ਹੈ, ਇਸੇ ਤਰ੍ਹਾਂ ਤੁਸੀਂ ਆਪਣੇ ਆਪ ਤੇ ਵੀ ਕਰਾ ਲਉ । ਜੇ ਨਹੀਂ ਕਰਾਉਣਾ ਤਾਂ ਥੋੜੀ ਦੇਰ ਠਹਿਰ ਜਾਉ । (interruption by Shri Prabodh Chandra)

**Mr. Speaker** : Why are you interrupting ?

**ਮੁਖ ਮੰਤ੍ਰੀ** : ਇਕ ਹੋਰ ਗਲ ਕਹੀ ਗਈ ਕਿ ਡੋਲੀ ਚੁਕੀ ਗਈ । ਇਹ ਕੇਸ ਵੀ ਅਦਾਲਤ ਪਾਸ ਹੈ । ਜਿਹੜਾ ਬਚਨੇ ਡਾਕੂ ਦਾ ਜ਼ਿਕਰ ਕੀਤਾ ਗਿਆ ਹੈ ਉਹ ਤਾਂ ਸ਼ਾਇਦ ਮਾਰਿਆ ਗਿਆ ਹੈ, ਅੰਮ੍ਰਿਤਸਰ ਜ਼ਿਲੇ ਵਾਲੇ ਜ਼ਿਆਦਾ ਦਸ ਸਕਦੇ ਹਨ । ਸਾਰੇ ਆਦਮੀ ਪਕੜ ਲਏ ਗਏ ਹਨ । ਜਿਹਾ ਕਿ Chief Minister ਨੇ ਕਿਹਾ ਕਿ ਕੋਈ ਔਰਤ ਜੇਕਰ ਗਹਿਣੇ ਪਾਕੇ ਜਾਵੇ ਤਾਂ ਉਸ ਵਲ ਕੋਈ ਬੁਰੀ ਨਜ਼ਰ ਨਾਲ ਨਹੀਂ ਵੇਖ ਸਕਦਾ । ਪੰਜਾਬ ਸਰਕਾਰ ਤਾਂ ਬਾਰ ਬਾਰ ਕਹਿੰਦੀ ਹੈ ਅਤੇ ਅਜਿਹੇ ਆਦਮੀਆਂ ਨੂੰ ਪਕੜਦੀ ਹੈ । ਇਹ ਕੀ ਗੱਲਾਂ ਕਹਿੰਦੇ ਹੋ ? ਜਿਹੜਾ case ਤੁਸੀਂ ਦਸਿਆ ਹੈ ਉਹ ਜਾਰੀ ਹੈ, investigation ਹੋ ਰਹੀ ਹੈ । ਜੇਕਰ ਉਹ ਮੈਂ ਦਸਾਂ ਤਾਂ ਗਲਤ ਚੀਜ਼ ਹੋਵੇਗੀ । ਹਾਂ privately ਪੁਛੋ ਤਾਂ ਦੇਖ ਲਉ । ਮੇਰੀ ਅਰਜ਼ ਹੈ ਕਿ ਜਿਹੜਾ case court ਵਿਚ ਹੈ ਕਮ ਅਜ ਕਮ ਉਸ ਦੇ ਮੁਤੱਲਕ ਤਾਂ ਸੰਭਲ ਕੇ ਗਲ ਕਰੋ । ਹਾਂ ਜੇ ਨਿੰਦਿਆ ਹੀ ਕਰਨੀ ਹੈ ਤਾਂ ਰੋਕਾਂਗੇ ਨਹੀਂ ਪਰ ਇਹ ਗੱਲਾਂ ੨ ਮਹੀਨੇ ਬਾਅਦ ਕਰ ਲੈਣਾ । ਇਸ ਲਈ ਮੈਂ ਇਹ ਅਰਜ਼ ਕਰਦਾ ਹਾਂ ਕਿ Law and Order ਦੀ ਹਾਲਤ ਇਤਨੀ ਬੁਰੀ ਨਹੀਂ ਜਿਤਨੀ ਦਸੀ ਜਾਂਦੀ ਹੈ । ਪੰਜਾਬ ਸਰਕਾਰ ਨੇ ਤੇ ਇਹ ਸਾਬਤ ਕਰਨਾ ਹੈ ਕਿ ਇਥੇ ਅਤਿ ਦਰਜੇ ਦੀ ਚੰਗੀ democracy ਹੈ । ਅਸੀਂ ਲੋਕਾਂ ਨੂੰ ਪਕੜਿਆ ਤੇ ਨਾਲ ਨਾਲ ਛਡਦੇ ਰਹੇ । ਕਈਆਂ ਨੇ ਕਿਹਾ ਕਿ ਇਹ ਕਿਸ Law ਦੇ under ਕਰਦੇ ਹੋ, ਇਸ ਤਰ੍ਹਾਂ ਕਰਨ ਦਾ ਤੁਹਾਨੂੰ ਕੋਈ ਹਕ ਨਹੀਂ । Government ਪਾਸ power ਹੈ । ਸ਼ਕ ਹੈ ਤਾਂ ਨਿਰਣਾ ਕਰਾ ਲਉ court ਤੋਂ । ਤੇ ਜੇਕਰ law ਨਹੀਂ ਹੈ ਤਾਂ ਬਣ ਜਾਵੇਗਾ । ਰੌਲਾ ਪਾਉਂਦੇ ਹਨ ਸਟਾਂ

[ਮੁਖ ਮੰਤਰੀ]

ਮਾਰੀਆਂ ਇਹ ਕੀਤਾ ਉਹ ਕੀਤਾ । ਇਹ ਨਾ ਕਿਸੇ ਨੇ ਕਿਹਾ ਇਲਾਕਿਆਂ ਵਿਚ ਫਰਕ ਪੈ ਰਿਹਾ ਦਿਲ ਇਕ ਦੂਸਰੇ ਤੋਂ ਦੂਰ ਜਾ ਰਹੇ ਹਨ । ਇਹ ਕਿਹਾ ਗਿਆ ਸਾਡੀ ਧਰਮ ਦੀ ਬੋਲੀ ਹੈ ਉਸ ਦਾ ਨਾਸ਼ ਕਰ ਦਿਤਾ । ਕੋਈ ਅਜਿਹੀ ਗਲ ਨਹੀਂ । ਧਰਮ ਦੀ ਬੋਲੀ ਦੇਸ਼ ਦੀ ਬੋਲੀ ਹੈ । ਸਾਡੀ ਵੀ ਹੈ । ਕੀ ਸਿਖਾਂ ਦੀਆਂ ਧਰਮ ਪੁਸਤਕਾਂ ਵਿਚ ਇਹੀ ਬੋਲੀ ਗੁਰਮੁਖੀ ਅੱਖਰਾਂ ਵਿਚ ਨਹੀਂ ਲਿਖੀ ਹੋਈ। ਕੀ ਉਹ ਇਸ ਨੂੰ ਨਹੀਂ ਸਮਝਦੇ । ਝਗੜਾ ਸਾਰਾ script ਦਾ ਹੈ। ਕੀ ਇਸ ਲਈ ਦਿਲ ਤੋੜ ਦਿਤੇ ਜਾਣ । ਕੀ ਇਸ ਤੇ ਫਸਾਦ ਹੋਣ ਦਿਤੇ ਜਾਣ। ਅਸੀਂ ਫਸਾਦ ਨਹੀਂ ਹੋਣ ਦੇਣੇ । ਜਿਸ ਦਿਨ ਵੇਖਦੇ ਹਾਂ ਕਿ ਪਾਰਟੀਆਂ ਫਸਾਦ ਤੇ ਤੁਲੀਆਂ ਹੋਈਆਂ ਹਨ ਉਸ ਦਿਨ ਦਫਾ 144 ਲਾ ਦਿੰਦੇ ਹਾਂ । ਪੰਡਤ ਸ਼੍ਰੀ ਰਾਮ ਜੀ ਨੇ ਕਿਹਾ ਪਕੜ ਲੈਂਦੇ ਹਨ । ਕੀ ਕਰੀਏ ਨਹੀਂ ਪਕੜਦੇ ਤਾਂ ਅਗ ਲਗ ਜਾਂਦੀ ਹੈ ਅਸੀਂ ਇਸ ਸੂਬੇ ਨੂੰ ਅਗ ਨਹੀਂ ਲਗਣ ਦੇਣਾ ਚਾਹੁੰਦੇ । ਠੀਕ ਹੈ ਕਿ ਪੰਜਾਬ ਸਰਕਾਰ ਨਰਮੀ ਨਾਲ ਚਲ ਰਹੀ ਹੈ ਪਰ ਇੰਨੀ ਨਰਮੀ ਨਾਲ ਵੀ ਨਹੀਂ ਚਲ ਰਹੀ ਕਿ ਸੂਬੇ ਦਾ ਅਮਨ ਭੰਗ ਹੋਵੇ । ਅਸੀਂ ਪਿਆਰ ਨਾਲ ਦੂਸਰੇ ਨੂੰ ਆਪਣੇ ਪਾਸੇ ਲਿਆਉਣਾ ਚਾਹੁੰਦੇ ਹਾਂ ਅਤੇ ਮੈਂ ਸਮਝਦਾ ਹਾਂ ਕਿ ਇਹੋ ਕਾਰਨ ਹੈ ਕਿ movement withdraw ਹੋ ਗਈ ਹੈ। ਸਖਤੀ ਨਾਲ ਰੁਕਾਵਟਾਂ ਹੁੰਦੀਆਂ । ਫਿਰ ਕਹਿੰਦੇ ਹਨ ਮੈਨੂੰ ਫਿਰੋਜ਼ਪੁਰ ਦੇ ਹਾਦਸੇ ਦਾ ਅਫਸੋਸ ਨਹੀਂ ਮੈਨੂੰ ਅਫਸੋਸ ਨਹੀਂ ? ਮੈਨੂੰ ਉਨ੍ਹਾਂ ਸਟਾਂ ਤੇ ਸ਼ਰਮ ਨਹੀਂ ? ਮੈਂ ਸਮਝਦਾ ਹਾਂ ਕਿ ਇਹ ਸਾਡੀ reputation ਨੂੰ ਘਟ ਕਰਨ ਵਾਲੀ ਚੀਜ਼ ਹੈ । ਨਹੀਂ ਤਾਂ ਕਿਤੇ ਹੋਰ ਇਸ ਤਰ੍ਹਾਂ ਦੀ ਮਿਸਾਲ ਨਾ ਮਿਲਦੀ ਕਿ ਇੰਨੀ ਹੁਲੜ ਬਾਜ਼ੀ ਵਾਲੀ, ਗਲਤ ਅਤੇ ਚਲਾਈ ਗਈ movement ਨੂੰ ਜਿਸ ਵਿਚ ਸਨਿਆਸੀਆਂ ਤੇ ਸਵਾਮੀਆਂ ਨੂੰ ਪਾਇਆ ਗਿਆ, ਇੰਨੀ ਚੰਗੀ ਤਰ੍ਹਾਂ ਕਾਬੂ ਕੀਤਾ ।

ਮੈਂ ਤਾਂ ਹੁਣ ਵੀ ਉਨ੍ਹਾਂ ਦੀ ਇਜ਼ਤ ਕਰਦਾ ਹਾਂ । ਉਹ ਬਜ਼ੁਰਗ ਹਨ ਅਤੇ ਜੇਕਰ ਹੁਣ ਵੀ ਕਿਤੇ ਮਿਲ ਪੈਣ ਤਾਂ ਗੋਡੀਂ ਹਥ ਲਾਉਣ ਨੂੰ ਤਿਆਰ ਹਾਂ ਕਿਉਂਕਿ ਨਾ ਮੇਰੇ ਮਨ ਵਿਚ ਖੋਟ ਹੈ ਨਾ ਉਨ੍ਹਾਂ ਦੇ ਮਨ [illegible] । ਉਨ੍ਹਾਂ ਸਾਧੂਆਂ ਨੂੰ ਤਾਂ ਗਲਤ ਰਸਤੇ ਤੇ ਲਾਇਆ ਗਿਆ ਸੀ । ਮੈਨੂੰ [illegible] ਐਜੀਟੇਸ਼ਨ ਤੇ ਕੋਈ ਇਤਰਾਜ਼ ਨਹੀਂ ਮੈਨੂੰ ਤਾਂ ਡਰ ਸੀ ਕਿ ਬਾਹਰਲ ਪਾਲੀਟੀਸ਼ਨ ਇਸ situation ਨੂੰ exploit ਨਾ ਕਰਨ ਅਤੇ ਇਹ ਨਾ ਕਹਿਣ ਕਿ ਸੂਬੇ ਵਿਚ ਕੀ ਹਾਲਾਤ ਹਨ । ਇਸ ਲਈ ਲਾ ਐਂਡ ਆਰਡਰ ਦੀ ਹਾਲਤ ਕੋਈ ਨਹੀਂ ਕਹਿ ਸਕਦਾ ਕਿ ਖਰਾਬ ਹੈ । ਕੀ ਇਸ ਕਰਕ ਮੇਰ ਵੀਰ ਲਾ ਐਂਡ ਆਰਡਰ ਨੂੰ ਨਿੰਦਦ ਹਨ ਕਿ ਉਨ੍ਹਾਂ ਨੂੰ ਜਲੂਸ ਨਹੀਂ ਕਢਣ ਦਿਤੇ ਜਾਂਦੇ ? ਕੀ ਇਸ ਲਈ ਲਾ ਐਂਡ ਆਰਡਰ ਖਰਾਬ ਹੈ ਕਿ ਜਿਹਨਾ ਰੂਪ ਇਨ੍ਹਾਂ ਦੇ ਜਤਨ ਕਰਨ ਤੇ ਵੀ ਸੂਬੇ ਦੀ ਹਾਲਤ ਨੂੰ ਖਰਾਬ ਹੋਣ ਤੋਂ ਰੋਕਿਆ ਗਿਆ ਅਤੇ ਅਮਨ ਤੇ ਸ਼ਾਂਤੀ ਨੂੰ ਭੰਗ ਨਹੀਂ ਹੋਣ ਦਿੱਤਾ ਗਿਆ ? ਕੀ ਇਸ ਲਈ ਤੁਸੀਂ ਇਸ ਨੂੰ ਖਰਾਬ ਕਹਿੰਦੇ ਹੋ ਕਿ ਇਹ ਲਾ ਐਂਡ ਆਰਡਰ ਲੜਾਈ ਝਗੜੇ ਨੂੰ ਵਧਣ ਤੋਂ ਰੋਕਣ ਵਿਚ ਸਫਲ ਰਿਹਾ ਹੈ । ਮੈਨੂੰ ਤਾਂ ਕੋਈ ਅਜਿਹੀ ਚੀਜ਼ ਨਹੀਂ ਦਿਸਦੀ ਜਿਸ ਲਈ ਮੇਰੇ ਵੀਰ ਕਹਿ ਸਕਣ ਕਿ ਲਾ ਐਂਡ ਆਰਡਰ ਦੀ ਹਾਲਤ ਚੰਗੀ ਨਹੀਂ ।

ਪੰਡਤ ਜੀ ਨੇ ਦੋ ਚੀਜ਼ਾਂ ਦਾ ਖਾਸ ਤੌਰ ਤੇ ਜ਼ਿਕਰ ਕੀਤਾ ਹੈ ਇਕ ਸ਼੍ਰੀ ਮੰਗਲ ਸੈਨ ਇਸ ਹਾਊਸ ਦੇ hon. Member ਦਾ ਅਤੇ ਦੂਜਾ ਬਾਹੂ ਅਕਬਰ ਪੁਰ ਦਾ । ਲਓ ਹੁਣ ਮੇਰੀ version ਵੀ ਸੁਣ ਲਵੋ ਕਿ ਸਾਡੀ ਤਰਫ ਦਾ ਇਨ੍ਹਾਂ ਦੋਹਾਂ ਕੇਸਾਂ ਦਾ ਕੀ version ਹੈ ।

ਜਿਥੋਂ ਤਕ ਸ਼੍ਰੀ ਮੰਗਲ ਸੈਨ ਆਨਰੇਬਲ ਮੈਂਬਰ ਦਾ ਸੰਬੰਧ ਹੈ ਮੇਰਾ ਖਿਆਲ ਹੈ ਕਿ ਜੇਕਰ ਮੈਂ ਵਾਰ ਵਾਰ ਉਨ੍ਹਾਂ ਦਾ ਨਾਮ ਨਾ ਲਵਾਂ ਅਤੇ an hon. member from Rohtak ਹੀ ਕਹਾਂ ਤਾਂ ਠੀਕ ਹੋਵੇਗਾ । ਇਨ੍ਹਾਂ ਨੇ 30 ਜੁਲਾਈ ਨੂੰ ਰੋਹਤਕ ਵਿਚ ਜਲੂਸ ਕਢਿਆ । ਉਸ ਜਲੂਸ ਨੇ ਡਿਪਟੀ ਕਮਿਸ਼ਨਰ ਦੀ ਕੋਠੀ ਤੇ ਹੱਲਾ ਕਰ ਦਿਤਾ । ਤਾਲੇ ਤੋੜੇ ਗਏ । ਡੀ. ਸੀ. ਦੀ ਕੋਠੀ ਵਿਚ ਜਾਕੇ ਉਹ ਹੁਲੜ ਮਚਾਇਆ ਜਿਸ ਦੀ ਮਿਸਾਲ ਮੈਂ ਕੀ ਦੇਵਾਂ । ਸ਼ੀਸ਼ੇ ਤੇ ਫਰਨੀਚਰ ਤੋੜ ਦਿਤਾ ਗਿਆ । ਮੰਜਿਆਂ ਤੇ ਚੜ੍ਹ ਕੇ ਨਚੇ ।

( ਸਰਕਾਰੀ ਬੈਂਚਾਂ ਵਲੋਂ : *Shame, Shame.* )

ਮੈਂ ਆਪਣੇ ਸਾਥੀਆਂ ਪਾਸ ਅਪੀਲ ਕਰਾਂਗਾ ਕਿ ਉਹ ਸੁਣਨ ਅਤੇ ਇਸ ਤਰ੍ਹਾਂ ਕਹਿਣ ਦੀ ਲੋੜ ਨਹੀਂ । ਮੇਰੇ ਦਿਲ ਵਿਚ ਤਾਂ ਕਈ ਗੱਲਾਂ ਹਨ ਜੋ ਮੈਂ ਇਥੇ ਕਹਿਣਾ ਨਹੀਂ ਚਾਹੁੰਦਾ ਇਨ੍ਹਾਂ ਨੂੰ ਆਪਣੇ ਆਪ ਹੀ ਮਹਿਸੂਸ ਕਰਨਾ ਚਾਹੀਦਾ ਹੈ ਕਿ ਕਿਵੇਂ ਹੁਲੜ ਬਾਜ਼ੀ ਮਚਾਈ ਗਈ । ਮੂੰਹ ਨਾਲ ਲੈ ਕੇ ਕਿੰਨੇ ਚਿਰ ਤਕ ਭੰਗੜੇ ਪਾਏ ਗਏ । ਪੁਲਿਸ ਖੜੀ ਵੇਖਦੀ ਰਹੀ । ਮੈਂ ਪੁਲਿਸ ਨੂੰ ਮਾੜਾ ਨਹੀਂ ਕਹਿੰਦਾ । ਪੁਲਿਸ ਮਾੜੀ ਨਹੀਂ । ਉਸ ਨੇ ਲਾ ਐਂਡ ਆਰਡਰ ਕਾਇਮ ਰਖਿਆ । ਇਸੇ ਹੀ ਚੀਜ਼ ਨੇ ਸਾਨੂੰ ਤਕਵੀਅਤ ਦਿਤੀ । ਗੁੰਡਾ ਗਰਦੀ ਦਾ ਬਾਜ਼ਾਰ ਗਰਮ ਰਿਹਾ । ਇਸ ਗਲ ਨੂੰ ਰੋਹਤਕ ਵਾਸੀਆਂ ਨੇ ਵੀ ਮੰਨਿਆ ਹੈ । ਅਤੇ ਇਕ ਚੀਜ਼ ਵਲ ਮੈਂ ਖਾਸ ਤੌਰ ਤੇ ਜ਼ਿਕਰ ਕਰਾਂਗਾ ਕਿ ਮੇਰੇ ਦੇਸ਼ ਵਿਚ ਇਹ ਆਮ ਵੇਖਿਆ ਗਿਆ ਹੈ ਕਿ ਜੋ innocent ਹੁੰਦਾ ਹੈ ਖਲਕਤ ਉਸ ਦੇ ਨਾਲ ਹੁੰਦੀ ਹੈ ਅਤੇ ਦੂਜੇ ਦੇ ਨਾਲ ਨਹੀਂ ਹੁੰਦੀ । ਇਹੀ ਹਾਲਤ ਇਨ੍ਹਾਂ ਦੀ ਉਥੇ ਹੋਈ । ਅਸੀਂ ਆਪ ਵੀ ਵੇਖਿਆ ਹੈ ਜਿਥੇ ਅਸੀਂ ਗਲਤੀ ਕੀਤੀ ਉਥੇ ਅਸੀਂ ਖਲਕਤ ਨੂੰ ਆਪਣੇ ਨਾਲੋਂ ਖੋਹਲਿਆ ਪਰ ਜਿਥੇ ਅਸੀਂ ਮਿਹਨਤੀ ਤਰਾਂ ਕਾਮਯਾਬ ਰਹੇ ਉਥੇ ਖਲਕਤ ਸਾਡੇ ਨਾਲੋਂ ਨਹੀਂ ਵਖਰੀ ਹੋਈ । ਇਸ ਘਟਨਾ ਤੋਂ ਬਾਦ ਹਾਲਤ ਤੇ ਕਾਬੂ ਪਾਉਣ ਲਈ ਇਸ ਆਨਰੇਬਲ ਮੈਂਬਰ ਦੇ ਵਰੰਟ ਕਢੇ ਗਏ ਅਤੇ ਇਹ abscond ਕਰ ਗਏ । ਕੀ ਇਕ ਆਨਰੇਬਲ ਮੈਂਬਰ ਨੂੰ ਇਸ ਤਰ੍ਹਾਂ ਕਰਨਾ ਸੋਭਦਾ ਹੈ । ਉਸ ਨੂੰ ਤਾਂ ਆਪਣੇ ਆਪ ਪੇਸ਼ ਹੋ ਕੇ ਕਾਨੂੰਨ ਦਾ ਪਾਲਨ ਕਰਨਾ ਚਾਹੀਦਾ ਹੈ ਖੈਰ, ਇਹ ਆਨਰੇਬਲ ਮੈਂਬਰ 5 ਦਿਨ ਤਕ abscond ਕਰਦੇ ਰਹੇ । ਫਿਰ ਪੁਲਿਸ ਨੂੰ ਪਤਾ ਲਗਾ ਕਿ ਜਲੂਸ ਕਢ ਰਹੇ ਹਨ ਜਿਸ ਵਿਚ ਉਨ੍ਹਾਂ ਦਾ ਸੁਭਾਸ਼ ਨੇਤਾ ਇਹ ਆਨਰੇਬਲ ਮੈਂਬਰ ਆਉਗਾ ਅਤੇ ਜਲੂਸ ਵਿਚੋਂ ਹੀ ਫਿਰ ਭਜ ਜਾਵੇਗਾ । ਇਸ ਜਲੂਸ ਵਿਚ ਬੜੇ ਗੰਦੇ ਨਾਹਰੇ ਲਾਏ ਗਏ ਅਤੇ ਇਹ ਨੇਤਾ ਇਕ ਗਲੀ ਵਿਚੋਂ ਨਿਕਲਕੇ ਆਏ ਅਤੇ ਭਜਣ ਦਾ ਯਤਨ ਕਰਨ ਲਗੇ ਪਰ ਡੀ. ਐਸ. ਪੀ. ਦਿਲ ਵਾਲਾ ਸੀ ਉਸ ਨੇ ਭਜਣ ਨਾ ਦਿਤਾ ਅਤੇ ਫੜ ਲਿਆ ਦਲੇਰੀ ਕਰਕੇ । ਇਨ੍ਹਾਂ ਨੇ resist ਵੀ ਕੀਤਾ ਤੇ ਨਾਲ ਹੀ ਨਾਹਰੇ ਲਾਏ ਗਏ ਅਤੇ ਖਿਸ਼ਤ ਬਾਰੀ ਸ਼ੁਰੂ ਹੋ ਗਈ । ਡੀ. ਐਸ. ਪੀ ਨੂੰ ਵੀ ਸਟਾਂ ਲਗੀਆਂ ਤੇ ਇਨ੍ਹਾਂ ਨੂੰ ਵੀ । ਇਨ੍ਹਾਂ ਨੂੰ ਬੇਸ਼ਕ ਪਰਦੇ ਨਾਲ ਪੁਛ ਲਵੋ । ਇਸ ਘਟਨਾ ਤੇ policemen ਜ਼ਖਮੀ ਹੋਏ ਡੀ. ਐਸ. ਪੀ ਦੇ ਇੱਟਾਂ ਲਗੀਆਂ ਅਤੇ hon. ਮੈਂਬਰ ਦੇ ਵੀ । ਇਨ੍ਹਾਂ ਨੂੰ ਪੰਜ ਛੇ ਥਾਵਾਂ ਤੇ ਸੱਟਾਂ ਲਗੀਆਂ ਅਤੇ ਉਹ ਗੁਝੇ wounds ਸਨ ਲਹੂ ਨਹੀਂ ਸੀ ਨਿਕਲਿਆ । ਇਨ ਸੱਟਾਂ ਡੀ. ਐਸ. ਪੀ. ਦੇ ਗਲੀਆਂ । ਫਿਰ ਡਾਕਟਰੀ

[ਮੁਖ ਮੰਤ੍ਰੀ]

ਮੁਲਾਹਜ਼ੇ ਲਈ ਭੇਜਿਆ ਗਿਆ ਇਸ ਗਲ ਨੂੰ ਸਿਰੀ ਰਾਮ ਹੋਰਾਂ ਨੇ ਵੀ ਮੰਨਿਆ ਹੈ ਕਿ ਠੀਕ ਹੈ ਡਾਕਟਰ ਭੇਜਿਆ ਗਿਆ ਸੀ । ਡਾਕਟਰੀ ਮੁਲਾਹਜ਼ੇ ਦਾ ਚਾਰਟ ਆਪ ਵੇਖ ਸਕਦੇ ਹੋ ਕਿ ਕੀ ਰੀਪੋਰਟ ਹੈ ।

पंडित श्री राम शर्मा : क्या पुलिस ने उन्हें नहीं पीटा?

**ਮੁਖ ਮੰਤਰੀ** : ਤੁਸੀਂ ਗਲਤ ਕਹਿੰਦੇ ਹੋ । ਸਪੀਕਰ ਸਾਹਿਬ ਮੈਂ ਕਹਾਂਗਾ ਕਿ ਇਸ ਤਰ੍ਹਾਂ ਇਹ ਨਾ ਟੋਕਣ ਸਭਾਈ ਨੂੰ ਆਰਾਮ ਨਾਲ ਸੁਣਨ ।

**Mr. Speaker**: No interruption please.

**ਮੁਖ ਮੰਤਰੀ** : ਡਾਕਟਰੀ ਮੁਆਇਨਾ ਹੋਇਆ । ਆਪ ਵੇਖ ਲਵੋ ਉਸ ਵਿਚ ਕੀ ਲਿਖਿਆ ਹੋਇਆ ਹੈ ਨਿਸ਼ਾਨ ਪੁਲਿਸ ਦੀ ਮਾਰ ਦੇ ਸਨ ਜਾਂ ਇਟਾਂ ਦੇ ਜ਼ਖਮ ਸਨ । ਡਾਕਟਰੀ ਰੀਪੋਰਟ ਹਰਿਕ ਦੇ ਸਾਹਮਣੇ ਹੈ

पंडित श्री राम शर्मा : क्या आप enquiry करानी मन्ज़ूर करते हैं ?

**ਮੁਖ ਮੰਤਰੀ** : ਮੈਂ ਇਸ ਗਲ ਵਿਚ enquiry ਕਰਾਣ ਦੀ ਕੋਈ ਲੋੜ ਨਹੀਂ ਸਮਝਦਾ । ਸਪੀਕਰ ਸਾਹਿਬ ਮੈਂ ਅਰਜ਼ ਕਰ ਰਿਹਾ ਸਾਂ ਕਿ ਇਸ ਆਨਰੇਬਲ ਮੈਂਬਰ ਨੂੰ ਮਜਿਸਟ੍ਰੇਟ ਦੇ ਸਾਹਮਣੇ ਪੇਸ਼ ਕੀਤਾ ਗਿਆ । (*Interruption*)

**Mr. Speaker**: No interruption please.

**ਮੁਖ ਮੰਤਰੀ**: ਬਜਟ ਆਉਣ ਵਾਲਾ ਹੈ ਤੁਸੀਂ ਉਸ ਤੇ ਹੋਰ ਬੋਲ ਲੈਣਾ । ਧਿਆਨ ਨਾਲ ਸੁਣੋ ਇਸ ਆਨਰੇਬਲ ਮੈਂਬਰ ਨੂੰ ਮਜਿਸਟ੍ਰੇਟ ਦੇ ਸਾਹਮਣੇ ਪੇਸ਼ ਕੀਤਾ ਗਿਆ । ਮੈਂ ਆਪਣੇ ਵੀਰਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਮਜਿਸਟ੍ਰੇਟ ਦੇ ਸਾਹਮਣੇ ਕਿਉਂ ਨਾ ਕਿਹਾ ਕਿ ਮੈਨੂੰ ਪੁਲਿਸ ਨੇ ਮਾਰ ਦਿਤੀ ਹੈ। ਫਿਰ ਇਹ ਕਿਹਾ ਗਿਆ ਕਿ ਇਨ੍ਹਾਂ ਨੂੰ ਦੂਰ ਲਿਜਾਇਆ ਗਿਆ ਤਾਂ ਕਿ ਦੋਸਤ ਅਤੇ ਰਿਸ਼ਤੇਦਾਰ ਇਨ੍ਹਾਂ ਨੂੰ ਨਾ ਮਿਲ ਸਕਣ । ਦੂਰ ਲੈਜਾਣ ਦੀ ਇਹ ਵਜਹ ਨਹੀਂ ਸੀ ਜੋ ਇਨ੍ਹਾਂ ਵਲੋਂ ਦਸੀ ਗਈ । ਸਗੋਂ ਇਸ ਲਈ ਦੂਰ ਲਿਜਾਇਆ ਗਿਆ ਕਿ ਜੋ ਸ਼ਖਸ ਪੰਜ ਦਿਨ abscond ਕਰਦਾ ਰਿਹਾ ਹੋਵੇ ਅਤੇ ਇਸ ਤਰ੍ਹਾਂ ਹੁਲੜਬਾਜ਼ੀ ਜਲੂਸਾਂ ਅਤੇ ਖਿਸ਼ਤਬਾਜ਼ੀ ਲਈ ਜ਼ਿਮੇਵਾਰ ਹੋਵੇ ਉਸ ਦੀ interrogation ਠੀਕ ਤਰ੍ਹਾਂ ਕੀਤੀ ਜਾ ਸਕੇ । ਇਸ ਗਲ ਤੇ ਵੀ ਲੈਕਚਰਬਾਜ਼ੀ ਸ਼ੁਰੂ ਹੋ ਗਈ ਅਤੇ ਇਨ੍ਹਾਂ ਵਲੋਂ ਕਿਹਾ ਗਿਆ ਕਿ ਇਹ ਮੈਂਬਰ ਮਰ ਗਿਆ ਹੈ ਅਤੇ ਜੇ ਕਰ ਅਜ ਸ਼ਾਮ ਤੱਕ ਸਾਨੂੰ ਇਹ ਨਾ ਪਤਾ ਲਗਿਆ ਕਿ ਸਾਡਾ ਸੁਭਾਸ਼ ਨੇਤਾ ਕਿਥੇ ਹੈ ਤਾਂ ਅਸੀਂ ਹੋਰ ਹੁਲੜ ਮਚਾਵਾਂਗੇ। ਅਸੀਂ ਸੋਚਿਆ ਕਿ ਅਮਨ ਨੂੰ ਭੰਗ ਨਾ ਹੋਣ ਦਿਤਾ ਜਾਵੇ ਅਤੇ ਬਿਹਤਰ ਹੋਵੇਗਾ ਜੇਕਰ ਦੂਸਰੀ ਪਾਰਟੀ ਦਾ ਇਕ ਆਦਮੀ ਜੋ ਨਾ ਕਾਂਗਰਸ ਦਾ ਹੋਵੇ ਨਾ ਹੀ ਕੋਈ ਸਰਕਾਰੀ ਅਫਸਰ ਹੋਵੇ, ਉਸ ਨੂੰ ਇਸ hon. member ਨੂੰ ਮਿਲਣ ਦੇਣਾ ਚਾਹੀਦਾ ਹੈ। ਇਸ ਅਨੁਸਾਰ ਅਸੀਂ ਇਕ ਕਮੂਨਿਸਟ ਪਾਰਟੀ ਦੇ ਮੈਂਬਰ ਨੂੰ ਇਨ੍ਹਾਂ ਨਾਲ ਮਿਲਾਇਆ । ਉਥੇ ਕੋਈ ਨਜ਼ਦੀਕ ਨਹੀਂ ਸੀ। ਇਸ ਮੈਂਬਰ ਨੇ ਸੰਮਤੀ ਦੀ ਇਕ meeting ਵਿਚ ਲੈਕਚਰ ਕੀਤਾ ਅਤੇ ਦੱਸਿਆ ਕਿ ਮੈਂ ਇਸ ਆਨਰੇਬਲ ਮੈਂਬਰ ਨੂੰ ਮਿਲ ਕੇ ਆਇਆ ਹਾਂ ਅਤੇ ਉਹ ਖੁਸ਼ੋ ਖੁੱਰਮ ਹੈ । ਉਸ ਨੂੰ ਪੁਲਿਸ ਵਲੋਂ ਕੋਈ ਪਿਟਿਆ ਨਹੀਂ ਗਿਆ।

**Pandit Shri Ram Sharma**: He was a Government spy ?

**ਮੁਖ ਮੰਤ੍ਰੀ** : ਜੇ ਕਰ ਉਹ ਸਾਡਾ spy ਹੋ ਸਕਦਾ ਹੈ ਤਾਂ ਤੁਸੀਂ ਦੁਸ਼ਮਨ ਦੇ spy ਹੋਵੋਗੇ। ਦੂਸਰੀ ਪਾਰਟੀ ਦਾ ਆਦਮੀ ਜਿਸ ਨੂੰ ਸਭ ਜਾਣ ਦੇ ਹਨ ਉਸ ਨੇ ਇਨ੍ਹਾਂ ਦੀ ਆਪਣੀ ਮੀਟਿੰਗ ਵਿਚ ਠੀਕ ਹਾਲਤ ਦਸੀ। ਹੁਣ ਇਹ ਬਾਈਕਾਟ ਕਰਦੇ ਫਿਰਦੇ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਫਰਜ਼ੀ ਗਲਾਂ ਬਨਾਣ ਨਾਲ ਲਾ ਐਂਡ ਆਰਡਰ ਨੂੰ ਕੋਈ ਖਤਰਾ ਨਹੀਂ ਪੈਂਦਾ। ਫਿਰ ਇਕ ਐਮ. ਪੀ. ਸਾਹਿਬ ਆਏ ਉਨ੍ਹਾਂ ਨੇ ਭੀ ਇਹੀ ਗਲ meeting ਵਿਚ ਕਹੀ। ਸੋ ਮੈਂ ਕਹਾਂਗਾ ਕਿ ਇਸ ਤਰ੍ਹਾਂ ਦੀਆਂ ਗਲਾਂ ਕਿ ਇਸ ਆਨਰੇਬਲ ਮੈਂਬਰ ਨੂੰ ਪੁਲਿਸ ਦੀ custody ਵਿਚ ਪਿਟਿਆ ਗਿਆ facts ਤੋਂ ਬਹੁਤ ਦੂਰ ਹਨ ਅਤੇ relevant ਨਹੀਂ।

ਇਸ ਤੋਂ ਬਾਦ ਸਪੀਕਰ ਸਾਹਿਬ ਬਾਹੂ ਅਕਬਰਪੁਰ ਦਾ ਜ਼ਿਕਰ ਕੀਤਾ ਗਿਆ ਹੈ। ਮੈਂ ਕਿਸੇ ਦੇ ਨਾਮ ਨਹੀ ਲਾਵਾਂ ਗਾ। ਉਨ੍ਹਾਂ ਨੇ ਕਿਹਾ ਕਿ ਝਗੜੇ ਹੋ ਰਹੇ ਹਨ ਆਪਣੇ ਰਿਸ਼ਤੇਦਾਰਾਂ ਨੂੰ ਕਿਹਾ ਕਿ ਹਲਾ ਗੁਲਾ ਕਰ ਦਿਉ। ਅਜ ਲਾਰੀਆਂ ਵਿਚੋਂ ਸਤਿਆਗ੍ਰਹੀਆਂ ਦੀਆਂ ਲੰਘਣੀਆਂ ਹਨ। ਉਨ੍ਹਾਂ ਨੇ ਸੜਕ ਤੇ ਟੰਢੇ ਜੋ ਲਕੜਾਂ ਲਗੀਆਂ ਹੋਈਆਂ ਸਨ ਉਹ ਰਾਹ ਵਿਚ ਕਰ ਦਿਤੀਆਂ। ਦੋ ਲਾਰੀਆਂ ਤਾਂ ਠੀਕ ਗੁਜ਼ਰ ਗਈਆਂ ਬਾਦ ਵਿਚ ਉਨ੍ਹਾਂ ਨੇ ਸੜਕ ਵਿਚ ਗੱਡੇ ਖੜੇ ਕਰ ਦਿਤੇ ਅਤੇ ਮੋਟੀਆਂ ਮੋਟੀਆਂ ਲਕੜਾਂ ਨਾਲ ਸੜਕ ਬਲਾਕ ਕਰ ਦਿਤੀ ਜਦੋਂ ਤੀਸਰੀ ਲਾਰੀ ਆਈ ਤਾਂ ਬਦਕਿਸਮਤੀ ਨਾਲ ਸਤਿਆਗ੍ਰਹੀ ਜੋ ਲਾਰੀ ਵਿਚ ਸਨ ਉਨ੍ਹਾਂ ਨੇ ਨਾਹਰੇ ਲਾਉਣੇ ਸ਼ੁਰੂ ਕਰ ਦਿਤੇ। ਪਿੰਡ ਵਾਲੇ ਸਭ ਚੁਸਤ ਹੋ ਗਏ। ਲਾਰੀ ਸੜਕ ਨੂੰ ਰੁਕੀ ਵੇਖ ਕੇ ਖੜੀ ਹੋ ਗਈ। ਸਾਰੇ ਪਿੰਡ ਵਾਲੇ ਲਾਰੀ ਨੂੰ ਘੇਰ ਬੈਠੇ ਤੇ ਜੋ ਲਾਰੀ ਦੀ ਹਾਲਤ ਕੀਤੀ ਉਹ ਵੇਖ ਲਵੋ। ਲਾਰੀ ਅਜੇ ਖੜੀ ਹੈ। ਲਾਰੀ ਦਾ ਡਰਾਈਵਰ ਰੋਹਤਕ ਦਾ ਹੀ ਚੌਧਰੀ ਖਜਾਨ ਸਿੰਘ ਸੀ। ਉਸ ਨੇ ਸੜਕ ਨੂੰ ਬਲਾਕ ਵੇਖਕੇ ਪੰਜ ਛੇ ਸਿਪਾਹੀਆਂ ਦੀ ਮਦਦ ਲਈ ਅਤੇ ਬੜੀ ਦਲੇਰੀ ਵਿਖਾਈ। ਸੜਕ ਤੇ ਜਿਹੜੇ ਲੋਗ ਇਕਠੇ ਹੋ ਗਏ ਸਨ ਉਨ੍ਹਾਂ ਨੇ ਜੋ ਸਲੂਕ ਕੀਤਾ ਉਹ ਮੈਂ ਇਥੇ ਕੀ ਵਰਨਣ ਕਰਾਂ। ਉਨ੍ਹਾਂ ਕਾਨੂੰਨ ਨੂੰ ਆਪਣੇ ਹਥ ਵਿਚ ਲੈ ਲਿਆ। ਉਨ੍ਹਾਂ ਲੋਕਾਂ ਨੇ ਜੋ ਕੁਝ ਕਿਹਾ ਉਹ ਮੈਂ ਲਿਖਤ ਵਿਚ ਨਹੀਂ ਲਿਆਂਦਾ ਚਾਹਦਾ ਸਾਂ ਕਿ ਵਢਾ ਸੂਬੇ ਦੀ ਹੋਰ ਨਾ ਖਰਾਬ ਹੋ ਜਾਵੇ। ਮੈਂ ਉਸ ਵੇਲੇ ਵੀ ਅਖਬਾਰਾਂ ਨੂੰ ਮਨ੍ਹਾ ਕਰ ਦਿਤਾ ਸੀ ਕਿ ਇਹ ਗਲ ਨਾ ਲਿਖਣੀ ਤੇ ਮੈਂ ਹੁਣ ਵੀ ਸਪੀਕਰ ਸਾਹਿਬ ਕਹਾਂਗਾ ਕਿ ਜੇ ਕਰ ਪ੍ਰੈਸ ਵਾਲਿਆਂ ਨੂੰ ਰੋਕ ਸਕਦੇ ਹੋ ਤਾਂ ਰੋਕ ਦੇਣਾ ਕਿ ਇਹ ਗੱਲ ਨਾ ਲਿਖਣ। ਹਜੂਮ ਜੋ ਲਾਰੀ ਨੂੰ ਘੇਰੀ ਬੈਠਾ ਸੀ ਕਹਿਣ ਲਗਾ ਕਿ ਜਿਨੇ ਵੀ ਸਿਖ ਅਫਸਰ ਹੋ ਸਭ ਨਿਕਲ ਆਓ। ਪਰ ਡਰਾਇਵਰ ਅਤੇ ਉਸ ਦੇ ਸਾਥੀਆਂ ਨੇ ਦਲੇਰੀ ਵਖਾਈ ਅਤੇ ਵੇਲੇ ਨੂੰ ਸੰਭਾਲਿਆ।

**Shri Sher Singh**: Absolutely wrong.

**ਮੁਖ ਮੰਤ੍ਰੀ** : ਜੇਕਰ ਪ੍ਰੋਫੈਸਰ ਸ਼ੇਰ ਸਿੰਘ ਗੀਤਾ ਤੇ ਹਥ ਰਖਕੇ ਕਹਿ ਦੇਣ ਤਾਂ ਮੈਂ ਮੰਨ ਲਵਾਂਗਾ ਕਿ ਉਹ ਠੀਕ ਕਹਿ ਰਹੇ ਹਨ। ਕਿਉਂਕਿ ਮੈਂ ਸਮਝਦਾ ਹਾਂ ਕਿ ਤੁਹਾਡਾ ਦਿਲ ਸਾਫ ਹੈ। (ਪ੍ਰਸ਼ੰਸਾ) ਇਹ ਸਾਡੇ ਸਾਥੀਆਂ ਵਿਚੋਂ ਹਨ ਅਜੇ ਤਕ ਵਖਰੇ ਨਹੀਂ ਹੋਏ। ਮੈਂ ਪੰਡਤ ਜੀ ਦੀ ਗਲ ਨਹੀਂ ਕਰਦਾ ਪਰ ਇਹ ਤਾਂ ਆਪਣੇ ਆਪ ਨੂੰ independent ਸਮਝਦੇ ਹਨ ਅਤੇ ਆਪਣੇ ਆਪ ਨੂੰ ਸੋਸ਼ਲਿਸਟਾਂ ਦੇ ਨਾਮ ਨਾਲ ਜੋੜਦੇ ਹਨ। ਮੇਰੇ ਦਿਲ ਵਿਚ ਇਨ੍ਹਾਂ ਲਈ ਇਜ਼ਤ ਬਰਕਰਾਰ ਹੈ ਜੇਕਰ ਇਹ ਕਹਿ ਦੇਣ ਕਿ ਇਹ ਗਲ ਨਹੀਂ ਹੋਈ ਤਾਂ ਮੈਂ ਮੰਨ ਲਵਾਂਗਾ।

[ਮੁਖ ਮੰਤ੍ਰੀ]

ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਇਥੇ ਕੋਈ ਸੋਸ਼ਲਿਸਟ ਹੋਵੇ ਜਾਂ ਕੋਈ ਹੋਰ, ਲੇਕਿਨ ਅਸੀਂ ਕਹਿਣਾ ਇਕਠੇ ਹੀ ਹੈ । ਸ਼ੇਰ ਸਿੰਘ ਦੀ ਆਪਣੀ ਆਜ਼ਾਦੀ ਤਾਂ ਬਰਕਰਾਰ ਰਹੀ ਹੈ ਉਸ ਵਿਚ ਤਾਂ ਕੋਈ ਫਰਕ ਨਹੀਂ ਆਇਆ ।

ਮੈਂ ਗੱਲ ਕਰ ਰਿਹਾ ਸੀ ਕਿ ਉਸ ਮੋਟਰ ਵਿਚ ਕੋਈ 13–14 ਆਦਮੀ ਸਨ । 6–7 ਹਿੰਦੂ ਸਨ ਜਦੋਂ ਉਨ੍ਹਾਂ ਨੇ ਇਹ ਗੱਲ ਸੁਣੀ ਮੈਂ ਉਨ੍ਹਾਂ ਦੀ ਬਹਾਦਰੀ ਦੀ ਦਾਦ ਦਿੰਦਾ ਹਾਂ ਜਿਨ੍ਹਾਂ ਨੇ ਬਾਹਰ ਆਕੇ ਕਿਹਾ ਤੁਸੀਂ ਕੌਣ ਹੋ ਜੋ ਸਿਖਾਂ ਨੂੰ ਮਾਰਨ ਵਾਲੇ ਹੋ । ਹਾਲਾਂਕਿ ਇਸ ਦਾ action ਕੁਝ ਹੋਰ ਵੀ ਹੋ ਸਕਦਾ ਸੀ ਪਰ ਮੈਂ ਦਾਦ ਦਿੰਦਾ ਹਾਂ ਉਨ੍ਹਾਂ ਸਿਪਾਹੀਆਂ ਦੀ ਜਿਨ੍ਹਾਂ ਨੇ ਕਿਸੇ ਨੂੰ ਹਥ ਤਕ ਨਹੀਂ ਲਾਉਣ ਦਿੱਤਾ ਅਤੇ ਜਿਨ੍ਹਾਂ ਨੂੰ ਇਸ ਝਗੜੇ ਵਿਚੋਂ ਇਟਾਂ ਦੀ ਬੁਛਾੜ ਵਿਚੋਂ ਇਨ੍ਹਾਂ ਨੂੰ safely ਲਿਆਂਦਾ । ਮੈਂ ਉਸ driver ਦੀ ਵੀ ਦਾਦ ਦਿੰਦਾ ਹਾਂ ਜਿਹੜਾ ਰਸਤੇ ਵਿਚ ਪਈਆਂ ਲਕੜਾਂ ਨੂੰ ਹਟਾ ਕੇ truck ਲੈ ਆਇਆ । ਜੇ ਕਿਤੇ ਇਨ੍ਹਾਂ ਨੇ ਵੀ ਗੁਸੇ ਵਿੱਚ ਆਕੇ ਗੋਲੀ ਚਲਾ ਦਿੱਤੀ ਹੁੰਦੀ ਤਾਂ ਪਤਾ ਨਹੀਂ ਕੀ ਹੋ ਜਾਣਾ ਸੀ । ਉਨ੍ਹਾਂ ਕੋਲ loaded guns ਸਨ ਅਤੇ ਇਹ ਇਸ ਕਿਸਮ ਦੇ ਮੌਕਿਆਂ ਵਾਸਤੇ ਹੀ ਹੁੰਦੀਆਂ ਹਨ ਮਗਰ ਮੈਂ ਇਨ੍ਹਾਂ ਦੀ ਸ਼ਾਂਤੀ ਦੀ ਦਾਦ ਦਿੰਦਾ ਹਾਂ ।

15 ਤਾਰੀਖ਼ ਨੂੰ S.P. ਤਫ਼ਤੀਸ਼ ਕਰਨ ਵਾਸਤੇ ਉਥੇ ਆਇਆ ਅਤੇ ਪਿੰਡ ਵਾਲਿਆਂ ਤੋਂ ਪੁਛ ਪੜਤਾਲ ਕੀਤੀ । ਮਗਰ ਕਿਸੇ ਨੇ ਕੋਈ ਰਾਹ ਨਹੀਂ ਦਿਤਾ । ਦੂਸਰੇ ਦਿਨ ਉਨ੍ਹਾਂ ਨੇ ਪੜੋਸ ਦੇ ਪਿੰਡਾਂ ਤੋਂ ਵੀ ਪੁਛ ਗਿੱਛ ਕੀਤੀ ਮਗਰ ਕੋਈ ਪਤਾ ਨਹੀਂ ਮਿਲਿਆ । ਕਈ ਆਦਮੀਆਂ ਨੂੰ ਬੁਰੇ ਭਲੇ ਲਫ਼ਜ਼ ਵੀ ਕਹੇ ਪਰ ਮੁਲਜ਼ਮਾਂ ਦਾ ਕੋਈ ਪਤਾ ਨਹੀਂ ਮਿਲਿਆ । ਮਜਬੂਰਨ S.P. ਨੂੰ ਸਖਤੀ ਕਰਨੀ ਪਈ ਜਿਸ ਦਾ ਨਤੀਜਾ ਇਹ ਹੋਇਆ ਕਿ ਪੂਰੇ $1\frac{1}{2}$ ਘੰਟੇ ਦੇ ਅੰਦਰ 30 ਮੁਲਜ਼ਮ ਆ ਪੇਸ਼ ਹੋਏ ।

ਸ਼੍ਰੀ ਬਲਰਾਮ ਦਾਸ ਟੰਡਨ : क्या सख्ती बयान करेंगे आप ।

**ਮੁਖ ਮੰਤਰੀ** : ਜੇ ਸਖਤੀ ਆਪ ਕਹਿੰਦੇ ਹੋ ਕੋਈ ਨਹੀਂ ਹੋਈ ਮੁਛ ਨਹੀਂ ਟੁਟੀ ਕਿਸੀ ਕੀ । ਮਗਰ ਜੋ ਸਖਤੀ ਕੀਤੀ ਗਈ ਉਸ ਦਾ ਨਤੀਜਾ ਇਹ ਹੋਇਆ ਕਿ $1\frac{1}{2}$ ਘੰਟੇ ਵਿਚ 30 ਮੁਲਜ਼ਮ ਹਾਜ਼ਰ ਹੋ ਗਏ । ਮੈਂ ਕਹਿੰਦਾ ਹਾਂ ਕਿ ਸਖਤੀ ਤਾਂ ਕੀਤੀ ਹੀ ਨਹੀਂ ਗਈ ਜੇ ਕੀਤੀ ਗਈ ਹੁੰਦੀ ਤਾਂ ਸਾਰੇ ਪਿੰਡ ਨੂੰ ਅੱਗ ਲਾ ਦਿਤੀ ਗਈ ਹੁੰਦੀ ਜਿਸ ਤਰ੍ਹਾਂ ਦੀਆਂ ਉਹ ਕਾਰ-ਵਾਈਆਂ ਕਰ ਰਹੇ ਸਨ । ਮੈਂ ਆਪਣੇ ਭਾਈਆਂ ਨੂੰ ਜਾਣਦਾ ਹਾਂ ਕਿ ਕਿਸ ਤਰ੍ਹਾਂ ਉਹ ਇਕ ਦੂਸਰੇ ਦੇ ਬਹਕਾਉਣ ਵਿਚ ਆ ਜਾਂਦੇ ਹਨ । ਮੈਂ ਸਾਰੀ ਗੱਲ ਦੀ ਤਸੱਲੀ ਕੀਤੀ ਹੈ ਅਤੇ ਕਹਿ ਸਕਦਾ ਹਾਂ ਕਿ ਸਾਰੀਆਂ ਗੱਲਾਂ ਝੂਠੀਆਂ ਹਨ ਅਤੇ ਉਸ ਅਫਸਰ ਦੇ ਖਿਲਾਫ ਖਾਹਮਖਾਹ ਇਲਜ਼ਾਮ ਲਗਾਏ ਜਾ ਰਹੇ ਹਨ ।

ਪੰਡਿਤ ਸ੍ਰੀ ਰਾਮ ਸ਼ਰਮਾ ; अच्छी बात है । budget discussion पर सारी बातें बताऊंगा ।

**ਮੁਖ ਮੰਤਰੀ** : ਮੇਰੀ ਵੀ ਤਾਂ ਵਾਰੀ ਆਏਗੀ । ਮੈਂ ਘਰ ਨਹੀਂ ਚਲਿਆ । ਮੈਂ ਵੀ ਜਵਾਬ ਦਿਆਂਗਾ ਕਿ ਕਿਸ ਤਰ੍ਹਾਂ 28 ਸਾਲ ਹੋਏ ਅਸੀਂ ਇਕੱਠੇ ਰਹਿਣ ਦੀਆਂ ਕਸਮਾਂ ਖਾਦੀਆਂ ਪਰ ਬਦਕਿਸਮਤੀ ਨਾਲ ਉਹ ਸਾਡੇ ਨਾਲ ਨਾ ਚਲ ਸਕੇ । ਚਲੋ ਜੇ ਨਾਲ ਚਲ ਨਾ ਸਕੇ ਤਾਂ ਲੜਦੇ ਤਾਂ ਇਕਠੇ ਰਹਾਂਗੇ । ਜਦੋਂ ਤੁਸੀਂ ਮੇਰੀ ਬਾਤ ਛੋੜੋਗੇ ਮੈਂ ਤੁਹਾਡੀ ਛੋੜ ਦਿਆਂਗਾ ।

**ਸਰਦਾਰ ਪ੍ਰੇਮ ਸਿੰਘ ਪ੍ਰੇਮ**: ਇਹ ਦੋਸਤੀ ਹੈ ਜਾਂ ਦੁਸ਼ਮਣੀ ।

**ਮੁਖ ਮੰਤ੍ਰੀ** . ਛਡੋ ਪ੍ਰੇਮ ਸਿੰਘ ਜੀ, ਦੁਸ਼ਮਣੀ ਦਾ ਨਾਂ ਨਾ ਲਓ । ਮੈਂ ਅਰਜ਼ ਕਰ ਰਿਹਾ ਸੀ ਕਿ ਉਨ੍ਹਾਂ ਤੇ ਸਖਤੀ ਕੀਤੀ ਗਈ ਜਦੋਂ ਕਿ ਕਿਸੇ ਗੱਲ ਦਾ ਪਤਾਹੀ ਨਾ ਲੱਗਿਆ । ਐਸੀ ਹਾਲਤ ਵਿਚ ਜਦੋਂ ਕਿਸੇ ਨੇ ਕੋਈ ਜੁਰਮ ਕੀਤਾ ਹੋਵੇ ਕਤਲ ਕੀਤਾ ਹੋਵੇ ਅਤੇ ਪਤਾ ਨਾ ਲਗਦਾ ਹੋਵੇ ਇਤਨੀ ਕੁ ਸਖਤੀ ਤਾਂ ਕਰਨੀ ਹੀ ਪੈਂਦੀ ਹੈ ਜਿਸ ਦੇ ਨਾਲ ਕਿ ਕੁਛ ਪਤਾ ਲੱਗ ਸਕੇ । ਮੈਂ ਕਹਿੰਦਾ ਹਾਂ ਇਸ ਬਾਰੇ ਤੁਸੀਂ ਕੁਝ ਵੀ ਨਾ ਕਹੋ । ਇਸ ਨੂੰ ਬੁਰੀ ਸ਼ਕਲ ਵੀ ਨਾ ਕਹੋ ਅਤੇ ਅਛੀ ਸ਼ਕਲ ਵੀ ਨਾ ਕਹੋ । ਫੇਰ ਇਹ ਕਹਿਣਾ ਕਿ ਬਹੂਅਕਬਰਪੁਰ ਵਿਚ ਚੌਧਰੀ ਰਾਮ ਸਿੰਘ ਨੇ ਐਸੀ ਸਖਤੀ ਕੀਤੀ, ਮੈਂ ਕਹਿੰਦਾ ਹਾਂ ਕਿ ਚੌਧਰੀ ਰਾਮ ਸਿੰਘ ਕੋਈ ਅੱਜ ਦਾ ਸਰਵਿਸ ਵਿਚ ਨਹੀਂ ਹੈ । ਸਾਲਾਂ ਦਾ ਉਹ ਇਸੇ ਕੰਮ ਵਿਚ ਲਗਾ ਹੋਇਆ ਹੈ । ਉਸ ਨੂੰ ਤਗਮਾ ਮਿਲਿਆ ਹੈ, police medal ਮਿਲਿਆ ਹੈ ।

**पंडित श्री राम शर्मा**: यह medal मिला है smuggling की वजह से ।

**ਮੁਖ ਮੰਤ੍ਰੀ** : ਪੰਡਿਤ ਜੀ, ਇਹ ਬਾਤ ਸਵਾਏ ਦੁਸ਼ਮਣੀ ਦੇ ਹੋਰ ਕੋਈ ਨਹੀਂ ਹੈ । ਜੇ ਤੁਹਾਨੂੰ ਦੁਸ਼ਮਣੀ ਨਾਂ ਹੁੰਦੀ ਤਾਂ ਤੁਸੀਂ ਸੱਚੀ ਬਾਤ ਕਹਿੰਦੇ ।

**पंडित श्री राम शर्मा** : मैं कहता हूं कि इस को आप को गलती लगी है । और आप को ही मुगालता है ।

**ਮੁਖ ਮੰਤ੍ਰੀ** : ਪੰਡਿਤ ਜੀ, ਇਹ ਵੀ ਕੋਈ ਹਾਊਸ ਦੇ ਵਿਚ ਕਹਿਣ ਵਾਲੀ ਗੱਲ ਹੈ । ਇਹ ਦੁਸ਼ਮਣੀ ਨਹੀਂ ਤਾਂ ਹੋਰ ਕੀ ਹੈ । ਮੈਂ ਕਹਿੰਦਾ ਹਾਂ ਕਿ ਚੌਧਰੀ ਰਾਮ ਸਿੰਘ ਜੈਸਾ ਅਛਾ ਅਫਸਰ ਪੁਲਿਸ ਵਿਚ ਨਹੀਂ ਹੈ । ਇਸ ਬਾਰੇ smuggling ਨਾਲ ਗੱਲ ਮਿਲਾਉਣੀ ਦੁਸ਼ਮਣੀ ਹੈ ।

**चौधरी बलबीर सिंह** : आप क्यों घबराते हैं चाहे कोई अफसर बूरा है या अच्छा ।

**ਮੁਖ ਮੰਤਰੀ** : ਮੈਂਬਰਾਂ ਨੂੰ ਯਾਦ ਹੋਵੇਗਾ ਕਿ grow-more-food ਤੇ ਬੋਲਦਿਆਂ ਹੋਇਆਂ ਚੌਧਰੀ ਸਾਹਿਬ ਨੇ ਇਹੋ ਜਿਹੀ ਇਕ ਹਾਸੇ ਦੀ ਗੱਲ ਕਹੀ ਸੀ । ਇਨ੍ਹਾਂ ਨੇ ਕਿਹਾ ਸੀ ਕਿ ਤੁਹਾਨੂੰ ਕੀ ਪਤਾ ਹੈ ਕਿ ਕਣਕ ਕਦੋਂ ਬੀਜੀ ਜਾਂਦੀ ਹੈ । ਚੰਗਾ ਜੀ, ਠੀਕ ਹੈ, ਸਾਨੂੰ ਕੀ ਪਤਾ ਹੈ । ਪਰ ਕੀ ਚੌਧਰੀ ਸਾਹਿਬ ਨੂੰ ਪਤਾ ਹੈ ਕਿ ਉਹ ਜਿਹੜੇ ਅੱਜ ਐਥੇ ਸੋਸ਼ਲਿਸਟ ਹਨ, Independent ਖੜੇ ਹੋਏ ਅਤੇ ਫੇਰ ਸੋਸ਼ਲਿਸਟ ਬਣ ਗਏ ? ਜਿਹੜੇ ਸੋਸ਼ਲਿਸਟ ਕਾਮਯਾਬ ਹੋਏ ਉਨ੍ਹਾਂ ਨੂੰ ਪਾਰਟੀ ਵਿਚ ਨਹੀਂ ਲਿਆ ਗਿਆ । ਫੇਰ ਉਹ ਕਹਿੰਦੇ ਹਨ ਕਿ ਜਦੋਂ ਮਿੱਲਾਂ ਵਿੱਚ ਗੰਨਾ ਤੁਲਦਾ ਹੈ ਤਾਂ ਗੰਨਾ ਤੁਲਾਉਣ ਵਾਲਿਆਂ ਨੂੰ ਮਿਲ ਤੇ 8 ਘੰਟੇ ਤੱਕ ਲੱਗ ਜਾਂਦੇ ਹਨ ।

**चौधरी बलबीर सिंह** : 8 घंटे नहीं 12 घंटे लगते हैं ।

**ਮੁਖ ਮੰਤ੍ਰੀ** : 12 ਨਹੀਂ 14 ਘੰਟੇ (ਹਾਸਾ) ਇਨ੍ਹਾਂ ਨੂੰ ਇਹ ਸਮਝ ਨਹੀਂ ਕਿ ਜਿਹੜੇ ਗੱਡੇ ਪਹਿਲਾਂ ਮਿਲ ਤੇ ਜਾਂਦੇ ਹਨ ਉਨ੍ਹਾਂ ਨੂੰ ਮਿਲ ਵਾਲਿਆਂ ਨੇ ਜੋਖਣਾ ਹੈ, ਵਜ਼ਨ

[ਮੁਖ ਮੰਤ੍ਰੀ]
ਕਰਨਾ ਹੈ । ਕੋਈ ਇਕ ਗੱਡਾ ਥੋੜਾ ਹੁੰਦਾ ਹੈ । ਹਰ ਕੋਈ turn by turn ਆਉਂਦਾ ਹੈ, ਮਿਲ ਤੇ ਜੁਖਾਈ ਵਿਚ 7-8 ਘੰਟੇ ਤਾਂ ਲੱਗ ਹੀ ਜਾਂਦੇ ਹਨ । ਫੇਰ ਇਹ ਕਹਿਦੇ ਹਨ ਕਿ ਇਨ੍ਹਾਂ ਨੂੰ grow-more-food ਦੀ ਵਾਕਫੀਅਤ ਹੈ ।

Grow-more-food ਤੇ ਬੋਲਣ ਵਾਲਿਆਂ ਨੂੰ ਵਾਕਫੀ ਨਹੀਂ ਹੈ । Grow-more-food ਲਈ ਕੋਈ ਦਿਨ ਵਿਚ Conscious ਨਹੀਂ ਹੋ ਜਾਂਦਾ । ਇਸ ਲਈ Grow-more-food campaign ਬਾਰ ਬਾਰ ਰਖਣਗੇ । ਫਰਵਰੀ ਵਿੱਚ ਰਖਣਗੇ, ਮਾਰਚ ਵਿਚ ਰਖਣਗੇ । ਇਹ ਕੰਮ ਹੈ ਖੇਤੀ ਦਾ । ਲੇਕਿਨ ਹਸਦੇ ਹਨ ਸ਼੍ਰੀ ਬਲਰਾਮ ਦਾਸ ਟੰਡਨ ਕਿ ਇਹ ਚੌਧਰੀ ਬਲਬੀਰ ਸਿੰਘ Socialist independent ਹਨ . . . . . .

ਸ਼੍ਰੀ ਬਲਰਾਮ ਦਾਸ ਟੰਡਨ : मैं तो तुम्हारी सोच पर हंसता हूं ।

**Mr. Speaker** : You may laugh but don't talk please.

**ਮੁਖ ਮੰਤ੍ਰੀ** : ਇਥੇ ਇਕ ਦੋ ਕੇਸਿਜ਼ ਬਾਰੇ ਦਸਿਆ ਗਿਆ ਅਤੇ ਇਹ ਕਿਹਾ ਗਿਆ ਕਿ ਇਕ ਸੋਹਣ ਸਿੰਘ smuggling ਵਿਚ ਫੜਿਆ ਗਿਆ । ਮੈਂ ਨੇ ਇਨਫਰਮੇਸ਼ਨ ਮੰਗਵਾਈ ਹੈ ਕਿ ਉਹ ਡਿਸਮਿਸ ਨਹੀਂ ਹੋਇਆ ਹੈ । ਉਹ abscond ਕਰ ਗਿਆ ਹੈ ; ਉਸ ਦੇ warrants ਜਾਰੀ ਹੋ ਚੁਕੇ ਹਨ । ਇਕ ਗੱਲ ਇਹ ਵੀ ਕਹੀ ਗਈ ਸੀ ਕਿ ਇਕ ਆਦਮੀ ਨੂੰ ਦੋ ਲੱਖ ਰੁਪਿਆ ਖਟਾ ਦਿੱਤਾ ਉਹ ਗੱਲ ਸੂਦ ਕੰਪਨੀ ਬਾਰੇ ਸੀ । ਮੈਂ ਨੇ ਉਸਦੀ ਵੀ ਇਨਫਰਮੇਸ਼ਨ ਮੰਗਵਾਈ ਹੈ ਕਿ 1951 ਵਿਚ ਇਕ truck ਖ਼ਰੀਦਿਆ ਸੀ ਜਿਹੜਾ ਕਿ ਪਬਲਿਕ ਕੈਰਿਅਰ ਸੀ ਉਸਦੇ ਬਾਅਦ ਉਨ੍ਹਾਂ ਦੇ private trucks ਖਰੀਦੇ ਸਨ । ਫਿਰ ਜਿਸ ਵਕਤ 16 trucks ਕੁਲ ਉਸ transport ਕੰਪਨੀ ਨੂੰ ਮਿਲੇ ਜਿਹੜੀ ਕਿ ਹਿਮਾਚਲ-ਕਮ-ਪੰਜਾਬ ਹੈ । ਪਰ ਉਨ੍ਹਾਂ ਵਿਚੋਂ 4 ਰਹਿ ਗਏ । ਬਾਕੀ ਦੇ ਹਿਮਾਚਲ ਅਤੇ ਪੰਜਾਬ ਨੇ ਸ਼ਾਮਿਲ ਕਰ ਲਏ ਅਤੇ ਬਾਕੀ 4 ਲਈ ਵੀ ਜਦ ਜ਼ੋਰ ਪਿਆ ਕਿ ਕਿ ਇਹ ਖਾਲੀ ਕਿਉਂ ਹਨ ਤਾਂ ਫੇਰ 4 ਵੰਡੇ ਗਏ ਚੂੰਕਿ ਉਸਨੇ ਅਰਜ਼ੀ ਦਿੱਤੀ ਸੀ ਤੇ ਦਸਿਆ ਸੀ ਕਿ ਉਹ trucks ਖਾਲੀ ਪਏ ਹਨ ਤਾਂ ਉਨ੍ਹਾਂ ਵਿਚੋਂ ਦੋ ਦੋ ਮਹੀਨਿਆਂ ਲਈ ਉਸਨੂੰ ਦਿੱਤੇ ਗਏ ਅਤੇ ਇਕ Co-operative Society ਨੂੰ ਦਿੱਤਾ ਗਿਆ । ਬਾਕੀ ਇਕ ਦੀ ਕੀ ਹਾਲਤ ਹੈ ? ਉਹ ਮੈਂ ਪੁਛ ਕੇ ਦਸ ਸਕਦਾ ਹਾਂ । ਇਸ ਲਈ ਇਹ ਕਹਿਣਾ ਕਿ ਉਨ੍ਹਾਂ ਲੋਕਾਂ ਨੂੰ favour ਕੀਤਾ ਜਾਂਦਾ ਹੈ ਮੈਂ ਨਹੀਂ ਸਮਝਦਾ ਕਿ ਉਹ ਕਿਹੜੇ ਲੋਕ ਹਨ ਉਨ੍ਹਾਂ ਦੇ ਮੈਂ ਨਾਂ ਤੱਕ ਨਹੀਂ ਜਾਣਦਾ । ਅਗਰ ਕੋਈ trucks ਖਾਲੀ ਪਏ ਹਨ ਔਰ ਉਨ੍ਹਾਂ ਨੂੰ ਇਸ ਕਰਕੇ ਦੋ ਮਹੀਨਿਆਂ ਲਈ ਦੇ ਦਿੱਤਾ ਗਿਆ ਤਾਂ ਇਸ ਨਾਲ ਕਿਸੇ ਦਾ claim ਨਹੀਂ ਬਣ ਜਾਂਦਾ ।

ਕਈ ਭਾਈਆਂ ਨੇ smuggling ਦੇ ਬਾਰੇ ਕਿਹਾ ਹੈ, ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਸੀਂ 960 ਆਦਮੀਆਂ ਨੂੰ ਫੜਿਆ ਅਤੇ 18 ਲੱਖ ਰੁਪਏ ਦੀ ਚੀਜ਼ ਬਰਾਮਦ ਕੀਤੀ । ਜੇ ਅੱਜ ਦੂਸਰਿਆਂ ਸੂਬਿਆਂ ਦੀ ਹੱਦਾਂ ਵਿਚ ਜਾ ਕੇ ਵੇਖੋ ਤਾਂ ਮਹਿਸੂਸ ਕਰੋਗੇ ਕਿ ਪੰਜਾਬ ਨੇ ਕਿਤਨਾ ਚੰਗਾ ਕੰਮ ਕੀਤਾ ਹੈ ।

Scheduled caste ਦੇ ਇਕ ਭਾਈ ਨੇ ਦੂਸ਼ਣ ਲਗਾਇਆ ਕਿ ਚਮੜੇ ਦੇ ਕੰਮ ਕਰਨ ਵਾਲਿਆਂ ਨੂੰ ਤਬਾਹ ਕੀਤਾ ਜਾ ਰਿਹਾ ਹੈ, ਕਿਉਂਕਿ ਸਰਕਾਰ ਨੇ Co-operative

Societies ਬਣਾ ਦਿੱਤੀਆਂ ਹਨ । ਇਹ ਮੈਂ ਉਨ੍ਹਾਂ ਦੀ ਸੂਚਨਾ ਲਈ ਦੱਸ ਦੇਣਾ ਚਾਹੁੰਦਾ ਹਾਂ ਕਿ ਇਸ ਨਾਲ ਚਮੜੇ ਦਾ ਹੋਰ ਜ਼ਿਆਦਾ ਕੰਮ ਵਧੇਗਾ ਤਾਂ ਲੋਕਾਂ ਨੂੰ individually ਵੀ ਜ਼ਿਆਦਾ ਕੰਮ ਮਿਲੇਗਾ । ਅਸੀਂ ਤਾਂ ਇਹ ਕੋਸ਼ਿਸ਼ ਕਰਦੇ ਹਾਂ ਕਿ individual ਨੂੰ ਇਕਲਿਆਂ ਇਕਲਿਆਂ ਖਰਾਬ ਨਾ ਹੋਣਾ ਪਵੇ ਪਰ ਇਹ ਕਹਿੰਦੇ ਹਨ ਕਿ individua ਦਾ ਨੁਕਸਾਨ ਹੋਵੇਗਾ । ਇਹ ਤਾਂ ਇਨ੍ਹਾਂ ਦੀ ਸਮਝ ਦੀ ਗੱਲ ਹੈ ।

ਸਾਡੇ ਬਹੁਤ ਸਾਰਿਆਂ ਆਨਰੇਬਲ ਮੈਂਬਰਾਂ ਨੇ ਪਟਵਾਰੀਆਂ ਦੀ ਗੱਲ ਕੀਤੀ ਹੈ । ਚੌਧਰੀ ਸੂਰਜਮਲ ਜੀ ਨੇ ਇਸ ਬਾਰੇ ਕਾਫੀ ਕਹਿ ਦਿੱਤਾ ਅਤੇ ਗਵਰਨਰ ਦੇ Address ਵਿਚ ਵੀ ਕਾਫੀ ਕਹਿ ਦਿੱਤਾ ਗਿਆ । ਇਸ ਵਿਚ ਕੋਈ ਸ਼ਕ ਨਹੀਂ ਕਿ ਮੈਨੂੰ ਉਨ੍ਹਾਂ ਨਾਲ ਹਮਦਰਦੀ ਹੈ ਕਿਉਂਕਿ ਉਹ ਮੇਰੇ ਦੇਸ਼ ਦੇ ਆਦਮੀ ਹਨ ਲੇਕਿਨ ਉਨ੍ਹਾਂ ਨੇ ਜੋ ਨੌਕਰੀਆਂ ਛੱਡ ਕੇ ਇਹ ਕਦਮ ਚੁਕਿਆ ਹੈ ਇਹ ਠੀਕ ਨਹੀਂ । ਉਹ ਡਿਮਾਂਡਜ਼ ਕਰਦੇ ਹਨ ਤਨਖਾਹਾਂ ਦੀ ਲੇਕਿਨ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਤਨਖਾਹ pre-partition ਵੇਲੇ 25 ਸੀ ਲੇਕਿਨ ਇਨ੍ਹਾਂ ਪੰਜ ਸਾਲਾਂ ਵਿਚੋਂ ਇਨ੍ਹਾਂ ਦਾ grace 50 ਤੋਂ 80 ਤਕ ਕਰ ਦਿੱਤਾ ਗਿਆ ਹੈ ਅਤੇ 40 dearness allowance ਹੋ ਗਿਆ ਹੈ, ਮੈਂ ਸਮਝਦਾ ਹਾਂ ਕਿ ਐਸਾ ਕੋਈ ਪਟਵਾਰੀ ਨਹੀਂ ਜਿਸ ਨੂੰ ਮਿਲਾ ਜੁਲਾ ਕੇ 100 ਤੋਂ ਘੱਟ ਮਿਲਦਾ ਹੋਵੇ । ਜਦ ਅਸੀਂ ਅੰਗਰੇਜ਼ਾਂ ਦੇ ਖਿਲਾਫ agitation ਕਰਦੇ ਸਾਂ ਤਾਂ ਇਹ ਪਟਵਾਰੀ ਸਾਥ ਨਹੀਂ ਦਿੰਦੇ ਸਨ ਫਿਰ ਵੀ ਅਸਾਂ ਅੱਜ ਇਨ੍ਹਾਂ ਦੀ ਅਸੀਂ ਪੂਰੀ ਹਮਦਰਦੀ show ਕਰਕੇ ਪਿਛਲੇ ਸਾਲਾਂ ਵਿਚ ਸਹੂਲਤਾਂ ਦਿੱਤੀਆਂ ਹਨ ਤੇ ਤਨਖਾਹਾਂ ਵਧਾਈਆਂ ਹਨ । ਜੇ ਉਹ ਗੁਮਰਾਹ ਹੋ ਜਾਂਦੇ ਹਨ ਤਾਂ ਸਿਵਾਏ ਅਫਸੋਸ ਦੇ ਹੋਰ ਕੀ ਹੋ ਸਕਦਾ ਹੈ ? ਜੇ ਗਲਤੀ ਕਰਦੇ ਹਨ ਤਾਂ ਛਡਿਆ ਨਹੀਂ ਜਾ ਸਕਦਾ । ਜੇ ਉਹ ਕਹਿਣ ਕਿ ਸਮਤੀ ਵਾਲਿਆਂ ਨੂੰ ਕਿਉਂ ਛੱਡਿਆ ਗਿਆ ਤਾਂ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਉਹ ਹੋਰ ਗੱਲ ਸੀ ਪਰ ਇਹ administration ਦਾ ਮਾਮਲਾ ਹੈ ਇਸ ਵਿਚ ਰਿਆਇਤ ਨਹੀਂ ਕੀਤੀ ਜਾ ਸਕਦੀ । ਹਾਂ ਜਿਨ੍ਹਾਂ ਅਫਸਰਾਂ ਨੇ ਸਮਤੀ ਵਿਚ ਹਿੱਸਾ ਲਿਆ ਅਸੀਂ ਉਨ੍ਹਾਂ ਨੂੰ ਵੀ ਛਡਿਆ ਨਹੀਂ । ਜੇ ਰਿਆਇਤ ਕਰ ਦਿੱਤੀ ਜਾਏ ਤਾਂ ਮੈਂ ਸਮਝਦਾ ਹਾਂ ਕਿ ਜੈਸਾ ਕਿ ਰਾਠੀ ਸਾਹਿਬ ਨੇ inpeachment ਲਈ ਕਿਹਾ ਸੀ ਉਹ ਹੀ ਹੋਣਾ ਚਾਹੀਦਾ ਹੈ । ਹਾਂ ਰਾਠੀ ਸਾਹਿਬ ਹਸਦੇ ਹਨ ਮੈਂ ਉਨ੍ਹਾਂ ਦੀ ਸਾਰੀ ਗਲਾਂ ਨੂੰ ਭੁਲ ਗਿਆ ਮੇਰੇ ਭਾਈ ਬਲਬੀਰ ਸਿੰਘ ਨੇ ਕਿਹਾ ਸੀ ਕੀ ਕਮਿਊਨਲ ਹਵਾ ਹੀ ਅਜੇਹੀ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਹਵਾ ਬਲਰਾਮ ਦੇ ਦਿਲ ਵਿਚ ਹੋ ਸਕਦੀ ਹੈ ਮੰਗਲ ਸੈਨ ਦੇ ਦਿਲ ਵਿਚ ਹੋ ਸਕਦੀ ਹੈ, ਉਹ ਵੀ ਮੈਂ ਸਮਝਦਾ ਹਾਂ ਕਿ ਹੁਣ ਦਿਲੋਂ ਨਿਕਲ ਗਈ ਪਰ ਇਹ ਹਵਾ ਸ੍ਰੀ ਰਾਮ ਸ਼ਰਮਾ ਦੇ ਦਿਲ ਵਿਚ ਕਦੀ ਨਹੀਂ ਹੋ ਸਕਦੀ । ਮੈਂ ਚੰਗੀ ਤਰ੍ਹਾਂ ਉਨ੍ਹਾਂ ਨੂੰ ਜਾਣਦਾ ਹਾਂ ਅਤੇ ਯਕੀਨ ਹੈ ਕਿ ਉਹ ਕਿਸੇ ਤਰ੍ਹਾਂ ਵੀ ਕਮਊਨਲ ਨਹੀਂ ਹੋ ਸਕਦੇ । ਉਹ ਤਾਂ ਵਕਤ ਦੀ ਗੱਲ ਹੈ । ਪਹਿਲਾਂ ਇਥੇ ਸਨ ਅੱਜ ਉਹ ਉਥੇ ਚਲੇ ਗਏ ਹਨ ।

**ਪੰਡਿਤ ਸ਼੍ਰੀ ਰਾਮ ਸ਼ਰਮਾ** : आप भी आ जाइये ।

**ਮੁਖ ਮੰਤ੍ਰੀ** : ਮੈਂ ਇਥੇ ਹੀ ਬੈਠਾਂਗਾ ਉਥੇ ਨਹੀਂ ਜਾ ਸਕਦਾ । ਲੇਕਿਨ ਆਪ ਫਿਰ ਇਥੇ ਬੈਠੋਗੇ । *(Interruptions.)*

**Mr. Speaker** : Order please. Order, order.

**ਮੁਖ ਮੰਤ੍ਰੀ** : ਹਾਂ ਸ੍ਰੀ ਨਿਹਾਲ ਸਿੰਘ ਨੇ ਮਹਿੰਦਰਗੜ੍ਹ ਜ਼ਿਲ੍ਹੇ ਬਾਰੇ ਕਿਹਾ ਕਿ ਉਥੇ ਬਿਜਲੀ ਨਹੀਂ, ਇਹ ਠੀਕ ਹੈ । ਮੈਂ ਤਾਂ ਸਮਝਦਾ ਹਾਂ ਕਿ ਕੁਦਰਤ ਨੇ 10 ਸਾਲਾਂ ਤੋਂ ਮੀਂਹ ਬਰਸਾ ਕੇ ਬੜੀ ਇਮਦਾਦ ਕੀਤੀ ਹੈ ਵਰਨਾ ਉਹ ਜ਼ਿਲਾ ਤਬਾਹ ਹੋ ਜਾਂਦਾ । ਇਸ ਲਈ ਮੈਂ ਔਰ ਵਜ਼ੀਰ ਮੁਤੱਲਕਾ ਇਸ ਗੱਲ ਨੂੰ ਚਾਹੁੰਦੇ ਹਨ ਕਿ ਅਸੀਂ ਉਥੇ electricity ਜਲਦੀ ਪਹੁੰਚਾ ਸਕੀਏ ।

ਹੁਣ ਮੈਂ ਪਟਵਾਰੀਆਂ ਦੇ ਬਾਦ tenants ਦੀ ਗੱਲ ਕਰਦਾ ਹਾਂ। ਮੇਰੇ ਬਹੁਤ ਸਾਰੇ ਵੀਰ ਜਿਹੜੇ ਇਥੇ ਵੀ ਬੈਠੇ ਹਨ ਅਤੇ ਉਥੇ ਵੀ ਬੈਠੇ ਹਨ ਉਹ ਨਾਵਾਕਫੀਅਤ ਦੇ ਥੱਲੇ ਹਨ ਅਤੇ ਕਹਿੰਦੇ ਹਨ ਕਿ ਜਿਹੜਾ ਕਨੂੰਨ ਪੈਪਸੂ ਵਿੱਚ ਪਾਸ ਕੀਤਾ ਉਹ ਲਾਗੂ ਨਹੀਂ ਕੀਤਾ ਗਿਆ ਅਤੇ ਜਿਹੜਾ ਪੰਜਾਬ ਵਿਚ ਪਾਸ ਹੋਇਆ ਉਸ ਨੂੰ ਵੀ ਲਾਗੂ ਨਹੀਂ ਕੀਤਾ ਗਿਆ । ਸੋ ਉਨ੍ਹਾਂ ਦੀ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਸਿਰਫ ਇਕ ਮੱਦ ਉਥੋਂ ਦੀ ਅਤੇ ਇਕ ਮੱਦ ਪੰਜਾਬ ਦੇ ਕਨੂੰਨ ਦੀ ਲਾਗੂ ਨਹੀਂ ਕੀਤੀ ਗਈ ਬਾਕੀ ਸਾਰੇ ਦਾ ਸਾਰਾ ਬਿਲ ਉਥੋਂ ਦਾ ਵੀ ਅਤੇ ਇਥੋਂ ਦਾ ਵੀ ਲਾਗੂ ਕੀਤਾ ਗਿਆ ਹੈ। ਜੇ ਤੁਸੀ ਕਹੋ ਕਿ ਉਹ ਕਿਉਂ ਨਹੀਂ ਲਾਗੂ ਕੀਤਾ ਗਿਆ ਤਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਪੈਪਸੂ ਵਿਚ ਬਿਲ ਪਾਸ ਕੀਤਾ ਗਿਆ ਉਸ ਦੇ ਵਿਚ ਉਨ੍ਹਾਂ ਨੇ ਸ਼ਰਤ ਨਹੀਂ ਰਖੀ ਸੀ ਕਿ ਜੋ ਕੋਈ ੬ ਮਹੀਨਿਆਂ ਦੀ ਮਿਆਦ ਦੇ ਅੰਦਰ ਅੰਦਰ ਆਪਣੀ ਜ਼ਮੀਨ declare ਨਾ ਕਰੇ ਤਾਂ ਉਨ੍ਹਾਂ ਤੇ ਕੋਈ ਜੁਰਮਾਨਾ ਹੋਵੇਗਾ ਪਰ ਪੰਜਾਬ ਵਿਚ ਅਸੀਂ ਉਹ ਬੰਧ ਕਰ ਲਿੱਤੀ । ਤੇ penalty ਲੱਗਾ ਦਿੱਤੀ ਕਿ ਜਿਹੜਾ declare ਨਹੀਂ ਕਰੇਗਾ ਉਸ ਨੂੰ ਸਜ਼ਾ ਹੋਵੇਗੀ ਅਤੇ ਉਸ ਦੀ ਜ਼ਮੀਨ ਖੁਸ ਜਾਵੇਗੀ ਅਤੇ ਉਹਨੂੰ ਕੈਦ ਹੋ ਜਾਵੇਗੀ। ਉਸ ਤੋਂ ਬਾਅਦ President ਦੀ ਮੰਜ਼ੂਰੀ ਲੈਣੀ ਸੀ ਉਹ ਲੈ ਲਈ ਅਤੇ ਮਿਆਦ ਇਸ ਫਰਵਰੀ ਦੀ 31 ਤਾਰੀਖ਼ ਨੂੰ ਮੁਕਦੀ ਸੀ । ਜਿਹੜੀ ਛੇ ਮਹੀਨਿਆਂ ਦੀ ਮਿਆਦ ਰੱਖੀ ਗਈ ਸੀ ਮੈਂ ਉਸ ਦਾ ਜ਼ਿਕਰ ਕਰ ਰਿਹਾ ਹਾਂ । ਪਰ ਫੇਰ 12 ਅਪਰੈਲ ਨੂੰ ਪਟਵਾਰੀ ਹੜਤਾਲ ਤੇ ਚਲੇ ਗਏ ਇਸ ਕਰਕੇ ਸਾਨੂੰ ਪੂਰੀ ਇਤਲਾਹ ਨਹੀਂ ਪਹੁੰਚੀ ।

**ਇਕ ਮਾਨਯੋਗ ਮੈਂਬਰ** : ਇਸ ਹਿਸਾਬ ਨਾਲ ਜੇ ਕੰਮ ਚਲਦਾ ਰਿਹਾ ਤਾਂ ਤੁਹਾਨੂੰ ਕਿਸੇ ਨੇ ਵੀ ਇਤਲਾਹ ਨਹੀਂ ਦੇਣੀ।

**ਮੁਖ ਮੰਤ੍ਰੀ** ਨਹੀਂ ਜੀ ਹੁਣ ਅਸੀਂ ਤੁਹਾਡੇ ਸਾਹਮਣੇ ਇਕ ਪਰਪੋਜ਼ਲ ਲਿਆ ਰਹੇ ਹਾਂ ਔਰ ਉਹ ਇਹ ਹੈ ਕਿ ਜਿਸ ਦਿਨ ਤੋਂ ਕਾਨੂੰਨ ਪਾਸ ਹੋ ਜਾਵੇ ਉਸ ਦੇ ਬਾਦ ਮਿਆਦ ਦੇ ਅੰਦਰ ਅੰਦਰ ਸਾਨੂੰ ਸਾਰੇ ਜ਼ਿਮੀਂਦਾਰ ਇਤਲਾਹ ਦੇ ਦੇਣ ਕਿ ਮੇਰੀ ਫਲਾਣੇ ਫਲਾਣੇ ਪਿੰਡ ਵਿਚ ਜ਼ਮੀਨ ਹੈ ਔਰ ਜੇਕਰ ਕੋਈ ਨਹੀਂ ਦਸੇਗਾ ਤਾਂ ਅਸੀਂ ਕਾਨੂੰਨੀ ਕਾਰਵਾਈ ਕਰਾਂਗੇ । ਸ੍ਰੀ ਰਾਮ ਨਾਥ ਹੋਰਾਂ ਨੇ ਆਖਿਆ ਹੈ ਕਿ ਛੇ ਮਹੀਨਿਆਂ ਦੀ ਮਿਆਦ ਗੁਜ਼ਰ ਗਈ ਹੈ ਔਰ ਗੌਰਮੈਂਟ ਨੇ ਕੁਛ ਨਹੀਂ ਕੀਤਾ ਪਰ ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਅਸੀਂ ਕੀ ਕਰੀਏ ਪੈਪਸੂ ਗੌਰਮੈਂਟ ਦਾ ਬਿਲ ਤਾਂ ਸਾਡੇ ਕੋਲ ਆਇਆ ਹੈ ਮਗਰ ਰੂਲ ਆਪਣੇ ਨਾਲ ਨਹੀਂ ਲੈ ਕੇ ਆਇਆ । ਇਸ ਵਾਸਤੇ ਮੈਂ ਉਨ੍ਹਾਂ ਦੀ ਸੇਵਾ ਦੇ ਵਿਚ ਅਰਜ਼ ਕਰਾਂਗਾ ਕਿ ਅਸੀਂ ਆਪਣੀ ਤਰਫੋਂ ਕੋਈ ਕਸਰ ਨਹੀਂ ਛੱਡੀ । ਰੂਲ ਅਗਰ ਬਿਲ ਦੇ ਨਾਲ ਆ ਗਏ ਹੁੰਦੇ ਤਾਂ ਹੁਣ ਤਕ ਅਸੀਂ ਕੰਮ ਕਰ ਲੈਣਾ ਸੀ ।

ਹਦ ਵਿਚ ਰਹਿਣ ਵਾਲੇ ਨੂੰ ਹੈ ਜਿਹੜਾ ਕਿ ਕਿਸਾਨ ਤੇ ਤਰ੍ਹਾਂ ਤਰ੍ਹਾਂ ਦਾ ਜਜ਼ੀਆ ਲਾਂਦਾ ਹੈ। ਇਸ ਕਿਸਮ ਦਾ ਸਲੂਕ ਕਿਸਾਨ ਨਾਲ ਨਹੀਂ ਹੋਣਾ ਚਾਹੀਦਾ ।

ਜੇ ਸਰਕਾਰ Grow-more-food ਦੀਆਂ ਅਪੀਲਾਂ ਕਰਦੀ ਹੈ ਤਾਂ ਉਸ ਨੂੰ ਕਿਸਾਨਾਂ ਨੂੰ ਵੀ ਐਨੀਆਂ facilities ਦੇਣੀਆਂ ਚਾਹੀਦੀਆਂ ਹਨ । ਜਦੋਂ ਕਿਸਾਨ ਵੇਖਦਾ ਹੈ ਕਿ ਕਾਸ਼ਤ ਮਹਿੰਗੀ ਹੋ ਗਈ ਹੈ ਤਾਂ ਉਸ ਨੂੰ ਬਹੁਤ ਔਕੜ ਮਹਿਸੂਸ ਹੁੰਦੀ ਹੈ । ਮਹਿਕਮੇ ਵੱਲੋਂ ਉਸ ਨੂੰ ਚੰਗੇ ਬੀਜ ਪਾਉਣ ਦੀ ਪ੍ਰੇਰਨਾ ਕੀਤੀ ਜਾਂਦੀ ਹੈ । ਮੈਂ ਮਹਿਕਮਾ ਜ਼ਰਾਇਤ ਦੇ ਕੰਮਾਂ ਨੂੰ ਆਪਣੀਆਂ ਅੱਖਾਂ ਨਾਲ ਵੇਖਿਆ ਹੈ। 591 ਤੇ 518 ਦੀ ਫਾਰਮ ਦੀ ਕਣਕ ਖਰੀਦ ਕੇ ਰਖੀ ਜਾਂਦੀ ਹੈ ਪਰ ਬਿਉਪਾਰੀਆਂ ਨਾਲ ਮਿਲ ਕੇ ਕਿਸਾਨਾਂ ਨੂੰ ਦੜੇ ਦੀ ਨਾਕਸ ਕਣਕ ਬੀਜ ਵਾਸਤੇ supply ਕੀਤੀ ਜਾਂਦੀ ਹੈ ਤੇ ਉਸ ਦੀਆਂ ਜੇਬਾਂ ਨੂੰ ਕਪਿਆ ਜਾਂਦਾ ਹੈ । ਨਾਲ ਹੀ ਉਸ ਨੂੰ ਝੂਠੀ ਤਸੱਲੀ ਦਿੱਤੀ ਜਾਂਦੀ ਹੈ ਕਿ ਉਸ ਦੀ ਪੈਦਾਵਾਰ ਵਧੇਗੀ । ਅੱਜ ਸਪੀਕਰ ਸਾਹਿਬ ਅਸੀਂ ਵੇਖਦੇ ਹਾਂ ਕਿ ਪੰਜਾਬ ਦੇ ਅੰਦਰ ਕਣਕ ਦੀ ਬੜੀ ਲੋੜ ਹੈ ਪਰ ਜ਼ਮੀਨਾਂ ਨੂੰ ਪਾਣੀ ਨਹੀਂ ਮਿਲਦਾ। ਡੇਢ ਮਹੀਨੇ ਤੋਂ ਲਗਾਤਾਰ ਕਿਸਾਨਾਂ ਵਲੋਂ ਪਾਣੀ ਦੀ ਮੰਗ ਕੀਤੀ ਜਾ ਰਹੀ ਹੈ ਪਰ ਬੰਦੀ ਕਾਰਨ ਉਨ੍ਹਾਂ ਨੂੰ ਪਾਣੀ ਨਹੀਂ ਮਿਲ ਸਕਿਆ । ਕਿਸਾਨਾਂ ਨੂੰ ਅਗੇ ਹੀ ਇਸ ਗਲ ਦੀ ਤਸੱਲੀ ਨਹੀਂ ਕਿ ਉਨ੍ਹਾਂ ਨੂੰ ਫਸਲਾਂ ਦਾ ਪੂਰਾ rate ਜਾਂ ਇਵਜ਼ਾਨਾਂ ਦਿਤਾ ਜਾਏਗਾ । ਸਰਕਾਰ ਵਲੋਂ ਕੋਈ ਭਾ ਮੁਕੱਰਰ ਨਹੀਂ ਕੀਤਾ ਜਾਂਦਾ ਜਿਸ ਨਾਲ ਕਿਸਾਨ ਨੂੰ ਤਸੱਲੀ ਹੋ ਸਕੇ ਕਿ ਉਸ ਨੂੰ ਆਪਣੀ ਫਸਲ ਦਾ ਜਾਇਜ਼ ਇਵਜ਼ਾਨਾ ਮਿਲ ਜਾਏਗਾ । ਉਸ ਨੂੰ ਯਕੀਨ ਨਹੀਂ ਆਉਂਦਾ ਕਿ ਉਸ ਦੀ ਫਸਲ ਦੀ ਚੰਗੀ ਕੀਮਤ ਉਸ ਨੂੰ ਮਿਲ ਸਕੇਗੀ ਜਾਂ ਉਸ ਦੀ ਪੈਦਾਵਾਰ ਨੂੰ ਬਾਹਰ ਭੇਜਣ ਤੇ ਪਾਬੰਦੀ ਲਗਾਈ ਜਾਏਗੀ । ਉਹ ਵਿਚਾਰਾ ਭਲੇਖੇ ਵਿਚ ਹੀ ਪਿਆ ਰਹਿੰਦਾ ਹੈ ਕਿ ਉਸ ਨੂੰ ਜਾਇਜ਼ ਇਵਜ਼ਾਨਾ ਮਿਲ ਸਕੇਗਾ ਜਾਂ ਨਹੀਂ । ਇਸ ਨਾਲ ਯਕੀਨੀ ਤੌਰ ਤੇ ਦੇਸ਼ ਦਾ ਨੁਕਸਾਨ ਹੁੰਦਾ ਹੈ । ਪਿੰਡਾਂ ਵਿਚ ਆਉਣ ਵਾਲੀਆਂ ਸੜਕਾਂ ਨੂੰ ਸੁਧਾਰਨ ਦਾ ਜਤਨ ਇਕ ਪਾਸੇ ਰਿਹਾ, ਜਦੋਂ ਕਿਸਾਨ ਆਪਣੀ ਪੈਦਾਵਾਰ ਮੰਡੀ ਵਿਚ ਲੇ ਕੇ ਆਉਂਦਾ ਹੈ ਤਾਂ ਉਸ ਕੋਲੋਂ market tax ਲਏ ਜਾਂਦੇ ਹਨ । Market committees ਦੇ ਪਾਸ ਲੱਖਾਂ ਰੁਪਏ ਪਏ ਹੋਏ ਹਨ ਪਰ ਕਿਸੇ market committee ਨੇ ਵੇਖਨ ਵਿਚ ਨਹੀਂ ਆਇਆ ਕਿ sheds ਬਣਾ ਦਿਤੇ ਹੋਣ ਜਾਂ ਅਨਾਜ ਨੂੰ store ਕਰਣ ਲਈ ਅਰਥਾਤ ਨਰਮਾਂ ਜਾਂ ਕਪਾਸ ਵਰਗੀਆਂ ਫਸਲਾਂ ਨੂੰ ਬਾਰਿਸ਼ ਤੋਂ ਬਚਾਉਣ ਲਈ ਕੋਈ store houses ਬਣਾਏ ਹੋਣ । ਕਿਸਾਨਾਂ ਦੀ ਸਹੂਲਤ ਲਈ ਜਦੋਂ ਇਸ ਤਰ੍ਹਾਂ ਦੇ ਖਰਚ market committees ਨਹੀਂ ਕਰਦੀਆਂ ਜਿਹੜੀਆਂ ਕਿਸਾਨਾਂ ਤੋਂ ਟੈਕਸ ਲੈਂਦੀਆਂ ਹਨ ਤਾਂ municipal committees ਤੋਂ ਇਸ ਗੱਲ ਦੀ ਆਸ ਕਿਸ ਤਰ੍ਹਾਂ ਕੀਤੀ ਜਾ ਸਕਦੀ ਹੈ ਕਿ ਉਹ octroi ਦੇ ਪੈਸਿਆਂ ਨੂੰ ਕਿਸਾਨਾਂ ਦੀ ਭਲਾਈ ਲਈ ਖਰਚ ਕਰਨ ? ਜੇ ਸਾਡੀ ਸਰਕਾਰ ਚਾਹੁੰਦੀ ਹੈ ਕਿ ਅਨਾਜ ਦੇ ਸੰਕਟ ਨੂੰ ਦੂਰ ਕਰਨ ਲਈ Grow-more-Food Schemes ਨੂੰ ਕਾਮਯਾਬ ਕੀਤਾ ਜਾਏ ਤਾਂ ਉਸ ਨੂੰ ਕਿਸਾਨਾਂ ਨੂੰ ਸਹੂਲਤਾਂ ਦੇਣੀਆਂ ਪੈਣਗੀਆਂ ਤੇ ਹਰ ਤਰੀਕੇ ਦੀ ਮਦਦ ਦੇਣੀ ਪਏਗੀ । ਤਾਂ ਹੀ ਹਕੂਮਤ ਇਸ ਕੰਮ ਵਿਚ ਸਫਲ ਹੋ ਸਕਦੀ ਹੈ । ਇਸ ਸਿਲਸਿਲੇ ਵਿਚ ਮੈਂ ਸਰਕਾਰ ਅਗੇ ਬਿਨੇ ਕਰਾਂਗਾ ਕਿ ਕੁਝ ਫਸਲਾਂ ਨੂੰ ਮਸੂਲ ਦੀ municipal schedule ਵਿਚੋਂ

[ਸਰਦਾਰ ਗੁਰਮੀਤ ਸਿੰਘ 'ਮੀਤ']

ਕਢ ਦਿਤਾ ਜਾਏ। ਪਹਿਲੇ ਮਸੂਲ ਲੈਣ ਵਾਲਿਆਂ ਅਫਸਰਾਂ ਨੂੰ discretion ਹੁੰਦੀ ਸੀ ਕਿ ਉਹ agricultural implement ਅਰਥਾਤ tyres ਟਰਾਲੀ ਆਦਿ ਦਾ ਮਸੂਲ ਸਸਤੇ ਭਾ ਤੇ charge ਕਰਦੇ ਸਨ ਪਰ ਹੁਣ ਉਨ੍ਹਾਂ ਨੇ ਇਨ੍ਹਾਂ ਨੂੰ rubber goods treat ਕਰ ਕੇ ਕਈ ਗੁਣਾਂ ਵਧ charge ਕਰਨਾ ਸ਼ੁਰੂ ਕਰ ਦਿਤਾ ਹੈ। ਮੈਂ ਇਸ resolution ਦੀ ਤਾਈਦ ਕਰਦਾ ਹਾਂ ਤੇ ਆਪ ਦੁਆਰਾ ਸਰਕਾਰ ਅਗੇ ਬੇਨਤੀ ਕਰਦਾ ਹਾਂ ਕਿ ਇਹੋ ਜਿਹੀਆਂ ਚੀਜ਼ਾਂ ਨੂੰ schedule ਵਿਚੋਂ ਕਢ ਦਿਤਾ ਜਾਏ। ਕਿਉਂਕਿ ਕਿਸਾਨ ਪਹਿਲਾਂ ਹੀ ਕਾਫੀ ਟੈਕਸ ਅਰਥਾਤ betterment tax, gowshala tax ਆੜ੍ਹਤ ਤੇ ਧੜਤ ਆਦਿ ਕਈ ਟੈਕਸ ਦਿੰਦਾ ਹੈ। ਪਰ ਜਦੋਂ ਕਿਸਾਨ ਫਸਲ ਵੇਚਣ ਲਈ ਮੰਡੀ ਵਿਚ ਆਉਂਦਾ ਹੈ ਤਾਂ ਉਹਦੀ ਪੈਦਾਵਾਰ ਵਿਚੋਂ ਬੇਰਹਿਮੀ ਨਾਲ ਬੁਕ ਭਰ ਕੇ ਕਾਮੇ ਤੇ ਮੁਸ਼ੱਕਤੀ ਦੀਆਂ ਝੋਲੀਆਂ ਭਰ ਦਿਤੀਆਂ ਜਾਂਦੀਆਂ ਹਨ ਤੇ ਇਸ ਤਰ੍ਹਾਂ ਉਸਦੀ ਪੈਦਾਵਾਰ ਦਾ ਮੁਲ ਘਟ ਜਾਂਦਾ ਹੈ ਪਰ ਇਨ੍ਹਾਂ ਕਾਮਿਆਂ ਤੋਂ ਵਗਾਰ ਆੜ੍ਹਤੀ ਆਪਣੇ ਘਰ ਲੈਂਦਾ ਹੈ। ਇਸ ਲਈ ਸਪੀਕਰ ਸਾਹਿਬ ਮੈਂ ਆਪ ਦੁਆਰਾ ਸਰਕਾਰ ਪਾਸ ਬੇਨਤੀ ਕਰਦਾ ਹਾਂ ਕਿ ਜੇ ਇਹ ਪੰਜਾਬ ਨੂੰ surplus ਬਨਾਉਣਾ ਚਾਹੁੰਦੀ ਹੈ ਅਤੇ ਪੈਦਾਵਾਰ ਵਧਾਉਣੀ ਚਾਹੁੰਦੀ ਹੈ ਤਾਂ ਇਸ ਨੂੰ ਕਿਸਾਨਾਂ ਨੂੰ ਹਰ ਪਰਕਾਰ ਦੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਨੇ। ਇਕ ਪਾਸੇ ਅਸੀਂ ਵੇਖਦੇ ਹਾਂ ਕਿ tractors ਦੀ import ਤੇ ਪਾਬੰਦੀ ਲਗੀ ਹੋਈ ਹੈ। ਦੂਜੇ ਪਾਸੇ tractors ਦੀ import ਤੇ ਭਾਰੀ duty ਦੇਣੀ ਪੈਂਦੀ ਹੈ ਤੇ ਕਿੰਨਾਂ ਜ਼ਿਆਦਾ ਰੁਪਿਆ ਕਰਾਏ ਵਜੋਂ ਅਨਾਜ ਪ੍ਰਦੇਸੋਂ ਲਿਉਣ ਤੇ ਦੇਣਾ ਪੈਂਦਾ ਹੈ। ਆਪ ਨੂੰ ਪਤਾ ਹੋਵੇਗਾ ਕਿ ਪਿਛੇ ਜਿਹੇ ਜਦੋਂ ਦਿੱਲੀ ਵਿਚ ਨੁਮਾਇਸ਼ ਲਗੀ ਤਾਂ ਉਥੇ Russia ਦੇ ਬਣੇ ਹੋਏ tractors ਵਖਾਏ ਗਿਏ ਸਨ ਜਿਨ੍ਹਾਂ ਦਾ ਮੁਲ 2,500/- ਰੁਪਏ ਫੀ ਟਰੈਕਟਰ ਸੀ ਪਰ ਸਾਡੀ ਸਰਕਾਰ ਇਤਨਾ ਹੀ ਰੁਪਿਆ ਇਸ ਉਤੇ ਡਿਊਟੀ ਮਸੂਲ ਲਾ ਕੇ ਇਸ ਨੂੰ ਬਹੁਤ ਮਹਿੰਗਾ ਕਰ ਦਿੰਦੀ ਹੈ। ਪੰਜਾਬ ਦੀ ਪੈਦਾਵਾਰ ਕਈ ਗੁਣਾ ਵਧ ਹੋ ਸਕਦੀ ਹੈ ਤੇ ਧਰਤੀ ਦੀ ਉਪਜ ਫੀ ਏਕੜ 12 ਮਣ ਦੀ ਬਜਾਏ 37 ਮਣ ਤਕ ਵਧ ਸਕਦੀ ਹੈ ਜੇ ਕਿਸਾਨਾਂ ਨੂੰ tractors ਸਸਤੇ ਭਾ ਤੇ supply ਕੀਤੇ ਜਾਣ। ਜਦੋਂ ਸਾਡੀ ਸਰਕਾਰ ਦੂਜਿਆਂ ਸੂਬਿਆਂ ਨੂੰ ਅਨਾਜ supply ਕਰਦੀ ਹੈ ਤਾਂ ਇਹ ਹਿੰਦ ਸਰਕਾਰ ਤੇ ਵੀ ਜ਼ੋਰ ਪਾ ਸਕਦੀ ਹੈ ਕਿ agricultural implements ਜਾਂ ਦੂਜੀ machinery ਜਿਹੜੀ ਬਾਹਰ ਤੋਂ ਆਉਂਦੀ ਹੈ ਸਸਤੇ ਭਾ ਤੇ supply ਕੀਤੀ ਜਾਏ ਤਾਂ ਇਸ ਤਰ੍ਹਾਂ ਇਹ ਵਧ ਅੰਨ ਉਪਜਾਉਣ ਵਿਚ ਕਾਮਯਾਬ ਹੋ ਸਕਦੀ ਹੈ। ਜਦੋਂ ਕਿਸਾਨ market ਵਿਚ ਆਉਂਦਾ ਹੈ ਤਾਂ ਉਸ ਕੋਲੋਂ market tax ਵਸੂਲ ਕੀਤਾ ਜਾਂਦਾ ਹੈ। ਉਸ ਦੀ ਪੈਦਾਵਾਰ ਤੋਲਨ ਵੇਲੇ ਕਈ ਦਫਾ ਇਕ ਮਣ ਪਿਛੇ ਸੇਰ ਸੇਰ ਡੇਢ ਡੇਢ ਸੇਰ ਦਾ ਵੱਟਾ ਲਾਇਆ ਜਾਂਦਾ ਹੈ। Market Committees ਨੂੰ ਇਖਤਿਆਰ ਹਾਸਲ ਨਹੀਂ ਕਿ ਉਹ ਘਟ ਵਧ ਤੋਲਣ ਵਾਲਿਆਂ ਦਾ ਚਲਾਨ ਕਰ ਸਕਨ। ਕਈ ਦਫਾ ਇਸ ਤਰ੍ਹਾਂ ਦੇ cases Weights and Measures Department ਦੇ ਨੋਟਿਸ ਵਿੱਚ ਲਿਆਂਦੇ ਗਏ ਹਨ ਪਰ ਉਹ ਮਹਿਕਮਾਂ ਵੀ ਇਨ੍ਹਾਂ ਲੋਕਾਂ ਦਾ challan ਨਹੀਂ ਕਰਦਾ। ਇਸ ਸਬੰਧ ਵਿਚ Agricultural Produce Marketing Act ਬਣਿਆ ਹੋਇਆ ਹੈ। ਇਸ ਵਿਚ ਜਿਹੜੀਆਂ ਖਾਮੀਆਂ ਹਨ ਉਨ੍ਹਾਂ ਨੂੰ ਦੂਰ ਕਰਨ ਬਾਰੇ ਸਰਕਾਰ ਨੇ ਇਕ ਕਮੇਟੀ ਸਥਾਪਤ ਕੀਤੀ ਸੀ ਤੇ ਇਸ ਕਮੇਟੀ ਨੇ ਆਪਣੀ ਰਿਪੋਰਟ ਪੇਸ਼ ਕਰ ਦਿਤੀ ਹੈ। ਖਿਆਲ ਕੀਤਾ ਜਾਂਦਾ ਸੀ

ਕਿ ਵਧ ਘਟ ਤੋਲ ਦੀ ਲੁਟ ਘਸੁਟ ਨੂੰ ਦੂਰ ਕਰਨ ਲਈ ਕੋਈ ਬਿਲ ਪੰਜਾਬ ਅਸੈਂਬਲੀ ਵਿਚ ਲਿਆਂਦਾ ਜਾਏਗਾ ਪਰ ਮੈਨੂੰ ਇਹ ਵੇਖ ਕੇ ਬੜੀ ਮਾਯੂਸੀ ਹੋਈ ਹੈ ਕਿ ਇਸ report ਦੇ ਪੇਸ਼ ਹੋਣ ਨਾਲ ਪੰਜਾਬ ਸਰਕਾਰ ਦੇ ਕੰਨਾਂ ਤੇ ਜੂੰ ਵੀ ਨਹੀਂ ਰੀਂਗੀ ਤੇ ਉਸ ਨੇ ਇਸ ਸਬੰਧ ਵਿਚ ਕੋਈ action ਲੈਣ ਦਾ ਫੈਸਲਾ ਨਹੀਂ ਕੀਤਾ। ਮੈਂ ਸਰਕਾਰ ਅਗੇ ਬਿਨੇ ਕਰਾਂਗਾ ਕਿ ਉਸ ਨੂੰ ਇਸ ਬਾਰੇ ਤੁਰਤ ਫੈਸਲਾ ਕਰ ਦੇਣਾ ਚਾਹੀਦਾ ਹੈ ਤੇ Marketing Committees ਨੂੰ ਇਖਤਿਆਰ ਦੇ ਦੇਣੇ ਚਾਹੀਦੇ ਹਨ ਕਿ ਜਿਹੜੇ ਆੜ੍ਹਤੀ ਵਟੇ ਘਟ ਵਧ ਇਸਤੇਮਾਲ ਕਰਦੇ ਹਨ ਉਨ੍ਹਾਂ ਦਾ ਉਹ ਸਿਧਾ ਖੁਦ challan ਕਰ ਸਕਨ। ਇਸਦੇ ਅਲਾਵਾ ਕਿਸਾਨਾਂ ਨਾਲ ਬੋਲੀ ਸਬੰਧੀ ਵੀ ਕਈ ਬੇਇਨਸਾਫੀਆਂ ਹੁੰਦੀਆਂ ਹਨ ਤੇ ਜਾਣ ਬੁਝ ਕੇ ਬੋਲੀ ਤੋੜ ਦਿਤੀ ਜਾਂਦੀ ਹੈ। ਪਰ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਮੌਜੂਦਾ ਕਾਨੂੰਨ ਰਾਹੀਂ ਅਫਸਰ ਮੁਤੱਲਕਾ ਨੂੰ ਕੋਈ ਇਖਤਿਆਰ ਨਹੀਂ ਕਿ ਮੌਕੇ ਤੇ ਜਾ ਕੇ ਕਾਰਵਾਈ ਕਰ ਸਕੇ।

उपाध्यक्ष महोदय: आप Resolution पर बोलने की कोशिश करें। Marketing Committees का इस resolution से कोई ताल्लुक नहीं। (The hon. Member may please try to confine himself within the scope of this resolution. It is irrelevant to make a mention of marketing Committees here.)

ਸਰਦਾਰ ਗੁਰਮੀਤ ਸਿੰਘ 'ਮੀਤ': ਮਾਰਕਿਟ ਵਿਚ ਫ਼ਸਲ ਆਉਂਦੀ ਹੈ ਇਸ ਲਈ ਮੈਂ ਇਸ ਬਾਰੇ ਜ਼ਿਕਰ ਕਰ ਰਿਹਾ ਹਾਂ। ਮੈਂ ਸਰਕਾਰ ਪਾਸ ਆਪ ਦੇ ਰਾਹੀਂ ਬੇਨਤੀ ਕਰਾਂਗਾ ਕਿ ਜਿਹੜੀ octroi duty ਕਿਸਾਨ ਮੰਡੀ ਵਿਚ ਦਾਖਲ ਹੁੰਦਿਆ ਦਿੰਦਾ ਹੈ ਉਹ ਰੁਪਿਆ ਉਨ੍ਹਾਂ ਦੇ ਲਾਭ ਲਈ ਵਰਤਿਆ ਜਾਣਾ ਚਾਹੀਦਾ ਹੈ। ਜਿਹੜਾ ਟੈਕਸਾਂ ਦਾ ਰੁਪਿਆ ਉਨ੍ਹਾਂ ਦੇ ਮੁਫਾਦ ਲਈ ਇਸਤੇਮਾਲ ਨਹੀਂ ਕੀਤਾ ਜਾਂਦਾ ਉਹ tax ਉਨ੍ਹਾਂ ਤੇ ਨਹੀਂ ਲਗਣਾ ਚਾਹੀਦਾ। Foodgrains ਦੀ ਪੈਦਾਵਾਰ ਤਾਂ ਹੀ ਵਧ ਸਕਦੀ ਹੈ ਜਦ ਕਿਸਾਨਾਂ ਤੋਂ ਇਨ੍ਹਾਂ foodgrains ਤੇ octroi ਤੇ ਹੋਰ tax ਨਾ charge ਕੀਤੇ ਜਾਣ। ਇਨ੍ਹਾਂ ਦੀ ਪੈਦਾਵਾਰ ਨੂੰ ਮਸੂਲ ਤੋਂ exempt ਕਰਕੇ ਇਹ ਸਾਰਾ ਮਸਲਾ ਹਲ ਕਰ ਦੇਣਾ ਚਾਹੀਦਾ ਹੈ। ਇਤਨੇ ਅਖਰ ਕਹਿ ਕੇ ਮੈਂ ਬਾਜਵਾ ਸਾਹਿਬ ਦੇ ਮਤੇ ਦੀ ਪੁਰ ਜ਼ੋਰ ਤਾਈਦ ਕਰਦਾ ਹਾਂ।

मौलवी अब्दुल ग़नी डार (नूह): डिप्टी स्पीकर साहिब, बावजूद इसके कि मुझे बाजवा साहिब का बड़ा एहतराम है, मैं इस प्रस्ताव की मुखालफत के लिए खड़ा हुआ हूं। मुखालफत इस लिए नहीं कि मेरे दिल में किसान भाइयों के लिए वह जज़बा नहीं जो कि बाजवा साहिब के दिल में है; बल्कि मैं समझता हूं कि ग़ालबन उनका मनशा यह था कि जो रुपया हो वह शहरों में रहने वालों के ऊपर खर्च न करके सिर्फ देहातियों पर ही खर्च किया जाए और उनकी हमदर्दी हासिल की जाए। अगर्चे Resolution में यह दर्ज है कि गल्ला मंडियां बाहर बनाई जाएं ताकि दिहात वालों पर चुंगी न लग सके, यह अच्छा मनशा है; लेकिन मुझे डर है कि जहां सब लोग यह चाहते हैं कि लोगों का, अवाम

12-00 noon

[ मौलवी अब्दुल ग़नी डार ]

का एतमाद हासल किया जाए वहां यह cheap हमदर्दी या छोटा मोटा प्यार उस बड़े प्यार को छीन लेता है, क्योंकि बड़ा प्यार तो State का है। मैं नहीं समझता कि हमारा मुल्क क्यों न तरक्की के रास्ते पर आगे बढ़े । जब कि इस देश में दूध की नदियां बहती थीं और यह देश सोने की चिड़िया कहलाता था तो कोई वजह नहीं कि ऐसा देश अमरीका की तरह, जहां कि हर गांव में पक्की सड़क है और कई चीज़ें बेहतर हैं, तरक्की न करे। ज़रूर तरक्की करनी चाहिये ।

आज हमारे इम्तहान का वक्त है जब कि हमारा देश आगे बढ़ रहा है और हमने देश को देश के पैसे से बनाना है । विदेश का पैसा देश को नहीं बना सकता। इस लिये मैं समझता हूं कि जो लोग ऐसा tax देते रहे हैं और मुद्दतों से देते रहे हैं, उनको देते रहना चाहिए। और अगर वे लोग और दे सकें तो और अच्छा होगा। बाजवा साहिब चाहते हैं कि गांव की भलाई हो। मैं इस चीज़ में उनके साथ सहमत हूं और मैं इत्तफाक करते हुए उनकी तारीफ करता हूं, लेकिन जो और लोग देहात में रहते हैं और उन लोगों की खिदमत करते हैं; जैसे चमड़े का काम, छोटे कारखाने व कर्घे का काम व लकड़ी वगैरह का काम करने वाले हैं उनकी सहूलत का भी ख्याल किया जाना चाहिये और किसान और ग़ैर-किसान में कोई तमीज़ नहीं की जानी चाहिये । डिप्टी स्पीकर साहिब, देखना यह है कि बाजवा साहिब भी किसी किस्म का फर्क नहीं करना चाहते हैं, बल्कि वह चाहते हैं कि सरकार के खज़ाना में पैसा आए, क्योंकि यह तो वह भी जानते हैं कि बगैर पैसे के सरकार चलती नहीं है । इस लिए अगर वह मुझे माफ फरमाएं तो मैं कहूंगा कि वह और पैसा दें, ताकि हमारा देश दिन दुगनी रात चौगनी तरक्की कर सके ।

डिप्टी स्पीकर साहिब, देश को बनाने के लिए छोटी २ बातें count करती हैं। यहां चण्डीगढ़ में M. L. A.s Hostel है, मेम्बरों के लिए, लेकिन मिनिस्टर साहिबान उनको अपनी कोठियों में ले जा कर ठहराते हैं और इसका नतीजा यह होता है कि जो रुपया सरकार के खज़ाना में आना था वह नहीं आ पाया है, क्योंकि मिनिस्टर साहिबान उसको बचा लेते हैं। तो मैं तो यह कहना चाहता हूं कि जितना रुपया सरकार के खज़ाना में आ सके उतना आना चाहिये; लेकिन वह आता नहीं। मैं नहीं समझता कि मिनिस्टर साहिबान मेम्बरों को क्या समझते हैं। क्या वह उनको घर में ठहरा कर उनको अपना बना सकते हैं ?

इस लिए मैं यह अर्ज़ करना चाहता हूं कि शहर वालों से सरकार जितने ज़्यादा से ज़्यादा कारखाने, सिनेमे वगैरह छीन सके उतने छीन लेने चाहियें, क्योंकि State को बनाना उनका पहला काम है । इस लिये जितना पैसा इकट्ठा किया जा सके करना चाहिए । चाहे कानून से हो, चाहे प्यार से या समझा बुझा कर

हो, पर पैसा जोड़ना बहुत जरूरी है। इस लिए मैं बाजवा साहिब से मुअदबाना अर्ज़ करूंगा कि वह जब कभी ऐसा Resolution लाएं तो इसमें किसान व गैर-किसान या शहरी और देहाती में किसी किसम का फर्क न हो। और ऐसा भी कोई Resolution लाएं जिस में कि मिनिस्टर लोग मेम्बरों को अपनी कोठियों में ना ठहरा सकें।

**ठाकुर मेहर सिंह** (डेरा गोपी पुर) : डिप्टी स्पीकर साहिब, सरदार गुरबचन सिंह बाजवा ने जो प्रस्ताव हाऊस के सामने पेश किया है मैं उस पर अपने ख्यालात ज़ाहिर करने के लिये खड़ा हुआ हूं।

जहां तक इस octroi tax का ताल्लुक है मैं जनाब आपके ज़रीये मिनिस्टर साहिबान के नोटिस में यह बात लाना चाहता हूं कि यह जो octroi tax कच्चे माल पर ज़िला कांगड़ा में लिया जाता था उसकी शरह बर्तानियां गवर्नमैंट के अहद में दो पैसे मन के हिसाब से थी। वह अब बढ़ते बढ़ते चार या पांच रुपया मन की कीमत के माल पर 8 आने फी मन तक गई है। कांगड़ा से यह कच्चा माल ओले हरड़, बहेड़ा, आंवला, अमलतास, गलगल वगैरह बाहर भेजा जाता है उस पर यह octroi लगती है। अगर कच्चे आम उस जगह से चलें तो मारकोट के अन्दर उनका भाव तीन रुपया मन हो जाता है मगर उस पर चुंगी लग जाती है 8 आने मन के हिसाब से।

**ਸਰਦਾਰ ਰਾਜਿੰਦਰ ਸਿੰਘ** : ਕੀ ਹਾਊਸ ਦਾ ਕੋਰਮ ਪੂਰਾ ਹੈ ਜਨਾਬ ?

**Mr. Deputy Speaker:** Yes.

**ठाकुर मेहर सिंह** : इसके बाद चुंगी के अलावा धर्मादा आढ़त वगैरह भी उनको देनी पड़ती है।.......

इस तरीके से जो माल लाने वाले ज़मींदार हैं उन के पल्ले एक या दो रुपये के करीब ही पड़ते हैं। दो साल से बहुत लिखा पढ़ी की गई .......

**Sardar Gurbachan Singh Bajwa:** On a point of order, Sir, I think there are not sixteen members in the House. So there is no quorum.

(*At this stage the bell was rung. Some members came in the House and the quorum was complete*).

**Mr. Deputy Speaker**: The house is now in quorum. The hon. Member may proceed with his speech.

**ठाकुर मेहर सिंह** : जनाब मैं कह रहा था कि जिला होशियारपुर में octroi tax दो आने मन के हिसाब से लिया जाता है। लेकिन अमृतसर और जालन्धर में जो म्युनिसिपल

[ठाकुर मेहर सिंह]

कमेटियां हैं वे आठ आने मन के हिसाब से टैक्स लेती हैं। मैं इस चीज़ के हक में नहीं हूं कि इन अदारों को बिलकुल ही तोड़ दिया जाए या यह कि टैक्स बिलकुल वसूल ही न किया जाए। लेकिन मैं आप के ज़रिये हाऊस से अपील करना चाहता हूं कि ये जो ग़रीब लोग हैं जो कि ज़रई पैदावार को बेच कर अपना और अपने बच्चों का पेट पालते हैं इन के लिये जो चुंगी टैक्स है वह दूसरी म्युनिसिपल कमेटियों में भी होशियारपुर की म्युनिसिपल कमेटी की शरह के बराबर होना चाहिये। अव्वल तो जब यह रुपया देहातियों के लिये इस्तेमाल ही नहीं किया जाता और इस से शहर की सड़कें बनाई जाती हैं और शहरों के defence के ऊपर ही खर्च किया जाता है तो यह देहातियों पर नहीं लगाया जाना चाहिये। रुपया आता देहातियों से है और खर्च शहरियों पर होता है। लेकिन मैं इस चीज़ के खिलाफ नहीं हूं कि शहरों पर क्यों रुपया खर्च किया जाता है। जो मुनासिब चुंगी है यानी एक आना मन के हिसाब से जो चुंगी बनती है वह ले लेनी चाहिये जिस से देहातियों पर ज़्यादा बोझ न पड़े, उन को अपने माल की सही कीमत मिल जाए और वे लोग अच्छी तरह से अपना और अपने बाल बच्चों का पेट पाल सकें।

डिप्टी स्पीकर साहिब, मैं इस बात को तसलीम करता हूं कि अगर हम इस चुंगी खाने के अदारे को बिलकुल ही हटा दें तो हमारे दिहातियों और शहरियों के जो तफरकात हैं वे और बढ़ेंगे क्योंकि अभी हमारी सरकार ने मकानात और दुकानात के बारे में भी बिल लाना है। इन लफ्ज़ों के साथ मैं आप के द्वारा अपनी सरकार से यह निवेदन करना चाहता हूं कि इस चुंगी को schedule rate पर लिया जाना चाहिये।

**Kanwarani Jagdish Kaur (Jaitu) :**

ਵਾਹਿਗੁਰੂ ਜੀ ਕਾ ਖਾਲਸਾ,
ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ ।

Mr. Deputy Speaker, I have stood up to support the Resolution moved by Sardar Gurbachan Singh Bajwa. As it is, the villagers are already suffering very hard. There is no facility provided to them by the Government in a special manner and therefore, I strongly support the demand that octroi should not be charged from them. They take their agricultural produce from their villages to towns for selling it there and it is a great shame that we do not provide them with pucca roads so that they could carry their produce to the towns easily. They are also not provided with schools, school buildings, furniture, etc. In my constituency, namely, Jaitu, there are some villages, Dalsinghwala and Mutta, which have not been getting irrigation water for the last 11 years. I want to tell you that village Mutta will not be able to produce even 30 maunds of wheat. Wheat is the greatest produce of the country and it is a great shame that the Government does not provide to the villages irrigational facilities to produce it. We just sit here and discuss things and tell that a good Government can run only if it goes on taxing the people. We must

realise how the people are suffering. In the villages, even the amenities for a civilised existence are woefully lacking. There are no hospitals, no electricity, no schools etc. in the villages. If the Government is determined to realise taxes from the villages, then it should provide the same facilities to them as are provided in the towns. I do not say that the towns should be taxed. I am opposed to the imposition of taxes on the people in urban areas because most of them, too, are leading a very hard life and are not financially well off. I have already spoken many times that this Government has taxed the people living in this State more than enough and it is painful to find that Government is still bringing forward one measure after the other for the levy of taxes.

Maulvi Sahib has observed in his speech that at one time rivers of milk used to flow in this country. The situation in the State at present is very bad. There is blood-shed going on; there is so much fighting and there is dis-satisfaction all over the State. There is no control whatsoever in the State. If we levy more and more taxes on the people, as suggested by Maulvi Sahib, and suck their blood in this way, I am afraid there will be more blood-shed and the situation will become uncontrollable. It is a pity that the children in the villages walk with bare-feet and are barely clothed and half-starved. I very strongly support the hon. Member's Resolution that the octroi should not be charged from the villagers by the Municipalities. The villagers should be provided with all the facilities which the Government has given to the urban people. For example, cement depots have been opened in the towns. The town people are in an advantageous position. Living at the same place and being on the spot, they can easily and quickly get the cement from the depots. But no cement is given to the villagers. I mentioned in one of my speeches lately that villages Panj Grahin, Jeewanwala and Au'akh had been flooded with water and the houses there had fallen down. Not even a few bags of cement have been given to them. So it is shameful when we stand here and say that the people should be taxed and the Government will be run by taxes. So many taxes have already been levied since the last General Elections. The Government has loaded them with unbearable burden. They are dissatisfied with the present rule. They are shouting that this is a cruel Government and is taxing the people mercilessly. So, I suggest to the Government, through you, Sir, that the collection of this tax should be stopped and it should withdraw some of the taxes already levied on the people.

**Minister for Finance** : From where should we get money for the Jaitu Constituency ?

**Kanwarani Jagdish Kaur** : Will the hon. Minister please let me know as to what he has done for the Jaitu constituency ? Hardly Rs. 5 have been spent on the roads. I demanded a road measuring only 16½ miles from Kot Kapura....

**Mr. Deputy Speaker** : Please confine your speech to the Resolution under discussion at present.

**Kanwarani Jagdish Kaur** : Sir, I was answering the question of the hon. Minister. Well, I suggest that the salary of a Minister should not be more than Rs 500. They have been given costly, magnificient houses to live in. Why can't they live in small houses ?

**A Minister** : We are prepared to live in huts.

**Kanwarani Jagdish Kaur** : So it is very easy for a Minister to say as to how should he get money for running the Government or financing development schemes. In the Jaitu constituency nothing has been done. I have been complaining since the day I came in this Assembly that nothing has been done in my constituency by the Government. No Minister goes to that place. Will the hon. Minister, who just now interrupted me, tell me as to whether he has ever been to that constituency ?

**Mr. Deputy Speaker** : Has this anything to do with the Resolution ?

**Kanwarani Jagdish Kaur** : Therefore, Mr. Deputy Speaker, I strongly support this Resolution and suggest that it should be passed by the House so that the villagers are not unnecessarily taxed in future.

**ਸਰਦਾਰ ਭੁਪਿੰਦਰ ਸਿੰਘ ਮਾਨ** (ਸਮਾਨਾ ਜਨਰਲ) : ਸਾਹਿਬੇ ਸਦਰ, ਮੈਂ ਆਪ ਦਾ ਧਨਵਾਦੀ ਹਾਂ ਕਿ ਤੁਸਾਂ ਮੈਨੂੰ ਇਸ ਮਤੇ ਤੇ ਬੋਲਣ ਲਈ ਵਕਤ ਦਿੱਤਾ ਹੈ । ਵੈਸੇ ਤਾਂ ਜੇਕਰ ਇਸ ਮਤੇ ਦੇ ਸਾਰੇ ਸ਼ਬਦਾਂ ਨੂੰ ਦੇਖਿਆ ਜਾਏ ਤਾਂ ਇਹ ਮਾਲੂਮ ਹੁੰਦਾ ਹੈ ਕਿ ਇਹ ਕੁਝ ਬੜਾ ਹੀ ਟੇਢਾ ਜਿਹਾ ਹੋ ਜਾਂਦਾ ਹੈ ਕਿ ਮੰਡੀਆਂ ਸ਼ਹਿਰਾਂ ਦੀ ਹਦੂਦ ਤੋਂ ਬਾਹਰ ਸਮਝੀਆਂ ਜਾਣ । ਇਹ ਇਕ ਬੜਾ ਅਹਿਮ ਮਸਲਾ ਸੀ ਜਿਸ ਦਾ ਸਿੱਧਾ ਤੇ ਸਹਿਲ ਹਲ ਕਢਣ ਦੀ ਬਜਾਏ ਮੇਰੇ ਮੁਅਜ਼ੱਜ ਦੋਸਤ ਨੇ ਬਤੌਰ ਇਕ ਵਕੀਲ ਦੇ, ਇਕ ਬੜੇ ਸੂਖਸ਼ਮ ਔਰ ਨਾਜ਼ਕ ਤਰਜ਼ ਦੇ ਨਾਲ ਇਹ ਤਰੀਕਾ ਕਢਿਆ ਹੈ ਕਿ ਮੰਡੀਆਂ ਦੇ ਇਲਾਕੇ ਨੂੰ ਸ਼ਹਿਰਾਂ ਤੋਂ ਬਾਹਰ ਸਮਝਿਆ ਜਾਏ । ਇਸ ਦਾ ਭਾਵ ਤੇ ਮਤਲਬ ਕੀ ਹੈ ? ਇਸ ਦਾ ਮਤਲਬ ਇਹ ਹੈ ਕਿ ਮੰਡੀਆਂ ਵਿਚ ਜਿਹੜੀ ਜਿੰਨਸ ਪਿੰਡਾਂ ਵਿਚੋਂ ਆਉਂਦੀ ਹੈ ਉਸ ਤੇ ਚੁੰਗੀ ਟੈਕਸ ਨਾ ਲਗੇ ਇਸ ਦਾ ਅਸਲ ਮਤਲਬ ਤਾਂ ਇਹ ਹੋਇਆ ਕਿ ਇਹ ਜਿਹੜੀ ਤਜਵੀਜ਼ ਇਨ੍ਹਾਂ ਇਥੇ ਲਿਆਂਦੀ ਹੈ ਇਹ ਇਕ ਬੜੇ ਅਹਿਮ ਮਸਲੇ ਤੇ ਲਿਆਂਦੀ ਹੈ, ਇਸ ਲਈ ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ । ਇਸ ਵਿਚ ਕੋਈ ਸ਼ਕ ਨਹੀਂ ਜੇਕਰ ਤੁਸੀਂ ਗੌਹ ਨਾਲ ਵੇਖੋ ਤਾਂ ਤੁਹਾਨੂੰ ਪਤਾ ਲਗੇਗਾ ਕਿ ਜ਼ਮੀਨ ਦੀ ਜਿਤਨੀ ਵੀ ਪੈਦਾਵਾਰ ਹੁੰਦੀ ਹੈ ਉਹ ਬੜੇ ਗਲਤ ਢੰਗ ਨਾਲ ਟੈਕਸਾਂ ਦੇ ਥਲੇ ਲਿਆਂਦੀ ਗਈ ਹੈ, ਅਤੇ ਇਹ ਬੜੇ ਚਿਰ ਤੋਂ ਲਿਆਂਦੀ ਹੋਈ ਹੈ । ਇਸ ਦਾ ਕੋਈ ਨਾ ਕੋਈ ਹਲ ਕਢਣਾ ਜ਼ਰੂਰੀ ਹੈ । ਜਿਥੇ ਆਜ਼ਾਦੀ ਦੇ ਆਉਣ ਦੇ ਪਿਛੋਂ ਅਸੀਂ ਹਰ ਪਾਸੇ ਪੁਰਾਣੀਆਂ ਲੀਹਾਂ ਨੂੰ ਛਡ ਕੇ ਨਵੇਂ ਨਵੇਂ ਤਰੀਕਿਆਂ ਨੂੰ ਅਪਨਾਉਣ ਦੀ ਕੋਸ਼ਸ਼ ਕਰ ਰਹੇ ਹਾਂ ਉਥੇ ਅਸੀਂ ਟੈਕਸ ਲਾਉਣ ਦੀ ਪੁਰਾਣੀਆਂ ਲੀਹਾਂ ਨੂੰ ਛਡਣ ਨੂੰ ਤਿਆਰ ਨਹੀਂ ਅਤੇ ਅਸੀਂ ਇਸ ਵਿਚ ਪੁਰਾਣੀ ਰੱਟ ਦੇ ਵਿਚ ਹੀ ਚਲਣਾ ਸ਼ੁਰੂ ਕੀਤਾ ਹੋਇਆ ਹੈ । ਟੈਕਸ ਵਸੂਲ ਕਰਨ ਦੇ ਇਹ ਦੋ ਸੁਨਹਿਰੀ ਅਸੂਲ ਹਨ । ਇਕ ਅਸੂਲ ਤਾਂ ਇਹ ਹੈ ਕਿ ਇਹ ਅਕੱਠਾ ਕੀਤਾ ਜਾਵੇ ਤਾਂ ਉਨ੍ਹਾਂ ਕੋਲੋਂ ਅਕੱਠਾ ਕੀਤਾ ਜਾਏ ਜਿਹੜੇ ਇਸ ਦੇ ਦੇਣ ਦੇ ਯੋਗ ਹੋਣ ਅਤੇ ਦੇਣ ਦੀ ਸਮਰਥਾ ਰਖਦੇ ਹੋਣ । ਦੂਜਾ ਇਹ ਹੈ ਕਿ ਇਹ Income-tax ਦੇ ਬੇਸਿਜ਼ ਤੇ ਲਗਾਇਆ ਜਾਏ ਯਾਨੀ ਇਹ graded ਹੋਏ । ਇਕ ਤਾਂ ਇਸ ਵਿਚ ਬੁਨਿਆਦੀ ਚੀਜ਼ ਇਹ ਹੋਏ ਕਿ ਇਕ ਖਾਸ limit income ਦੀ ਯਾਨੀ ਡੇਢ ਹਜ਼ਾਰ ਜਾਂ ਤਿੰਨ ਹਜ਼ਾਰ ਰੁਪਏ ਦੀ income ਦੀ ਰਖ ਲਈ ਜਾਏ ਕਿ ਇਸ ਤੋਂ ਘਟ income ਵਾਲਿਆਂ ਤੇ ਇਹ tax ਨਹੀਂ ਲਗੇਗਾ ਦੂਜਾ ਉਸ ਤੋਂ ਉਤੇ ਦੀ income ਤੇ ਉਹ tax graded ਲਗਾਇਆ ਜਾਏ । ਪਰ ਅਸੀਂ ਵੇਖਦੇ ਹਾਂ ਕਿ ਜਿਥੋਂ ਤਕ agricultural produce ਉਤੇ ਚੁੰਗੀ ਲਗਾਉਣ ਦਾ ਤਾਲੁਕ ਹੈ ਉਹ ਹਰ ਚੀਜ਼ ਤੇ

ਲਿਆ ਜਾਂਦਾ ਹੈ ਭਾਵੇਂ ਉਹ ਢੇਰ ਹੋਏ ਭਾਵੇਂ ਉਹ ਥੋੜੀ ਹੋਏ । ਜੇਕਰ ਕਣੱਕ ਦਾ ਗੱਡਾ ਹੋਏ ਤਾਂ ਵੀ ਉਸ ਤੇ ਚੁੰਗੀ ਲੈ ਲਈ ਜਾਂਦੀ ਹੈ, ਜੇਕਰ ਮਿਰਚਾਂ ਦੀ ਢੇਰੀ ਹੋਵੇ ਤਾਂ ਵੀ ਇਹ ਲੈਲਈ ਜਾਂਦੀ ਹੈ ਤੇ ਜੇਕਰ ਉਹ ਮੱਕੀ ਦੀ ਪੰਡ ਹੋਏ ਤਾਂ ਵੀ ਇਹ ਲੈ ਲਈ ਜਾਂਦੀ ਹੈ । ਫਿਰ ਇਹ ਟੈਕਸ ਹਰ ਜਿਨਸ ਤੇ ਲਗਦਾ ਹੈ । ਮੈਂ ਇਸ ਬਾਰੇ ਪਹਿਲੇ ਵੀ ਇਕ ਬਾਰ ਇਹ ਮੰਗ ਕੀਤੀ ਸੀ ਕਿ ਜਿਤਨੇ ਵੀ tax ਹਨ ਉਹ income ਦੀ ਇਕ ਖਾਸ lower limit ਛਡ ਕੇ ਲਗਾਏ ਜਾਣ । ਦੂਜਾ ਇਹ ਕਿ ਕੋਈ tax ਇਕੋ ਚੀਜ਼ ਤੇ ਦੋ ਵਾਰੀ ਨਾ ਲਗਾਇਆ ਜਾਏ । ਪਰ ਅਸੀਂ ਵੇਖਦੇ ਹਾਂ ਕਿ ਜ਼ਮੀਨ ਦੀ ਪੈਦਾਵਾਰ ਤੇ ਦੋ ਦੋ ਵਾਰ tax ਲਗਦਾ ਹੈ । ਪਹਿਲਾਂ ਖੇਤਾਂ ਵਿਚ ਉਨ੍ਹਾਂ ਤੇ tax ਲਿਆ ਜਾਂਦਾ ਹੈ । ਖੇਤਾਂ ਵਿਚ ਭਾਵੇਂ ਮੱਕੀ ਬੀਜੀ ਹੋਏ, ਭਾਵੇਂ ਮਿਰਚਾਂ ਬੀਜੀਆਂ ਹੋਣ, ਭਾਵੇਂ ਕਮਾਦ ਬੀਜਿਆ ਹੋਏ, ਭਾਵੇਂ ਕਣਕ ਜਾਂ ਹੋਰ ਕੋਈ ਫਸਲ ਬੀਜੀ ਹੋਈ ਹੋਏ, ਪਟਵਾਰੀ ਆਉਂਦਾ ਹੈ ਅਤੇ ਫਸਲ ਵੇਖ ਕੇ ਉਸ ਤੇ tax ਲਗਾ ਜਾਂਦਾ ਹੈ, ਉਨ੍ਹਾਂ ਦੀ produce ਤੇ ਕੁਝ ਨਾ ਕੁਝ ਮਾਲੀਏ ਜਾਂ ਆਬਿਆਨੇ ਦੀ ਸ਼ਕਲ ਵਿਚ tax ਲੈ ਲਿਆ ਜਾਂਦਾ ਹੈ ਫਿਰ ਉਨ੍ਹਾਂ ਹੀ ਚੀਜ਼ਾਂ ਤੇ ਚੁੰਗੀ tax ਦੀ ਸ਼ਕਲ ਵਿਚ ਵੀ tax ਲੈ ਲਿਆ ਜਾਂਦਾ ਹੈ । ਹੁਣ Finance Minister ਸਾਹਿਬ ਨੇ ਨਵੇਂ taxes ਦੀ ਤਲਾਸ਼ ਕਰਨੀ ਹੈ, ਇਹ ਜ਼ਰੂਰੀ ਵੀ ਹੈ ਕਿਉਂਜੋ ਸਾਡੇ ਸੂਬੇ ਵਿਚ ਬੜੀਆਂ ਮੁਖਤਲਿਫ ਉਸਾਰੀ ਦੀਆਂ ਸਕੀਮਾਂ ਚਲ ਰਹੀਆਂ ਹਨ, ਜਿਨ੍ਹਾਂ ਲਈ ਰੁਪਏ ਦੀ ਲੋੜ ਹੁੰਦੀ ਹੈ । ਜਦੋਂ ਅਸੀਂ ਚਾਹੁੰਦੇ ਹਾਂ ਕਿ ਸਾਡੀ constituency ਸਮਾਨਾ ਜਾਂ ਜੈਤੋ ਵਿਚ ਪਕੀਆਂ ਸੜਕਾਂ ਬਣਨ, ਹਸਪਤਾਲ ਖੋਲ੍ਹੇ ਜਾਣ, ਸਕੂਲ ਖੋਲ੍ਹੇ ਜਾਣ ਜਾਂ ਅਸੀਂ ਚਾਹੁੰਦੇ ਹਾਂ ਕਿ ਪਟਵਾਰੀਆਂ ਦੀ ਤਨਖਾਹਾਂ ਵਧ ਜਾਣ ਤੇ ਨਾਲ ਹੀ ਅਸੀਂ ਇਹ ਵੀ ਚਾਹੀਏ ਕਿ ਹੋਰ tax ਨਾ ਲਾਏ ਜਾਣ ਤਾਂ ਇਹ ਦੋਵੇਂ ਮੁਤਜ਼ਾਦ ਦਲੀਲਾਂ ਹਨ । ਮੈਂ ਇਹ ਮੰਨਦਾ ਹਾਂ ਕਿ ਉਸਾਰੀ ਦੇ ਕੰਮਾਂ ਲਈ ਹੋਰ tax ਲਗਾਉਣ ਵਿਚ ਕੋਈ ਹਰਜ ਨਹੀਂ ਲੇਕਿਨ ਇਨ੍ਹਾਂ taxes ਦਾ structure ਕਿਸੇ ਬੁਨਿਆਦੀ ਅਸੂਲ ਤੇ ਹੋਣਾ ਚਾਹੀਦਾ ਹੈ । ਚੁੰਗੀ tax ਲਿਆ ਤਾਂ ਦੇਹਾਤੀਆਂ ਕੋਲੋਂ ਜਾਂਦਾ ਹੈ ਪਰ ਵਰਤਿਆ ਇਹ ਸ਼ਹਿਰੀਆਂ ਲਈ ਜਾਂਦਾ ਹੈ । ਇਹ ਸ਼ਹਿਰੀਆਂ ਤੇ ਦਿਹਾਤੀਆਂ ਦੀ ਤਮੀਜ਼ ਅਸੀਂ ਨਹੀਂ ਕਰ ਰਹੇ । ਅਗਰ ਗੋਹ ਨਾਲ ਦੇਖਿਆ ਜਾਏ ਤਾਂ ਇਸ ਦਾ ਅਸਲ ਕਾਰਨ ਇਹ ਹੁੰਦਾ ਹੈ ਕਿ ਜੇਕਰ ਇਕ ਸ਼ਹਿਰ ਤੋਂ ਦੋ ਮੀਲ ਦੇ ਫਾਸਲੇ ਤੇ ਕੁਝ ਜ਼ਮੀਨ ਹੈ, ਉਸ ਪਿੰਡ ਦੇ ਲੋਕ ਆਪਣੀ ਜ਼ਮੀਨ ਦੀ produce ਲਿਆ ਕੇ Municipal ਕਮੇਟੀ ਦੀ ਤਰਫੋਂ ਲਗਾਇਆ ਗਿਆ ਚੁੰਗੀ tax ਦਿੰਦੇ ਹਨ ਅਤੇ ਉਹ ਹੀ ਉਸ Municipality ਦਾ ਖਜ਼ਾਨਾ ਭਰਦੇ ਹਨ । ਫਿਰ ਉਸ ਟੈਕਸ ਦੀ ਜਿਹੜੀ ਵਰਤੋਂ ਹੈ ਉਹ ਸਾਰੀ ਦੀ ਸਾਰੀ ਸ਼ਹਿਰ ਦੇ ਲੋਕਾਂ ਦੀ ਭਲਾਈ ਲਈ ਕੀਤੀ ਜਾਂਦੀ ਹੈ । ਉਹ ਰੁਪਿਆ ਸ਼ਹਿਰ ਦੀ ਇਕ ਹਦ ਦੇ ਅੰਦਰ ਅੰਦਰ ਹਸਪਤਾਲ ਖੋਲ੍ਹਣ, ਸੜਕਾਂ ਬਨਾਉਣ, ਸਕੂਲ ਚਲਾਉਣ ਅਤੇ ਬਿਜਲੀ ਦੀ ਰੋਸ਼ਨੀ ਦੇਣ ਤੇ ਖਰਚ ਕੀਤਾ ਜਾਂਦਾ ਹੈ । ਕੀ ਇਸ ਤਰ੍ਹਾਂ ਦਿਹਾਤੀਆਂ ਕੋਲੋਂ tax ਇਕੱਠਾ ਕਰਨਾ ਤੇ ਫਿਰ ਉਸ ਨੂੰ ਕੇਵਲ ਸ਼ਹਿਰੀਆਂ ਦੀ ਭਲਾਈ ਲਈ ਵਰਤਨਾ ਕੀ ਇਹ ਤਮੀਜ਼ ਪੈਦਾ ਨਹੀਂ ਕਰ ਦਿੰਦਾ ਕਿ ਸ਼ਹਿਰੀ ਵਖਰੇ ਹਨ ਤੇ ਦਿਹਾਤੀ ਵਖਰੇ ਹਨ ? ਇਸ ਗਲ ਦੇ ਬਾਵਜੂਦ ਸਾਨੂੰ ਇਹ ਕਹਿਣਾ ਕਿ ਅਸੀਂ ਇਹ ਸ਼ਹਿਰੀਆਂ ਤੇ ਦਿਹਾਤੀਆਂ ਦੀ ਤਮੀਜ਼ ਪੈਦਾ ਕਰਦੇ ਹਾਂ ਠੀਕ ਨਹੀਂ । ਦਰਅਸਲ ਇਹ ਤਮੀਜ਼ ਤਾਂ ਸ਼ਹਿਰਾਂ ਦੀਆਂ Municipalities ਕਰਦੀਆਂ

[ਸਰਦਾਰ ਭੁਪਿੰਦਰ ਸਿੰਘ ਮਾਨ]

ਹਨ। ਹੈਰਾਨੀ ਦੀ ਇਹ ਗੱਲ ਹੈ ਕਿ ਜਦ ਕੋਈ ਸ਼ਹਿਰ ਦਾ ਵਪਾਰੀ ਉਥੇ ਪਿੰਡ ਵਿਚ ਜਾ ਕੇ ਕੋਈ ਜਿਨਸ ਖਰੀਦਦਾ ਹੈ, ਚਾਹੇ ਉਹ ਗੰਦਮ ਖਰੀਦੇ, ਭਾਵੇਂ ਉਹ ਗੁੜ ਖਰੀਦੇ, ਭਾਵੇਂ ਮੱਕੀ ਜਾਂ ਹੋਰ ਜੋ ਮਰਜ਼ੀ ਆਏ ਖਰੀਦੇ ਤਾਂ ਉਸ ਨੂੰ ਪਿੰਡ ਵਾਲੇ ਇਹ ਨਹੀਂ ਕਹਿੰਦੇ ਕਿ ਤੂੰ ਸਾਡੇ ਪਿੰਡ ਦੀ ਜੂਹ ਵਿਚ ਆਇਆ ਹੈ ਅਤੇ ਹਜ਼ਾਰ ਜਾਂ ਦੋ ਹਜ਼ਾਰ ਰੁਪਏ ਦੀ ਜਿਨਸ ਖਰੀਦ ਚਲਿਆ ਹੈ ਇਸ ਲਈ ਤੂੰ ਸਾਡੇ ਪਿੰਡ ਨੂੰ ਚਾਰ ਆਨੇ ਫ਼ੀਸਦੀ ਜਾਂ 8 ਆਨੇ ਜਾਂ ਰੁਪਏ ਜਾਂ ਦੋ ਰੁਪਏ ਫ਼ੀਸਦੀ ਦੇ ਹਿਸਾਬ ਨਾਲ tax ਦੇ ਜਾ। ਪਰ ਇਸ ਦੇ ਉਲਟ ਜਦ ਇਕ ਪਿੰਡ ਦਾ ਆਦਮੀ ਆਪਣੀ ਜਿਨਸ ਲੈ ਕੇ Municipality ਦੀ ਹਦ ਦੇ ਅੰਦਰ ਜਾਂਦਾ ਹੈ ਜਿਥੇ ਕਿ ਉਹ ਇਕ ਅਜਨਬੀ ਕਰਾਰ ਦਿੱਤਾ ਜਾਂਦਾ ਹੈ ਅਤੇ ਉਥੇ ਉਹ ਆਪਣੇ ਆਪ ਨੂੰ ਇਕ ਪਰਦੇਸੀ ਸਮਝਦਾ ਹੈ ਅਤੇ ਉਸ ਨੂੰ ਉਥੇ ਦੇ ਲੋਕਾਂ ਦੇ ਵਰਤਾਵ ਤੋਂ ਇਹ ਅਹਿਸਾਸ ਹੁੰਦਾ ਹੈ ਕਿ ਉਹ ਇਕ ਅਜਨਬੀ ਦੀ ਹੈਸੀਅਤ ਵਿਚ ਇਕ ਪਰਾਏ ਪਿੰਡ ਵਿਚ ਆਇਆ ਹੈ ਅਤੇ ਉਸ ਤੋਂ ਉਥੋਂ ਦੀ Municipality ਉਸ ਜਿਨਸ ਤੇ ਜਿਹੜੀ ਉਹ ਉਥੇ ਵੇਚਣ ਵਾਸਤੇ ਲੈ ਆਇਆ ਹੈ, tax ਲਗਾ ਲੈਂਦੀ ਹੈ। ਫਿਰ ਇਹ tax ਵੀ ਬਰਦਾਸ਼ਤ ਕੀਤਾ ਜਾ ਸਕਦਾ ਹੈ ਲੇਕਿਨ ਹੈਰਾਨੀ ਦੀ ਗੱਲ ਇਹ ਹੈ ਕਿ ਇਸ tax ਦੇ ਵਿਚ ਕੋਈ ਹਿੱਸਾ ਵੀ ਐਸਾ ਨਹੀਂ ਹੁੰਦਾ ਜਿਹੜਾ ਉਨ੍ਹਾਂ ਪਿੰਡਾਂ ਦੀ ਭਲਾਈ ਲਈ ਖਰਚ ਕੀਤਾ ਜਾ ਸਕਦਾ ਹੋਏ, ਜਿਨ੍ਹਾਂ ਵਿਚੋਂ ਆਏ ਮਾਲ ਤੇ ਉਹ tax ਲਿਆ ਗਿਆ ਹੋਏ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਮਤਾ ਬਜਾਏ ਇਸ ਗੱਲ ਦੇ ਕਿ ਸ਼ਹਿਰਾਂ ਵਿਚ ਜਿਹੜੀਆਂ ਮੰਡੀਆਂ ਹਨ ਉਹ ਉਨ੍ਹਾਂ ਤੋਂ octroi purposes ਲਈ ਬਾਹਰ ਸਮਝੀਆਂ ਜਾਣ, ਇਸ ਗੱਲ ਦਾ ਮੁਤਾਲਬਾ ਕਰਨਾ ਕਿ ਚੁੰਗੀ tax ਦਾ ਉਹ ਹਿੱਸਾ ਜਿਹੜਾ ਪਿੰਡਾਂ ਵਿਚੋਂ ਆਏ ਮਾਲ ਤੇ ਲਗਾਏ ਗਏ tax ਤੋਂ ਆਇਆ ਹੈ ਉਹ ਉਨ੍ਹਾਂ ਪਿੰਡਾਂ ਦੀ ਸ਼ਹਿਰ ਤੱਕ approach roads ਦੀ ਬਿਹਤਰੀ ਲਈ ਖਰਚ ਕੀਤਾ ਜਾਏ, ਤਾਂ ਇਹ ਕਿਤਨਾ ਹੀ ਵਿਸਥਾਰ ਅਤੇ ਮਾਕੂਲ resolution ਹੋ ਜਾਂਦਾ। ਇਹ ਮੇਰੀ alternative ਤਜਵੀਜ਼ ਹੈ ਜਿਹੜੀ ਯਕੀਨੀ ਤੌਰ ਤੇ ਬੜੀ ਜਾਇਜ਼ ਅਤੇ ਮੁਨਾਸਬ ਹੈ ਕਿ ਚੁੰਗੀ tax ਤੋਂ ਵਸੂਲ ਕੀਤੀ ਗਈ ਰਕਮ ਇਸ ਤਰੀਕੇ ਨਾਲ ਤਕਸੀਮ ਕੀਤੀ ਜਾਏ ਕਿ ਉਸ ਦਾ ਮੁਨਾਸਬ ਹਿੱਸਾ ਉਨ੍ਹਾ ਸੜਕਾਂ ਨੂੰ ਬਿਹਤਰ ਕਰਨ ਤੇ ਖਰਚ ਕੀਤਾ ਜਾ ਸਕੇ ਜਿਨ੍ਹਾਂ ਉਪਰ ਚਲ ਕੇ ਇਸ ਵੇਲੇ ਪਿੰਡਾਂ ਵਿਚੋਂ ਪਿੰਡਾਂ ਦੇ ਲੋਕ ਆਪਣੀ ਜਿਨਸ ਲਿਆਉਂਦੇ ਹਨ। ਇਸ ਵੇਲੇ ਉਨ੍ਹਾਂ ਕਚਿਆਂ ਰਾਹਾਂ ਤੋਂ ਜਦੋਂ ਉਨ੍ਹਾਂ ਇਕ ਗਡਾ ਲਿਆਉਣਾ ਹੁੰਦਾ ਹੈ ਤਾਂ ਇਕ ਗਡੇ ਅਗੇ ਉਹ ਤਿੰਨ ਤਾਂ ਢਗੇ ਜੋੜਦੇ ਹਨ, ਦੋ ਆਦਮੀ ਉਨ੍ਹਾਂ ਨੂੰ ਤੋਰਨ ਵਾਲੇ ਹੁੰਦੇ ਹਨ ਫਿਰ ਕਿਉਂਕਿ ਉਹ ਰਾਹ ਵਿਚ ਟੋਹਿਆਂ ਵਿਚ ਜਾਂ ਕਿਸੇ ਦਲਦਲ ਵਿਚ ਫ਼ਸ ਜਾਂਦਾ ਹੈ ਤਾਂ ਉਸ ਨੂੰ ਮੋਢਾ ਲਾਉਣ ਲਈ ਤਿੰਨ ਜਾਂ ਚਾਰ ਆਦਮੀ ਹੋਰ ਨਾਲ ਲਿਆਉਣੇ ਪੈਂਦੇ ਹਨ ਜਿਹੜੇ ਉਸ ਨੂੰ ਮੋਢਾ ਲਾ ਕੇ ਕਢਣ। ਫਿਰ ਉਹ ਉਸ ਗਡੇ ਦੀ ਜਿਨਸ ਤੇ ਚੁੰਗੀ ਟੈਕਸ ਦਿੰਦੇ ਹਨ ਜਿਹੜਾ ਕਿ ਸ਼ਹਿਰ ਦੀਆਂ ਸੜਕਾਂ ਤੇ, ਸਕੂਲਾਂ ਤੇ, ਹਸਪਤਾਲਾਂ ਤੇ ਜਾਂ ਗਲੀਆਂ ਵਿਚ ਰੋਸ਼ਨੀ ਦੇਣ ਤੇ ਖਰਚ ਹੁੰਦਾ ਹੈ। ਇਹ ਹੈ ਪਿੰਡ ਵਾਲਿਆਂ ਦੀ ਔਖੀ ਕਮਾਈ ਦੀ ਵਰਤੋਂ। ਉਨ੍ਹਾਂ ਲਈ ਸ਼ਹਿਰ ਵਿਚ ਜਾਂ ਰਾਹ ਵਿਚ ਪਾਣੀ ਪੀਣ ਲਈ ਖੂਹ ਜਾਂ ਨਲਕੇ ਵੀ ਨਹੀਂ ਲਾਏ ਜਾਂਦੇ, ਉਨ੍ਹਾਂ ਦੇ ਪਿੰਡ ਤੋਂ ਸ਼ਹਿਰ ਤਕ ਦੀ approach road ਦੀ ਬਿਹਤਰੀ ਲਈ ਕੁਝ ਖਰਚ ਨਹੀਂ ਕੀਤਾ ਜਾਂਦਾ। ਇਹ ਹੈ ਇਮਤੀਆਜ਼ੀ ਸਲੂਕ

ਜਿਹੜਾ ਸ਼ਹਿਰ ਦੀ Municipality ਵਲੋਂ ਪਿੰਡਾਂ ਵਾਲਿਆਂ ਨਾਲ ਕੀਤਾ ਜਾਂਦਾ ਹੈ । ਕਿਸੇ ਵੀ tax ਲਗਾਣ ਲਈ ਦੋ ਜ਼ਰੂਰੀ ਚੀਜ਼ਾਂ ਵਲ ਧਿਆਨ ਦੇਣਾ ਚਾਹੀਦਾ ਹੈ । ਇਕ ਤਾਂ ਉਸ ਦਾ ਮੁਨਾਸਬ ਢੰਗ ਨਾਲ ਲਗਾਉਣਾ ਜ਼ਰੂਰੀ ਹੈ ਦੂਜੇ ਉਸਦਾ ਇਸਤੇਮਾਲ ਵੀ ਮੁਨਾਸਬ ਹੋਵੇ । ਲੇਕਿਨ ਚੁੰਗੀ tax ਨਾਮੁਨਾਸਬ ਢੰਗ ਨਾਲ ਲਗਾਇਆ ਜਾਂਦਾ ਹੈ ਨਾ ਹੀ ਇਸ ਤੋਂ ਹੋਈ ਆਮਦਨੀ ਮੁਨਾਸਬ ਢੰਗ ਨਾਲ ਇਸਤੇਮਾਲ ਕੀਤੀ ਜਾਂਦੀ ਹੈ । ਇਸ tax ਦੇ ਲਗਾਣ ਅਤੇ ਵਰਤੋਂ ਦੋਹਵਾਂ ਵਿਚ ਸ਼ਹਿਰੀ ਤੇ ਦਿਹਾਤੀ ਦਾ ਵਿਤਕਰਾ ਕੀਤਾ ਜਾਂਦਾ ਹੈ ਕਿ ਇਹ ਸ਼ਹਿਰੀ ਹੈ ਤੇ ਇਹ ਦਿਹਾਤੀ ਹੈ । ਇਹ ਦੂਰ ਹੋ ਜਾਵੇਗਾ । ਇਸ ਵਿਚ ਸ਼ਕ ਨਹੀਂ ਕਿ economics ਦੇ ਕੁਝ ਅਬਦੀ ਅਸੂਲ ਹਨ ਜਿਨ੍ਹਾਂ ਅਨੁਸਾਰ producer ਅਤੇ consumer ਦੇ ਦਰਮਿਆਨ ਖਿਚੋਤਾਨ ਅਤੇ ਟਾਕਰਾ ਰਹਿਣਾ ਲਾਜ਼ਮੀ ਹੈ । ਪਰ ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜੇਕਰ ਮੰਡੀਆਂ ਦਾ ਰਵੱਯਾ ਇਸ ਢੰਗ ਦਾ ਹੋ ਜਾਵੇ ਕਿ ਜਿਸ ਨਾਲ ਇਹ ਟਾਕਰਾ ਭਿਆਨਕ ਤੇ ਭੈੜੀ ਸੂਰਤ ਨ ਅਖਤਿਆਰ ਕਰੇ ਤੇ ਤਮੀਜ਼ ਹਟ ਜਾਵੇ । ਜੇਕਰ ਅਸੀਂ ਮੁਲਕ ਵਿਚ emotional integration, ਜ਼ਿਹਨੀ ਤੌਰ ਤੇ ਯਕਸਾਂ ਤਰੀਕੇ ਨਾਲ ਸੋਚਣ ਦੀ ਆਦਤ ਪੈਦਾ ਕਰਨੀ ਹੈ, ਊਚ ਨੀਚ, ਨੇੜੇ ਦੂਰ ਦੇ ਭੇਦ ਨੂੰ ਮਿਟਾਣਾ ਹੈ ਤਾਂ ਮੈਂ ਕਹਾਂਗਾ ਕਿ ਅਸੀਂ ਇਸ ਢੰਗ ਦੇ tax ਨੂੰ ਹਟਾ ਦਈਏ ਜਾਂ ਇਸਦਾ logical ਇਸਤੇਮਾਲ ਕਰੀਏ । ਇਹ ਟੈਕਸ ਸ਼ਹਿਰੀ ਤੇ ਦਿਹਾਤੀ ਵਿਚਕਾਰ ਇਕ ਦੀਵਾਰ ਹੈ ਉਨ੍ਹਾਂ ਨੂੰ ਦੋ antagonistic classes ਬਣਾਉਂਦਾ ਹੈ । ਇਹ ਸੂਲਾਂ ਹਨ ਜੋ ਪੈਰਾਂ ਦੀਆਂ ਤਲੀਆਂ ਵਿਚ ਚੁਭਦੀਆਂ ਹਨ । ਅੰਗਰੇਜ਼ ਨੇ ਇਹ ਇੰਤਜ਼ਾਮ ਜਾਣ ਬੁਝ ਕੇ ਤਮੀਜ਼ ਪੈਦਾ ਕਰਨ ਲਈ ਬਣਾਇਆ ਹੋਇਆ ਸੀ । ਇਸ ਸਿਲਸਿਲੇ ਵਿਚ ਮੈਂ Finance Minister ਤੋਂ ਮੁਤਾਲਬਾ ਕਰਦਾ ਹਾਂ ਕਿ ਉਹ ਇਕ Commission ਜਾਂ Committee ਮੁਕੱਰਰ ਕਰਨ ਜਿਹੜੀ ਇਹ ਦੇਖੇ ਕਿ ਇਸ tax ਨੂੰ ਇਸਤੇਮਾਲ ਕਰਨ ਦਾ ਹੋਰ ਚੰਗਾ ਤਰੀਕਾ ਕੀ ਹੋ ਸਕਦਾ ਹੈ ਤਾਕਿ ਪੇਂਡੂ ਅਤੇ ਸ਼ਹਿਰੀ ਦੇ ਦਰਮਿਆਨ ਜਿਹੜਾ ਭੇਦ ਹੈ, ਊਚ ਨੀਚ ਹੈ, ਇਹ ਖਤਮ ਹੋ ਜਾਵੇ । ਇਨ੍ਹਾਂ ਲਫਜ਼ਾਂ ਨਾਲ ਮੈਂ ਇਸ resolution ਦੇ mover ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇਸ ਅਹਿਮ ਅਸੂਲ ਵਲ House ਦੀ ਤਵਜੁਹ ਦਿਲਾਈ ਹੈ ।

**ਗਿਆਨੀ ਕਿਰਪਾਲ ਸਿੰਘ 'ਸ਼ਾਂਤ'** (ਮਾਨਸਾ ਰੀਜ਼ਰਵਡ) : ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਗੁਰਬਚਨ ਸਿੰਘ ਬਾਜਵਾ ਦੇ resolution ਦੀ ਹਿਮਾਇਤ ਵਿਚ ਖੜਾ ਹੋਇਆ ਹਾਂ । ਇਹ resolution ਇਸ ਕਿਸਮ ਦਾ ਹੈ ਕਿ ਜੇਕਰ ਇਸਦੀ spirit ਨੂੰ ਵੇਖਿਆ ਜਾਵੇ ਤਾਂ ਹਰ ਆਦਮੀ ਇਸ ਨਾਲ ਸਹਿਮਤ ਹੋਵੇਗਾ ਕਿ ਇਸ ਵੇਲੇ ਸਾਰੇ ਅਵਾਮ ਵਿਚੋਂ ਜੇ ਕੋਈ ਪਿਛੜਾ ਹੋਇਆ ਹੈ ਤਾਂ ਉਹ ਜ਼ਿਆਦਾ ਤਰ ਦਿਹਾਤੀ ਹੀ ਹੈ ਅਤੇ ਉਸਦੇ ਪਛੜੇ ਪਨ ਨੂੰ ਦੂਰ ਕਰਨ ਲਈ ਜੋ ਯੋਗ ਤਰੀਕੇ ਦਾ ਹਲ ਢੂੰਡਿਆ ਜਾ ਰਿਹਾ ਹੈ ਉਹ ਹਾਲੇ ਲੰਮੇ ਸਮੇਂ ਦਾ ਮੁਹਤਾਜ ਹੈ । ਅਜ ਇਹ ਜਿਹੜਾ ਮਸੂਲ ਕਿਸਾਨ ਤੋਂ Municipalities ਲੈਂਦੀਆਂ ਹਨ ਮੈਂ ਸਮਝਦਾ ਹਾਂ ਕਿ ਇਹ ਜਿਹੜੀ ਮਸੂਲ ਲੈਣ ਦੀ authority ਤੇ ਅਧਿਕਾਰ ਇਨ੍ਹਾਂ ਕਮੇਟੀਆਂ ਕੋਲ ਹਨ, ਇਹ

[ਗਿਆਨੀ ਕਿਰਪਾਲ ਸਿੰਘ ਸ਼ਾਂਤ']

ਇਸਦੀ ਗਲਤ ਵਰਤੋਂ ਕਰਦੀਆਂ ਹਨ । ਜਦੋਂ ਕਿਸੇ ਜ਼ਿਮੀਦਾਰ ਦੇ ਆਪਣੇ ਪਿੰਡ ਪਾਸ ਪਿਸਾਈ ਜਾਂ ਚਿਰਾਈ ਵਗੈਰਾ ਦੀ ਸਹੂਲਤ ਨਹੀਂ ਹੁੰਦੀ ਤਾਂ ਉਹ ਇਸ ਕੰਮ ਲਈ ਆਪਣੀ ਜਿਨਸ ਜਾਂ ਲਕੜੀ ਸ਼ਹਿਰ ਵਿਚ ਲੈ ਜਾਂਦਾ ਹੈ । ਹਾਲਾਂਕਿ ਉਹ ਕੋਈ sale ਨਹੀਂ ਕਰਦਾ ਸਿਰਫ ਪਿਸਾ ਕੇ ਜਾਂ ਚਿਰਾਕੇ ਲੈ ਜਾਂਦਾ ਹੈ ਫਿਰ ਵੀ ਉਸ ਤੋਂ tax ਲੈ ਲਿਆ ਜਾਂਦਾ ਹੈ । ਉਸ ਤੋਂ ਕਮੇਟੀ ਇਹ ਕਹਿਕੇ ਮਸੂਲ ਲੈ ਲੈਂਦੀ ਹੈ ਕਿ ਇਸਦੀ ਸ਼ਕਲ ਬਦਲ ਗਈ ਹੈ ਹਾਲਾਂਕਿ ਉਹ ਸਭ ਕੁਛ ਵਾਪਸ ਲੈ ਜਾਂਦਾ ਹੈ, ਕੋਈ sale ਨਹੀਂ ਕਰਦਾ । ਇਹ ਇਕ ਗਲਤ ਤਰੀਕਾ ਹੈ, ਜ਼ਿਆਦਤੀ ਹੈ ਅਤੇ ਵਾਜਬ ਨਹੀਂ ।

ਸਪੀਕਰ ਸਾਹਿਬ, ਇਸ resolution ਵਿਚ ਜਿਹੜੇ ਇਹ ਲਫਜ਼ ਹਨ ਕਿ ਮੰਡੀਆਂ ਨੂੰ ਮਸੂਲ ਦੀ ਸ਼ਰਹ ਤੋਂ ਬਚਾਇਆ ਜਾਵੇ, ਮੈਂ ਇਸਦੀ ਹਿਮਾਇਤ ਨਹੀਂ ਕਰਦਾ । ਮੈਂ ਇਸਦੇ ਖਿਲਾਫ ਹਾਂ ਕਿਉਂਕਿ ਮੈਂ ਚਾਹੁੰਦਾ ਹਾਂ ਕਿ ਇਹ tax ਮੰਡੀਆਂ ਤੇ ਲਗਣਾ ਚਾਹੀਦਾ ਹੈ ਕਿਉਂਕਿ ਨਹੀਂ ਤਾਂ ਦੂਜੇ taxes ਦੀ ਤੇਜ਼ ਤਲਵਾਰ ਵੀ ਤਾਂ ਲਟਕ ਰਹੀ ਹੈ । ਇਸ ਲਈ ਇਹ ਮਹਿਸੂਲ ਸਰਕਾਰੀ ਖ਼ਜ਼ਾਨੇ ਵਿਚ ਪਾ ਦਿੱਤਾ ਜਾਵੇ ਅਤੇ ਜੋ ਨਿਤ ਨਵੇਂ tax ਸਰਕਾਰ ਲਾਉਂਦੀ ਹੈ ਉਨ੍ਹਾਂ ਦਾ ਹੋਰ ਭਾਰ ਲੋਕਾਂ ਤੇ ਨਾ ਪਾਇਆ ਜਾਵੇ । ਇਸ ਮਸੂਲ ਨੂੰ ਖਜ਼ਾਨੇ ਵਿਚ ਪਾ ਕੇ ਪਰਬੰਧ ਚਲਾਉਣ ਅਤੇ development schemes ਵਿਚ ਵਰਤ ਕੇ ਲੋਕਾਂ ਵਿਚ ਵੰਡ ਦਿੱਤਾ ਜਾਵੇ । ਜੇਕਰ ਇਹ tax ਨਾ ਰਿਹਾ ਤਾਂ ਹੋਰ tax ਲੋਕਾਂ ਤੇ ਲਗ ਜਾਣਗੇ । ਇਸ ਲਈ ਇਸ ਖਜ਼ਾਨੇ ਵਿਚ ਪਾਕੇ ਬਲਾਕਾਂ ਮੁਤਾਬਕ distribute ਕੀਤਾ ਜਾਵੇ । ਇਸ ਤਰ੍ਹਾਂ ਕਰਨ ਨਾਲ ਇਕ ਅੜਚਨ ਆਵੇਗੀ । Municipalities ਵਿਚ ਚੁਣਾਵ ਕਰਾਉਣ ਦਾ ਜਿਹੜਾ ਪਰਬੰਧ ਹੈ ਉਥੇ ਦੇ ਜੋ ਕੰਮ ਕਰਨ ਵਾਲੇ Executive Officers ਹਨ ਉਨ੍ਹਾਂ ਦੀ ਇਹ duty ਹੋ ਜਾਵੇ ਕਿ ਉਹ ਚੰਗੀ ਤਰ੍ਹਾਂ ਇਸ ਕੰਮ ਨੂੰ control ਕਰਨ । ਪਰ ਇਹ ਗੱਲ ਜ਼ਰੂਰ ਹੋ ਜਾਵੇਗੀ ਕਿ ਜੇਕਰ ਇਹ ਰਕਮ ਖਜ਼ਾਨੇ ਵਿਚ ਜਾਵੇਗੀ ਤਾਂ ਉਥੇ ਦੇ ਪਰਬੰਧਕ ਦਿਲਚਸਪੀ ਨਹੀਂ ਲੈਣ ਲਗੇ । ਜੇਕਰ ਅਜੇਹੀ ਹਾਲਤ ਹੋ ਜਾਵੇ ਤਾ ਉਨ੍ਹਾਂ ਦੀ election ਨਾ ਕਰਵਾਈ ਜਾਵੇ । ਸਾਰਾ ਪਰਬੰਧ ਗੌਰਮਿੰਟ ਆਪਣੇ ਹਥ ਵਿਚ ਲੈ ਲਵੇ । ਇਸ ਨਾਲ ਹੋਰ ਵੀ ਫਾਇਦਾ ਹੋਵੇਗਾ । ਅਜ ਜਿਸ ਤਰ੍ਹਾਂ ਹਰ Act ਵਿਚ ਤਰਮੀਮ ਹੋ ਰਹੀ ਹੈ ਇਸੇ ਤਰ੍ਹਾਂ ਇਸ ਪਾਸੇ ਵੀ ਤਰਮੀਮ ਕਰਨੀ ਚਾਹੀਦੀ ਹੈ ਕਿ ਇਹ ਜੋ ਕਿਸਾਨ ਤੇ tax ਤੇ tax ਲਗ ਰਹੇ ਹਨ, ਇਨ੍ਹਾਂ ਦਾ ਫਾਇਦਾ ਕਿਸਾਨ agriculturist ਨੂੰ ਵੀ ਹੋਣਾ ਚਾਹੀਦਾ ਹੈ । ਇਸ ਚੀਜ਼ ਨੂੰ Municipalities ਦੇ ਰਹਿਮ ਤੇ ਨਾ ਛਡਿਆ ਜਾਵੇ ਕਿ ਉਹ ਇਸ ਨੂੰ ਜਿਥੇ ਚਾਹੁਣ ਖਰਚ ਕਰਨ । ਸਰਕਾਰ ਸਾਰੀਆਂ Municipalities ਦਾ ਪਰਬੰਧ ਆਪਣੇ ਹਥ ਵਿਚ ਲੈ ਲਵੇ । ਇਨ੍ਹਾਂ ਨੂੰ semi-government bodies ਨਾ ਸਮਝਿਆ ਜਾਵੇ । Government ਦਾ ਇਕ department ਬਣਾਕੇ ਸਾਰਾ ਮਸੂਲ ਖਜ਼ਾਨੇ ਵਿਚ ਜਾਵੇ ਅਤੇ ਲੋਕਾਂ ਨੂੰ ਦੂਜੇ ਕੁਝ taxes ਤੋਂ ਛੁਟਕਾਰਾ ਦਿਵਾਇਆ ਜਾਵੇ । ਇਨ੍ਹਾਂ ਸ਼ਬਦਾਂ ਨਾਲ ਮੈਂ ਇਸ resolution ਦੀ ਤਾਈਦ ਕਰਦਾ ਹਾਂ ।

**Sardar Rajinder Singh** : On a point of Order, Sir. There is no quorum again in the House.

(*The lobby bells were then rung.*)

**Chaudhri Shri Chand:** Then the House should adjourn. There is no quorum in the House.

**Mr. Deputy Speaker:** There is quorum in the House.

**चौधरी सिरी चन्द (बहादुरगढ़)** : साहिबे सदर, आज जो हमारे दिहातों के हमदर्द थे उनमें से कोई दिखाई नहीं देता। सारे ही चले गए हैं। जब दिहात में फसाद और झगड़ा कराने का वक्त आता है और तफरका पैदा करना होता है तो यह हमारे साथी सब के सब दिहातियों के वकील बन कर खड़े हो जाते हैं कि हम तुम्हारे वकील हैं तुम्हारे हमदर्द हैं। लेकिन जब कोई ऐसा मसला यहाँ पर आ जाता है जिस से शहर वालों को कुछ नुकसान होने का डर होता है तो यह साथी हमेशा यह कोशिश करते हैं कि वह गैर-हाज़िर हो जाएं या खामोश बैठे रहें। जब हम में से कोई इस तरह की बात कहता है तो हम पर इलज़ाम लगाया जाता है कि आप ज़मींदार और गैर-ज़िमींदार में तमीज़ करते हैं। तफरका पैदा करते हैं लेकिन मुशकिल यह होती है कि जब इस किस्म की बात हो तो बोलना ही पड़ता है।

साहिबे सदर आप शहरों और दिहातों की हालत को देखें हम कहते तो हैं कि Socialist Pattern of Society हम ला रहे हैं लेकिन कैसे ? अगर शहरों से कुछ दौलत दिहातों में चली जाती तो शायद इस pattern को कायम करना आसान होता, लेकिन कोशिश अब भी यही है और पिछले दस साल से हम ने देखा है कि taxes के बारे में दिहातों के ऊपर सारे का सारा बोझ डाला जाता रहा है। अगर कोई टैक्स लगाने होते तो दिहातों के खिलाफ, अगर कोई फसाद करवाने होते तो दिहातियों के खिलाफ, अगर कभी किसी ने शहर वालों के खिलाफ कोई arguments दिए तो उसी वक्त कहा जाता है कि इस बात से गवर्नमैन्ट बदनाम हो जाएगी। शहर वाले यह कह देंगे वह कह देंगे। वह अखबारों के मालिक हैं। Public platforms पर उनका कब्ज़ा है। इस लिए ऐसा नहीं हो सकता और फिर अगर दिहात वालों ने ज़्यादा कहा तो उनकी तसल्ली करवाने के लिए ज़्यादा से ज़्यादा उस measure को postpone करने की कोशिश की जाती है।

साहिबे सदर, मैं ने नहीं देखा कि दिहात में लोग दिन में बेकार बैठे हों। लेकिन आप ज़रा दिहात में जाएं। आप तो खैर जानते ही हैं। शहर में भी जाएं और देखें कि हालात में कितना इख्तलाफ़ है। शहर में रोशनी है, नलके हैं, मोटरें और बिजली के पंखे हैं, सड़कें हैं, लेकिन दिहात में न सड़क है, न रोशनी है और न नलके और न मोटरें हैं। शहर की हालत यह है कि अगर आपकी एक सूई भी गिर जाए तो आप उठा सकते

[चौधरी श्री चन्द]

है लेकिन दिहात में अगर किसी का हल्ल गिर जाए तो भी नहीं मिलने पाता । हम ने यहां चण्डीगड़ में देखा है कि जहां गधे भी नही रहते वहां पर रात भर रोशनी रहती है और दिहात में खाने के वक्त भी दिया नहीं जलता । यह हालत है । यह difference है दिहात की जिन्दगी में और शहर के जीवन में । फिर कहा जाता है कि हम दिहात में और शहर में तफरका पैदा करने की कोशिश करते हैं । क्या आप जानते हैं कि देहात वाले बेकार नहीं बैठे रहते । रात दिन पसीना एक करके काम करते हैं लेकिन खाने को उन्हें नसीब नहीं होता । आपको तो डिप्टी स्पीकर साहिब, पता और तजरुबा है कि जब शहर में लू चलती है गर्मी का मौसम है तो दिहात वाला पैली में काम करता है । वह ईख के खेत में काम करता है, जाड़े में और गर्मी में लेकिन उसे खाना तक नसीब नहीं होता ।

आप शहरों में देखें बड़े बड़े महल और Buildings बनीं हुई हैं और जहां शहर में कच्चा मकान कोई देखने को नज़र नहीं आता इसी तरह दिहात में कोई पक्का मकान नज़र नहीं आता, इसकी वजह क्या है ? इस की वजह यह है कि देहात वाला कमाता रहता है लेकिन शहरों वाले उस देहाती की सारी कमाई को इधर उधर करके अपने घर में डाल लेता है । जब तक पैली में है उस वक्त तक देहात वाले का, और जब पैली से निकला तो शहर वाले का बन गया । जब कपास तैयार होती है तो लाला गड्डा लेकर वहां पहुंच जाता है और अगर चौधरी गड्डा लेकर मण्डी में पहुंच जाता है तो वहां पर नीलामी शुरू कर दी जाती है । चार आने छः आने बोली शुरू होती है । चौधरी तो यह समझता नहीं कि यह क्या बोली है । नीलामी के बाद जो कुछ उसे देते हैं वह ले लेता है । जब शाम को उसे पता चलता है कि 40 मन कपास लाया था 36 मन निकली तो वह शहर वाले को कहता है कि मैं तो 40 मन लाया था । और देहात के लाले से तुलवाया था । लेकिन शहर वाला जवाब देता है कि चौधरी तुम्हारे बट्टे और होते हैं । यहां तो लोहे के बाट हैं यहां ठीक तुलता है । तो देहात की agricultural produce को इस तरीके से शहर वाले लेते हैं । हमने अपनी आंखों से देखा है कि अगर कोई औरत गठड़ी बांध कर शहर में दाखिल हो तो उसे मासूल चुंगी पर रोक लिया जाता है और उस से मुजरिम की तरह सलूक किया जाता है । गठड़ी खोल कर हरेक चीज़ बखेर दी जाती है । अगर वह कोई चूर्मा साथ लाई है तो उसे कुत्ता खाता है । कपड़ों को फैंकते हैं । कोई चीज़ भी लाई हो, गुड़ हो खाने को और कोई चीज़ हो, हरेक पर टैक्स या चुंगी ले लिया जाता है । मगर देहात में जाने वालों पर कोई टैक्स नहीं, अगर इसी तरह देहात वाले सड़क पर एक लकड़ लगा कर बैठ जाएं और टैक्स वसूल करना शुरू कर दें तो हज़ारों रुपया इकट्ठा किया जा सकता है । अगर

शहर वाले ऐसा कर सकते हैं तो क्या देहात वालों को यह हक्क नहीं है। अगर हम देहात वाले भी यह कहना शुरू कर दें कि हम लकड़ लगा कर बैठ जाएंगे और किसी को शहर से देहात में जाने न देंगे, घुसने नहीं देंगे तो आप ही अंदाजा लगाएं कि इस देश की क्या हालत होगी। ऐसी हालत होने पर भी यह कहा जाता है कि गांव वाले ऐसे आदमी हैं कि देहातों और शहरों में तमीज़ करते हैं। लेकिन हम क्या करें हमारे साथ जो सलूक किया जाता है वह किसी से छिपा नहीं। जब कोई देहाती शहर में जो veterinary हस्पताल बनाए गए हैं, अपने बीमार बैल को इलाज के लिए लाता है तो उस पर भी दो आने चार आने ले लिए जाते हैं और अगर यह टैक्स न दिया जाए तो शहर में दाखिल नहीं होने देते। क्या ऐसे जुलम के खिलाफ़ आवाज़ उठानी जुर्म है। इन तमाम टैक्सों का रुपया शहरों में खर्च किया जाता है।

फिर मेरे एक लायक दोस्त ने कहा कि शहर वालों को खर्च करना पड़ता है। इसकी ज़िम्मेदारी किस को है। ठीक है Marketing Committee बनाई गई हैं। किस लिए? इस लिए कि जो बाहर से मण्डी में आए उसके आराम के लिए मुनासिब provisions किए जाएं। मैं challenge करता हूं कि मुझे बताया जाए कि क्या आराम गांव वालों के लिए शहर में बहम पहुंचाया गया है ?

पहले शहरों में पड़ाओ थे, जिन पर बाहर से गड्डे आ कर ठहरते थे। पीने के लिए पानी का इन्तज़ाम था लेकिन आज वे पड़ावों को नीलाम करके शहर वाले खा गए हैं। अब हालत यह है कि अगर सड़क पर गाड़ी खड़ी कर दी जाए तो सिपाही दो चार आने ऐंठ लेता है और एक तरफ़ खड़ी कर ले तो ठेले वाला बैल की टांग ज़खमी कर जाता है। Marketing कमेटियों ने इस बात का कोई इन्तज़ाम नहीं किया हुआ। वहां मोटर खड़ी करने का इन्तज़ाम है, सैर करने वालों के ठहरने के लिए इन्तज़ाम है। क्या मुझे कोई ऐसी Market Committee बताई जा सकती है जिसमें देहात वालों के गड्डे खड़े करने का इन्तज़ाम कर रखा हो। उस बेचारे को सिपाही कहता है कि यहां आप गाड़ी खड़ी नहीं कर सकते और दूसरी तरफ़ जगह नहीं होती। ठेले वाला आकर बैल के पैर ज़खमी कर जाता है। उस को अगर मण्डी से लौटते शाम पड़ जाए तो सिर छुपाने को कोई जगह नहीं होती। यह तो एक मामूली सा resolution है जिसे पास करने में कोई हर्ज नज़र नहीं आता। ऐसी मुश्किलात में डिप्टी स्पीकर साहिब मैं आप को बताऊं कि देहात वाले क्या महसूस करते हैं। पिछले दिनों रोहतक में एक meeting हुई। और वह नियम बनाने जा रहे थे कि हम शहर में आएंगे ही नहीं तो अगर देहात वाले ऐसा नियम बना दें तो आपही बताएं कि शहरों का क्या बनेगा। आज क्या हो रहा है कि हम देहातियों को कोई चीज़ की ज़रूरत है तो

[चौधरी श्री चन्द]

वह शहर के सेठ जी से खरीदें और अगर कोई produce बेचनी है तो भी शहर में आकर सेठ जो के पास बेचें और जो कुछ वह दें ले लें।

देहाती जब किसी काम के लिये शहर में आते हैं तो शहर वाले इन को बेवकूफ समझते हैं। आखिर देहात वालों को नियम बनाना पड़ेगा कि वह शहर में दाखिल न हों। इन शहर वालों को हो क्या गया है कि जो कुछ यह कमायें वह ला कर खर्च करें तो शहरों में, मगर यह शहरी बाहर जाकर तो डरते हैं, दुकान पर यह देहातियों से बात बात में झगड़ते हैं, क्योंकि यह दुकान पर तो शेर होते हैं। मंडी वाले लाखों रुपया देहातियों से कमाते हैं और ऐश करते हैं। उन की आमदनी पर सट्टा खेला जाता है जिसे यह Commercial Depots कहते हैं। और इस से यह लाखों रुपया कमाते हैं। देहातियों को अगर रात शहर में पड़ जाये तो रात काटने के लिये भी इन को कोई जगह नहीं मिलती। अगर किसी की दुकान के आगे भी पड़ने की कोशिश करते हैं तो यह चोर कहलाते हैं। इन से पैसा इकट्ठा करके धर्मशाला बनाई जाती हैं, मगर बरातें तो ठहरा दी जाती हैं, देहातियों को इन में दाखिल नहीं होने दिया जाता। फिर कहते हैं कि इन को देहात से सारी चीज़ें ला कर दो। मगर इन को ठहरने के लिये कोई जगह नहीं, अगर ठहरते भी हैं तो चोर कहलाते हैं। मगर जब देहाती के पास किसी काम के लिये शहरी जाता है तो वह इस के आगे पीछे दौड़ता है। कहता है सेठ जी शर्बत लाऊं। गन्ने का रस लाऊं। क्या आप खीर खायेंगे। दूध पीयेंगे। मगर यह इन के लिये पीने तक का पानी भी नहीं देते। और देहातियों को नफरत की निगाह से देखा जाता है। अनाज लाते हैं तो उन पर Octroi Tax लगाया जाता है। उस अनाज को शहर की आबादी खाती है मगर टैकस इन गांव वालों को देना पड़ता है। इस तरह का सलूक देहातियों से होता है यह सरासर इन के साथ बेइनसाफी है। यह शहरियों को ही चाहिये कि वह अपने रवैया को तबदील करें वरना एक दिन ऐसा आयेगा कि देहातियों को नियम बनाना पड़ेगा कि वह शहर में नहीं जायेंगे। अगर ज़मींदार को कहा जाये कि वह जब Veterinary Hospital में आये तो -/4/- या -/8/- अदा करें तो यह एक बहुत ही बुरी बात होगी। जैसे यह resolution आया है यह पास होना चाहिये। मगर मैं जानता हूं कि Government की तरफ़ से जब यह कहा जायेगा कि इस में कोई कानूनी उलझन है तो बाजवा साहिब इसे वापस ले लेंगे। मैं कहता हूं कि अगर यह वापस ले लिया गया तो इस से भी और ज़्यादा सख्त बिल हम इस हाऊस में लायेंगे। वैसे Government के लिये यह कोई बड़ी बात नहीं है, कोई नया कानून नहीं बनाना, सिर्फ़ इतना ही करना है कि agricultural products पर से यह tax हटा लिया जाये। और यह करना कोई बड़ी बात नहीं है।

**योजना मंत्री** (डाक्टर गोपी चंद भार्गव): डिप्टी स्पीकर साहिब, मुझे यह मान लेना चाहिये, कि आज मैं ने इस प्रस्ताव को, अपनी आदत के खिलाफ, यहां

बैठ कर समझने की कोशिश की है। जितना कुछ इसमें लिखा है वह आसानी से समझा जा सकता है। लेकिन जो दलायल इस की support में दी गई हैं या इस के खिलाफ कही गई हैं, उन को सुन कर मैं यह समझने लगा हूं कि इस प्रस्ताव में वह चीज़ नहीं है जो वह चाहते हैं। जितनी बातें हुईं वह सब देहात पर टैक्स लगाने के लिये ही थीं। यह Octroi Tax Municipal area में कोई चीज़ ले जाने के लिये या कोई चीज़ बाहर लाने के लिये है। यह Tax Municipalities का है, यह Municipal area में रहने वालों का है। यह Government का Tax नहीं है जिस को हम कह दें कि Government देहातियों पर और Tax लगा रही है। आजकल जो कायदा है वह यह है कि जो चीज़ें बाहर से शहर के अंदर दाखिल होती हैं उन की फहरिस्त बनी हुई है। Octroi duty जो ली जाती है वह इस रेट के मुताबिक ली जाती है जो इस में दर्ज है। इस के साथ ही मैं यह भी कहूंगा कि Octroi दो किस्म की होती है। Octroi with refund and Octroi without refund. जो Octroi with refund होता है वह जब कोई चीज़ शहर के अंदर दाखिल होती है तो ले लिया जाता है मगर जब वह उस मयाद के अंदर बाहर जाती है तो Octroi duty refund कर दी जाती है। मगर जो without refund होता है, वह एक दफा लिया जाकर वापस नहीं होता।

Tax जो लिया जाता है यह Municipal administration को चलाने के लिये या वहां की सफाई रखने के लिय, या उस area की सड़कें बनाने के लिये और रोशनी करने कि लिये लिया जाता है। Municipal Tax, Municipal Committees का अपना होता है और दूसरे Taxes जो Government लगाती है वह अलहदा चीज़ है। यह हो सकता है कि Government, Municipal areas मे स्कूल्ज़ को या Municipal Hospital को aid दे दे, लेकिन उस की administration को Municipal Committees ही run करती है। Government का उस से कोई ताल्लुक नहीं होता। इस तरह से जो काम developments के यहां पर करती है उन का इंतज़ाम Government नहीं बल्कि Municipal Committees ही करती हैं। मगर जो Committees खर्च करती है वह उस को पूरा करने के लिये उस पर टैकस लगाते [illegible] rate होता है, जहां कि लोगों को पानी supply किया जाता है।

जब कोई agricultural product, sale के लिये Market में आती तो एक तो यह तरीका है कि Municipalities की तरफ़ से वह घटा दिया। जाये या यह agricultural चीज़ों पर दूसरी चीज़ों की निसबत कम कर दिया जाये। दूसरा तरीका इस को हटाने का यह है की इन को हटाने के लिये Municipal Committees, Government के पास यह सिफारिश करके

[योजना मंत्री]

भेजें कि यह agricultural products से हटा लिया जाये । Government ने तो इस की sanction ही करनी होती है । Municipal Committees अगर इस किस्म की सिफारिश कर देंगी तो यह हटाया जा सकता है । अगर मैम्बर साहिबान यह चाहते हैं कि ऐसा हो तो member साहिबान municipal committees को मजबूर करें कि वह इस किस्म की move करके Government के पास भेजें। वैसे इस पर Market Committees बनती है जो market को develop करने के लिए खर्च करती हैं। अगर मैं ग़लती नहीं करता अब भाखड़ा बन जायेगा इस से मुल्क की agricultural produce बढ़ जायेगी...

1.00 p. m.

*(The House then adjourned till 2 p. m., on Tuesday, the 25th February, 1957.)*

608 PVS—345—11-2-59—C.,P. and S., Pb., Chandigarh

# Punjab Vidhan Sabha Debates

*25th February, 1958*

2 . 5 . 59 .

VOL. I—NO. 9

## OFFICIAL REPORT

CONTENTS

*Tuesday, 25th February, 1958*




CHANDIGARH
Printed by the Controller, Printing and Stationery, Punjab
1958

Price Rs. 0.75 nP.

# *ERRATA*

## PUNJAB VIDHAN SABHA DEBATES VOL. I, No. 9 DATED 25th FEBRUARY 1958

| *Read* | *For* | *On page* | *Line* |
|---|---|---|---|
| ਨੇ | ਨ | (9)1 | 21 |
| ਕੌਮੀਅਤ | ੌਮੀਅਤ | (9)1 | 23 |
| ਅੰਗਰੇਜ਼ੀ | ਅੰਗਰੇਜ਼ | (9)2 | 6 |
| ਬਾਂਗ | ਵਾਂਗ | (9)2 | 27 |
| ग्राम | पाम | (9)4 | 18 |
| से | स | (9)5 | 24 |
| को | की | (9)6 | 34 |
| ਵਲੋਂ | ਵਲੇਂ | (9)10 | 1 |
| हमारे | हमारु | (9)12 | 24 |
| fill | f ll | (9)13 | 20 |
| still | st ll | (9)13 | 22 |
| greatest | greaest | (9)14 | 5 |

# PUNJAB VIDHAN SABHA

*Tuesday, 25th February, 1958*

*The Vidhan Sabha met in the Assembly Hall, Sector 10, Chandigarh Capital, at 2 p. m. of the clock. Mr. Speaker (Sardar Gurdial Singh Dhillon) in the Chair.*

## REFERENCE TO THE DEATH OF THE LATE MAULANA ABUL KALAM AZAD

**Mr. Speaker :** The hon. Chief Minister will make a reference to the death of the late Maulana Abul Kalam Azad, Union Education Minister.

ਮੁਖ ਮੰਤਰੀ (ਸਰਦਾਰ ਪਰਤਾਪ ਸਿੰਘ ਕੈਰੋਂ): ਸਪੀਕਰ ਸਾਹਿਬ, ਮੈਨੂੰ ਅੱਜ ਬੜੇ ਦੁਖ ਤੇ ਰੰਜ ਨਾਲ ਇਥੇ ਮੌਲਾਨਾ ਅਜ਼ਾਦ, Union Education Minister ਦੀ ਮ੍ਰਿਤਯੂ ਦਾ ਵਰਨਨ ਕਰਨਾ ਪੈ ਰਿਹਾ ਹੈ। ਮੈਂ ਸਮਝਦਾ ਹਾਂ ਕਿ ਮੇਰੇ ਦੇਸ਼ ਨੂੰ ਇਸ ਤੋਂ ਵਧ ਹੋਰ ਕੀ ਦੁਖ ਹੋ ਸਕਦਾ ਹੈ ਕਿ ਜਿਸਦਾ ਇਕ ਰਹਨਮਾ ਤੇ ਉੱਚ ਕੋਟੀ ਦਾ ਲੀਡਰ ਇਸ ਦੁਨੀਆਂ ਵਿਚੋਂ ਉਠ ਗਿਆ ਹੈ। ਮੌਲਾਨਾ ਅਬੁਲਕਲਾਮ ਅਜ਼ਾਦ ਦਾ 69 ਸਾਲ ਦੀ ਆਯੂ ਵਿਚ ਸਾਡੇ ਕੋਲੋਂ ਵਿਛੜ ਜਾਣਾ ਇਕ ਨਿਹਾਇਤ ਰੰਜ ਤੇ ਦੁਖ ਵਾਲੀ ਘਟਨਾ ਹੈ ਕਿਉਂਕਿ ਇਹੋ ਸਾਲ ਸਨ, ਇਹੋ ਘੜੀਆਂ ਸਨ ਜਦੋਂ ਕਿ ਅਸੀਂ ਕਠੇ ਬੈਠ ਕੇ ਆਪਣੇ ਦੇਸ਼ ਦੀ ਤਰੱਕੀ ਤੇ ਕੌਮੀਅਤ ਨੂੰ ਮਜ਼ਬੂਤ ਕਰਨ ਦੇ ਸਾਧਨ ਸੋਚਣੇ ਸਨ। ਅਜ਼ਾਦੀ ਤੋਂ ਬਾਅਦ ਸਾਡਾ ਦੇਸ਼ ਅਜੇ transitional period ਵਿਚੋਂ ਗੁਜ਼ਰ ਰਿਹਾ ਸੀ ਅਤੇ ਇਸ ਵਕਤ ਉਨ੍ਹਾਂ ਦਾ ਹੋਣਾ ਬਹੁਤ ਜ਼ਰੂਰੀ ਸੀ। ਮੌਲਾਨਾ ਆਜ਼ਾਦ ਵਾਹਦ ਸ਼ਖਸੀਆਤ ਸਨ ਜਿਨ੍ਹਾਂ ਨੇ ਕੌਮੀਅਤ ਦੀ ਅਸਲੀ ਰੂਪ ਵਿਚ ਇਥੇ ਜੜ੍ਹ ਲਾਈ ਤੇ ਫਿਰ ਉਸ ਬੂਟੇ ਨੂੰ ਪਰਫੁਲੱਤ ਕਰਨ ਲਈ ਜੋ ਵੀ ਕੁਰਬਾਨੀ ਦੇਣੀ ਪਈ ਉਹ ਦਿੱਤੀ। ਉਨ੍ਹਾਂ ਨੇ ਵਿਦੇਸ਼ੀ ਸਾਮਰਾਜ ਨੂੰ ਕਢਣ ਲਈ ਤਾਂ ਸਿਰ ਧੜ ਦੀ ਬਾਜੀ ਲਾਈ ਹੀ ਸੀ ਪਰ ਮੈਂ ਸਮਝਦਾ ਹਾਂ ਕਿ ਉਸਦੇ ਨਾਲ ਨਾਲ ਕੌਮੀਅਤ ਨੂੰ ਪੈਦਾ ਕਰਦੇ ਜਾਣਾ ਤੇ ਉਸ ਨੂੰ ਤਰੱਕੀ ਦਿੰਦੇ ਜਾਣਾ, ਕੌਮੀਅਤ ਦੇ ਬੂਟੇ ਨੂੰ ਲਾ ਕੇ ਉਸਨੂੰ ਪਰਫੁਲਤ ਕਰਦੇ ਜਾਣਾ ਇਕ ਬੜੀ ਬਹਾਦਰੀ ਦੀ ਗੱਲ ਹੈ ਜਿਹੜੀ ਉਨ੍ਹਾਂ ਨੇ ਕੀਤੀ। ਬਚਪਨ ਤੋਂ ਹੀ ਮੌਲਾਨਾ ਸਾਹਿਬ ਅੰਗਰੇਜ਼ੀ ਸਾਮਰਾਜ਼ ਤੋਂ ਅੱਕੇ ਹੋਏ ਸਨ। ਛੋਟੀ ਉਮਰ ਤੋਂ ਹੀ ਉਨ੍ਹਾਂ ਦੇ ਦਿਲ ਵਿਚ ਜਜ਼ਬਾ ਸੀ, ਉਮੰਗ ਸੀ ਕਿ ਦੇਸ਼ ਨੂੰ ਆਜ਼ਾਦ ਕਰਾਣਾ ਹੈ। ਉਨ੍ਹਾ ਨੇ ਦੇਸ਼ ਨੂੰ ਆਜ਼ਾਦ ਕਰਾਣ ਲਈ ਤੇ ਆਪਣੇ ਇਨ੍ਹਾਂ ਖਿਆਲਾਤ ਨੂੰ ਪ੍ਰਗਟ ਕਰਨ ਲਈ ਲੜਾਈ ਦੇ ਦਿਨਾਂ ਵਿਚ 1914--18 ਦੇ ਦਿਨਾਂ ਵਿਚ ਆਪਣਾ ਇਕ ਅਖਬਾਰ ਕਢ ਕੇ ਪਰਚਾਰ ਕਰਨਾ ਸ਼ੁਰੂ ਕੀਤਾ। ਮੌਲਾਨਾ ਸਾਹਿਬ ਦੇ ਅਖ਼ਬਾਰ ਦੀ ਵਿਦੇਸ਼ੀ ਹਕੂਮਤ ਤਾਬ ਨ ਲਾ ਸਕੀ ਤੇ ਉਨ੍ਹਾਂ ਦੇ ਖਿਆਲਾਤ ਨੇ ਹਕੂਮਤ ਦਾ ਤਖਤਾ ਹਿਲਾ ਦਿੱਤਾ। ਆਖਰ ਉਨ੍ਹਾਂ ਨੂੰ ਨਜ਼ਰ ਬੰਦ ਕਰ ਦਿੱਤਾ ਗਿਆ ਤੇ ਚਾਰ ਪੰਜ ਸਾਲ ਜੇਲ ਵਿਚ ਰਖਿਆ। ਫੇਰ ਜਿਸ ਵਕਤ ਲੜਾਈ ਖਤਮ ਹੋਈ ਤੇ ਇਥੇ ਪੰਜਾਬ ਵਿਚ ਤਸ਼ਦੱਦ ਹੋਇਆ ਅਤੇ ਗਾਂਧੀ ਜੀ ਨੇ ਕਾਂਗਰਸ ਦੀ ਸਹੀ ਮਾਇਨਿਆਂ

[ਮੁਖ ਮੰਤਰੀ]

ਵਿਚ ਬਾਗ ਡੋਰ ਸੰਭਾਲੀ ਤਾਂ ਮੌਲਾਨਾ ਸਾਹਿਬ ਨੇ ਗਾਂਧੀ ਜੀ ਦਾ ਪੂਰਾ ਸਾਥ ਦਿੱਤਾ । ਉਸ ਵਕਤ ਤੋਂ ਸਮਝਿਆ ਜਾਂਦਾ ਹੈ ਕਿ ਸਾਡੀ ਅਜ਼ਾਦੀ ਦੀ ਲੜਾਈ ਨੇ ਇਕ serious ਪਾਸਾ ਲੈ ਲਿਆ । ਤੁਸੀਂ ਵੇਖੋ ਕਿ ਉਨ੍ਹਾਂ ਨੇ ਕਿਸ ਤਰ੍ਹਾਂ ਮੁਸਲਿਮ ਜਨਤਾ ਨੂੰ ਆਪਣੇ ਵਲ ਖਿਚਿਆ ਜਿਹੜੀ ਕਿ ਅੰਗਰੇਜ਼ ਦੀ ਝੋਲੀ ਵਿਚ ਪੈਣਾ ਚਾਹੁੰਦੀ ਸੀ, ਕਿਸ ਤਰ੍ਹਾਂ ਹਿੰਦੂ ਜਨਤਾ ਨੂੰ ਮੋੜਿਆ ਜਿਹੜੀ ਕਿ ਅੰਗਰੇਜ਼ ਨਾਲ ਮਿਲਕੇ ਰਾਜ ਕਰਨਾ ਚਾਹੁੰਦੀ ਸੀ ਤੇ ਕਿਸ ਤਰ੍ਹਾਂ ਸਿਖਾਂ ਨੂੰ ਪਰੇਰਿਆ ਜਿਨ੍ਹਾਂ ਨੇ ਕਿ ਅੰਗਰੇਜ਼ ਤਾਕਤ ਨਾਲ ਆਪਣੇ ਆਪ ਨੂੰ ਜੋੜਨਾ ਚਾਹਿਆ ਸੀ । ਉਨ੍ਹਾਂ ਨੇ ਜਿਸ ਤਰ੍ਹਾਂ ਕਿ ਕਾਂਗਰਸ ਦਾ ਅਕੀਦਾ ਹੈ ਤੇ ਜਿਸ ਤਰ੍ਹਾਂ ਆਜ਼ਾਦੀ ਲੈਣ ਲਈ ਕੀਤਾ ਜਾਂਦਾ ਹੈ ਸਭ ਧਰਮਾਂ ਨੂੰ, ਮਜ਼ਹਬਾਂ ਨੂੰ ਕਠੇ ਕੀਤਾ । ਇਹ ਮੌਲਾਨਾ ਸਾਹਿਬ ਦੀ ਹਸਤੀ ਸੀ ਕਿ ਜਿਨ੍ਹਾਂ ਨੇ ਸਭ ਧਰਮ ਵਾਲਿਆਂ ਨੂੰ ਪਰੇਰਨਾ ਦਿੱਤੀ ਤੇ ਸਭ ਨੂੰ ਆਪਣੀ ਵਲ ਖਿਚ ਕੇ ਤੇ ਆਪ ਸਭ ਦੇ ਅੱਗੇ ਲਗ ਕੇ ਅਵਾਜ਼ਾ ਦਿੱਤਾ ਅਤੇ ਇਹ ਉਸ ਅਵਾਜ਼ੇ ਦਾ ਹੀ ਨਤੀਜਾ ਹੋਇਆ ਕਿ ਜਥੇਬੰਦੀ ਮੁਜ਼ਬੂਤ ਹੁੰਦੀ ਗਈ ਤੇ ਦਿਨ ਬਦਿਨ ਆਜ਼ਾਦੀ ਦੀ ਲੜਾਈ ਤੇਜ਼ ਹੁੰਦੀ ਗਈ । ਅਣਗਿਣਤ ਔਕੜਾਂ ਤੇ ਮੁਸ਼ਕਿਲਾਂ ਦੇ ਬਾਵਜੂਦ ਉਨ੍ਹਾਂ ਦਾ ਕਦਮ ਅੱਗੇ ਹੀ ਗਿਆ । 1923 ਵਿਚ ਉਹ ਪਹਿਲੀ ਵਾਰ ਕਾਂਗਰਸ ਦੇ ਪਰਧਾਨ ਬਣੇ । ਕਿਹਾ ਜਾਂਦਾ ਹੈ ਕਿ ਇਨ੍ਹਾਂ ਤੋਂ ਘਟ ਆਯੂ ਦਾ ਹੋਰ ਕੋਈ ਵੀ ਸਜਨ ਕਾਂਗਰਸ ਦਾ ਪਰਧਾਨ ਨਹੀਂ ਬਣਿਆ ਹੈ । ਪੰਡਤ ਜਵਾਹਰ ਲਾਲ ਨਹਰੂ ਜੀ ਨੇ ਵੀ ਕਿਹਾ ਹੈ ਕਿ ਲੋਕ ਗਲਤ ਕਹਿੰਦੇ ਹਨ ਕਿ ਜਵਾਹਰ ਲਾਲ ਹੀ ਸਭ ਤੋਂ ਛੋਟੀ ਉਮਰ ਦਾ ਕਾਂਗਰਸ ਪਰਧਾਨ ਬਣਿਆ ਸੀ ਅਸਲ ਵਿਚ ਮੌਲਾਨਾ ਅਜ਼ਾਦ ਹੀ ਸਨ ਜਿਹੜੇ ਕਿ ਸਭ ਤੋਂ ਛੋਟੀ ਉਮਰ ਵਿਚ ਕਾਂਗਰਸ ਪਰਧਾਨ ਬਣੇ ਸਨ । ਮੌਲਾਨਾ ਸਾਹਿਬ ਨੇ ਸਾਰੇ ਦੇਸ਼ ਵਿਚ ਘੁਮ ਫਿਰ ਕੇ ਚੱਕਰ ਲਗਾ ਕੇ, ਆਪਣੀ ਲਿਖਤ ਦੇ ਨਾਲ, ਆਪਣੀ ਕਿਤਾਬਾਂ ਦੇ ਨਾਲ, ਆਪਣੇ ਫਲਸਫੇ ਦੇ ਜ਼ੋਰ ਨਾਲ ਤੇ ਆਪਣੀ ਸਾਫ ਦਿਲੀ, ਸਾਫ ਗੋਈ ਦੇ ਜ਼ੋਰ ਨਾਲ ਲੋਕਾਂ ਵਿਚ ਇਕ ਨਵੀਂ ਰੂਹ ਪੈਦਾ ਕੀਤੀ ਤੇ ਉਨ੍ਹਾਂ ਨੂੰ ਸੰਗਠਿਤ ਕੀਤਾ । ਉਨ੍ਹਾਂ ਨੇ ਹਰ ਪੇਚੀਦਾ ਤੋਂ ਪੇਚੀਦਾ ਮਸਲੇ ਨੂੰ ਬੜੇ ਸਿਆਣੇ ਢੰਗ ਨਾਲ ਸੁਲਝਾਇਆ । ਉਨ੍ਹਾਂ ਨੇ ਖਿਲਾਫਤ movement ਨੂੰ ਤਕਵੀਅਤ ਦਿੱਤੀ ਅਤੇ ਉਹ ਇਸ ਲਈ ਦਿੱਤੀ ਕਿ ਉਹ ਇਕ ਕੌਮੀ ਤਹਰੀਕ ਸੀ । ਉਨ੍ਹਾਂ ਨੇ ਹਿੰਦੂਆਂ, ਮੁਸਲਮਾਨਾਂ ਤੇ ਸਿਖਾਂ ਜਿਨ੍ਹਾਂ ਨੂੰ ਕਿ ਅੰਗਰੇਜ਼ ਵਖਰੇ ਵਖਰੇ ਕਰ ਰਿਹਾ ਸੀ ਜੋੜ ਦਿਤਾ ਤੇ ਫਿਰ ਖੁਦ ਆਗੂ ਬਣ ਕੇ ਅਤੇ ਇਸ ਜਥੇਬੰਦੀ ਦੇ ਅਗੇ ਹੋ ਕੇ ਇਸ ਆਜ਼ਾਦੀ ਦੀ ਲੜਾਈ ਨੂੰ ਲੜਿਆ ਤੇ ਇਹ ਸਾਰੀ ਚੀਜ਼ ਕੀਤੀ। ਮਹਾਤਮਾ ਗਾਂਧੀ, ਸਰਦਾਰ ਪਟੇਲ ਤੋਂ ਬਾਦ ਇਸ ਤੀਜੀ ਸ਼ਖਸੀਅਤ ਦਾ ਵਿਛੜ ਜਾਣਾ ਮੇਰੇ ਦੇਸ਼ ਲਈ ਇਕ ਕਰੜਾ ਤੇ ਦੁਖਦਾਇਕ ਇਮਤਿਹਾਨ ਹੈ । ਉਹ ਅਦਬ ਦੇ ਮਾਹਰ ਸਨ, ਉਹ ਅਜ਼ਾਦੀ ਦੀ ਵਾਂਗ ਦੇਣ ਵਾਲੇ ਸਨ ਤੇ ਆਜ਼ਾਦੀ ਦੀ ਲੜਾਈ ਫਤਿਹ ਕਰਨ ਵਾਲੇ ਸਨ । ਉਨ੍ਹਾਂ ਨੂੰ ਹਰ ਮਜ਼ਹਬ ਦੇ ਨਾਲ ਪਿਆਰ ਸੀ । ਜਿਹੜੇ ਲੋਕ ਕੌਮੀਅਤ ਦੇ ਜਜ਼ਬੇ ਨੂੰ ਸਹਾਰ ਨਹੀਂ ਸਕਦੇ ਸਨ ਉਨ੍ਹਾਂ ਨੇ ਮੌਲਾਨਾ ਸਾਹਿਬ ਦੇ ਖਿਲਾਫ ਮਾੜੇ ਤੋਂ ਮਾੜੇ ਸ਼ਬਦ ਵੀ ਵਰਤੇ ਪਰ ਉਨ੍ਹਾਂ ਨੂੰ ਕਦੇ ਇਸ ਚੀਜ਼ ਦਾ ਦੁਖ ਨਹੀਂ ਹੋਇਆ । ਉਨ੍ਹਾਂ ਦਾ ਕਦਮ ਹਮੇਸ਼ਾ ਅਗੇ ਹੀ ਵਧਦਾ ਰਿਹਾ। ਸਪੀਕਰ ਸਾਹਿਬ ਕਦੇ ਵਕਤ ਆਉਂਦਾ ਹੈ ਜਦੋਂ ਕਿ ਇਮਤਿਹਾਨ ਹੁੰਦਾ ਹੈ ਬੜੀ ਤੋਂ ਬੜੀ ਸ਼ਖਸੀਅਤ ਦਾ ਇਮਤਿਹਾਨ ਵੀ ਬੜੇ ਤੋਂ ਬੜਾ ਹੋਇਆ ਕਰਦਾ ਹੈ । ਮੌਲਾਨਾ ਅਜ਼ਾਦ ਨੇ ਜਿਸ ਵਕਤ ਕੌਮੀਅਤ ਦੇ ਹਕ ਵਿਚ ਆਵਾਜ਼ ਉਠਾਈ ਤਾਂ ਫਿਰਕਾਦਾਰੀ ਦੀ leadership ਜੱਥੇ ਬਨ ਕੇ ਅਗੇ ਖੜੀ ਹੋ ਗਈ ਪਰ ਉਹ ਮੁਕਾਬਲੇ ਵਿਚ ਪਹਾੜ ਦੀ ਤਰ੍ਹਾਂ ਖੜੇ ਹੋ ਗਏ। ਉਨ੍ਹਾਂ ਦੇ ਧਰਮ ਦੇ ਲੋਕਾਂ ਨੇ ਉਨ੍ਹਾਂ ਨੂੰ ਗਾਲਾਂ ਵੀ ਕਢੀਆਂ, ਬਦਨਾਮੀ ਕੀਤੀ ਤੇ ਹੋਰ ਵੀ ਮਾੜੇ ਤੋਂ ਮਾੜੇ ਸ਼ਬਦ ਉਨ੍ਹਾਂ ਦੇ ਖਿਲਾਫ ਵਰਤੇ ਪਰ ਉਹ ਅਟੱਲ ਰਹੇ । ਜਿਸ ਤਰ੍ਹਾਂ ਹਵਾ ਪਹਾੜਾਂ ਦੇ ਨਾਲ ਟਕਰਾਂਦੀ ਹੈ ਤੇ ਪਹਾੜਾਂ ਦਾ

ਕੁਝ ਨਹੀਂ ਵਿਗਾੜ ਸਕਦੀ ਉਸੇ ਤਰ੍ਹਾਂ ਮੌਲਾਨਾ ਅਬੁਲ ਕਲਾਮ ਆਜ਼ਾਦ ਪਹਾੜ ਦੀ ਤਰ੍ਹਾਂ ਖੜੇ ਰਹੇ ਉਨ੍ਹਾਂ ਦੇ ਦਿਲ ਵਿਚ ਜ਼ਰਾ ਵੀ ਘਬਰਾਹਟ ਨਹੀਂ ਆਈ । ਆਪਣੇ ਧਰਮ ਦੇ ਲੋਕਾਂ ਕੋਲੋਂ ਉਨ੍ਹਾਂ ਨੇ ਚੰਗਾ ਮੁਸਲਮਾਨ ਨਾ ਹੋਣ ਦੇ ਫਤਵੇ ਵੀ ਲਏ ਬਦਨਾਮੀ ਦੇ ਸ਼ਬਦ ਵੀ ਸੁਣੇ ਪਰ ਉਨ੍ਹਾਂ ਦੇ ਦਿਲ ਵਿਚ ਜ਼ਰਾ ਵੀ ਕਮੀ ਨਹੀਂ ਆਈ । ਇਤਨੀ ਦਲੇਰੀ, ਇਤਨੀ ਬਹਾਦੁਰੀ, ਇਤਨੀ ਜੁਰੱਰਤ ਤੇ ਇਤਨੀ ਮਜ਼ਬੂਤੀ ਦਾ ਕਦਮ ਕੌਮੀਅਤ ਲਈ ਕੋਈ ਵਿਰਲਾ ਵਿਰਲਾ ਹੀ ਚੁਕਦਾ ਹੈ । ਇਸ ਵਕਤ ਉਨ੍ਹਾਂ ਦੀ ਦੇਸ਼ ਨੂੰ ਬੜੀ ਲੋੜ ਸੀ । ਜਿਸ ਵਕਤ 1942 ਦੀ ਜੰਗੇ ਆਜ਼ਾਦੀ ਦਾ ਸਮਾਂ ਆਇਆ ਤਾਂ ਉਨ੍ਹਾਂ ਫੇਰ ਆਪਣਾ ਮੋਢਾ ਦਿਤਾ, ਦੇਸ਼ ਆਜ਼ਾਦ ਹੋਇਆ ਤਾਂ ਫਿਰ ਉਨ੍ਹਾਂ ਆਪਣਾ ਮੋਢਾ ਦਿੱਤਾ ਤੇ ਇਹ ਉਸ ਮੋਢੇ ਦਾ ਹੀ ਨਤੀਜ਼ਾ ਹੈ ਕਿ ਅਜ ਮੇਰਾ ਦੇਸ਼ ਆਜ਼ਾਦ ਹੈ । ਮੈਂ ਕਹਾਂਗਾ ਕਿ ਮੌਲਾਨਾ ਸਾਹਿਬ ਦਾ ਨਾਮ ਦੇਸ਼ ਨੂੰ ਆਜ਼ਾਦ ਕਰਾਉਣ ਵਾਲਿਆਂ ਵਿਚ ਉੱਚੇ ਦਰਜੇ ਤੇ ਹੈ ਤੇ ਉਹ ਇਕ ਖਾਸ ਚਮਕ ਦੇ ਨਾਲ ਚਮਕਦਾ ਹੈ । ਉਨ੍ਹਾਂ ਦੀ ਯਾਦ ਜਦੋਂ ਆਂਦੀ ਹੈ ਤਾਂ ਦਿਲ ਨੂੰ ਬੜਾ ਦੁਖੀ ਕਰਦੀ ਹੈ ਪਰ ਕੁਦਰਤ ਦੇ ਕਰਸ਼ਿਆਂ ਹੱਥਾਂ ਅਗੇ ਕੋਈ ਪੇਸ਼ ਨਹੀਂ ਚਲਦੀ । ਅਸੀਂ ਮੌਲਾਨਾ ਸਾਹਿਬ ਦੀ ਯਾਦ ਨੂੰ ਤਾਂ ਹੀ ਚੰਗੀ ਤਰ੍ਹਾਂ ਕਾਇਮ ਰਖ ਸਕਦੇ ਹਾਂ ਜੇਕਰ ਅਸੀਂ ਸਾਰੇ ਇਸ ਦੇਸ਼ ਵਿਚ ਵਸਣ ਵਾਲੇ ਤੇ ਅਸੀਂ ਇਸ ਸੂਬੇ ਦੇ ਖਾਸ ਕਰਕੇ ਆਪਣੀ ਕੌਮੀਅਤ ਦਾ ਸਬੂਤ ਦੇਈਏ । ਉਹ ਸਾਡੀ ਬੇੜੀ ਦੇ ਮਲਾਹ ਸਨ । ਉਨ੍ਹਾਂ ਨੂੰ ਹਰੇਕ ਨਾਲ ਪਿਆਰ ਸੀ ਤੇ ਉਹ ਹਰੇਕ ਦੇ ਦੁਖ ਨੂੰ ਦੂਰ ਕਰਨ ਦਾ ਜਤਨ ਕਰਦੇ ਸਨ Minorities ਤਾਂ ਖਾਸ ਤੌਰ ਤੇ ਉਨ੍ਹਾਂ ਨੂੰ ਵੇਖ ਕੇ ਸਬਕ ਲੇਂਦੀਆਂ ਸਨ । ਜੇ ਕੋਈ ਵੀ ਦੁਖੀ ਉਨ੍ਹਾਂ ਦੇ ਪਾਸ ਗਿਆ ਤੇ ਉਨ੍ਹਾਂ ਦਾ ਦਰਵਾਜ਼ਾ ਖਟਖਟਾਇਆ ਤਾਂ ਉਹ ਫ਼ੌਰਨ ਮਦਦ ਲਈ ਹਾਜ਼ਰ ਹੋ ਜਾਂਦੇ ਸਨ । ਉਨ੍ਹਾਂ ਦਾ ਦਰਵਾਜ਼ਾ ਹਰੇਕ ਲਈ ਖੁਲ੍ਹਾ ਰਹਿੰਦਾ ਸੀ ਪਰ ਇਹ ਉਨ੍ਹਾਂ ਦਾ ਪ੍ਰਣ ਸੀ ਕਿ ਕਿਸੇ ਵੀ minority ਨੂੰ ਰੁਸ ਕੇ ਨਹੀਂ ਜਾਣ ਦੇਣਾ । ਉਨ੍ਹਾਂ ਨੇ ਹਰੇਕ ਨੂੰ ਪਿਆਰ ਦੇ ਨਾਲ ਇਕੱਠੇ ਕਰਨ ਦੇ ਜਤਨ ਕੀਤੇ । ਉਨ੍ਹਾਂ ਨੇ ਦੇਸ਼ ਦੀ ਹਵਾ ਨੂੰ ਕਾਇਮ ਕਰਕੇ, ਦੇਸ਼ ਨੂੰ ਮਜ਼ਬੂਤ ਕਰਕੇ ਇਸ ਦੇਸ਼ ਦੀ ਆਜ਼ਾਦੀ ਨੂੰ ਸਦਾ ਦੇ ਲਈ ਕਾਇਮ ਕੀਤਾ ਹੈ । ਉਹ ਆਜ਼ਾਦੀ ਤੋਂ ਬਾਅਦ ਇਤਨੇ ਸਾਲ ਰਹੇ ਪਰ ਉਨ੍ਹਾਂ ਦੇ ਦਿਲ ਦੀਆਂ ਉਮੰਗਾਂ ਉਨ੍ਹਾਂ ਦੇ ਨਾਲ ਗਈਆਂ । ਚਾਣ ਚਕ ਹੀ paralysis ਦਾ attack ਹੋਇਆ ਜਿਸ ਨੇ ਕਿ ਉਨ੍ਹਾਂ ਨੂੰ ਸਾਡੇ ਕੋਲੋਂ ਵਿਛੋੜ ਦਿੱਤਾ । ਜਦੋਂ ਵੀ ਕੋਈ ਸਮਾਂ ਆਇਆ ਭਾਵੇਂ ਦੇਸ਼ ਦੀ ਆਜ਼ਾਦੀ ਲਈ ਭਾਵੇਂ ਦੇਸ਼ ਦੀ ਉਸਾਰੀ ਲਈ ਤਾਂ ਉਹ ਸਭ ਤੋਂ ਅਗੇ ਖੜੇ ਹੋ ਜਾਂਦੇ ਸਨ । ਉਨ੍ਹਾਂ ਦੀ ਯਾਦ ਸਾਡੇ ਮਨਾਂ ਵਿਚ ਸਦਾ ਕਾਇਮ ਰਹੇਗੀ । ਉਹ ਦੇਸ਼ ਵਿਚ ਆਜ਼ਾਦੀ ਦੀ ਤਹਰੀਕ ਪੈਦਾ ਕਰਨ ਵਾਲਿਆਂ ਵਿਚ ਇਕ, ਉਸਨੂੰ ਪਰਫੁਲਤ ਕਰਨ ਵਾਲਿਆਂ ਵਿਚ ਇਕ, ਤੇ ਆਜ਼ਾਦੀ ਨੂੰ ਲੈਕੇ ਉਸ ਦੀਆਂ ਜੜ੍ਹਾਂ ਨੂੰ ਮਜ਼ਬੂਤ ਕਰਨ ਵਾਲਿਆਂ ਵਿਚ ਇਕ ਸਨ । ਮੌਲਾਨਾ ਅਬੁਲ ਕਲਾਮ ਆਜ਼ਾਦ ਦੀ ਇਤਨੀ ਉਚੀ ਸ਼ਖਸੀਅਤ ਸੀ ਕਿ ਮੇਰੇ ਦੇਸ਼ ਦਾ ਬੱਚਾ ਬੱਚਾ ਅਜ ਉਨ੍ਹਾਂ ਦੀ ਯਾਦ ਵਿਚ ਰੋ ਰਿਹਾ ਹੈ ਤੇ ਆਉਣ ਵਾਲੀਆਂ ਸਦੀਆਂ ਤੇ ਆਉਣ ਵਾਲੀਆਂ ਨਸਲਾਂ ਉਨ੍ਹਾਂ ਤੇ ਗੌਰਵ ਕਰਨ ਗੀਆਂ । ਉਨ੍ਹਾਂ ਨੂੰ ਇਸਤਰੀ ਦਾ ਫ਼ਿਕਰ ਨਹੀਂ ਸੀ, ਉਨ੍ਹਾਂ ਨੂੰ ਬੱਚਿਆਂ ਦਾ ਫ਼ਿਕਰ ਨਹੀਂ ਸੀ, ਉਨ੍ਹਾਂ ਲਈ ਅਸੀਂ ਸਾਰੇ ਹੀ ਦੇਸ਼ ਵਾਸੀ ਭਾਈਬੰਧ ਤੇ ਬੱਚੇ ਸੀ । ਜੇਕਰ ਮੈਂ ਇਹ ਹਮਦਰਦੀ ਮੌਲਾਨਾ ਸਾਹਿਬ ਦੀ ਮ੍ਰਿਤੂ ਤੇ ਪ੍ਰਗਟ ਕਰਦਾ ਹਾਂ ਤਾਂ ਮੈਂ ਇਹ ਹਮਦਰਦੀ ਇਸ ਦੇਸ਼ ਦੇ ਵਸਣ ਵਾਲਿਆਂ ਨਾਲ ਕਰਦਾ ਹਾਂ । ਪੰਜਾਬ ਵਿਚ ਖਾਸ ਕਰਕੇ ਜਿੰਨੀਆਂ ਵੀ ਉਲਝਣਾਂ ਪੈਦਾ ਹੋਈਆਂ ਉਨ੍ਹਾਂ ਨੂੰ ਸੁਲਝਾਣ ਲਈ ਉਨ੍ਹਾਂ ਨੇ ਵਧ ਵਕਤ

[ਮੁਖ ਮੰਤਰੀ]
ਦਿੱਤਾ ਤੇ ਪੂਰੇ ਜਤਨ ਕੀਤੇ । ਪੰਜਾਬ ਦੇ ਵਿਗੜੇ ਹਾਲਾਤ ਨੂੰ ਠੀਕ ਕਰਨ ਲਈ ਉਹ ਹਰ ਵੇਲੇ ਤਤਪਰ ਰਹੇ ਹਨ । ਪੰਜਾਬ ਵਿਚ ਜਿਥੇ ਕਿ ਲੋਕ ਜਲਦੀ ਹੀ ਧਰਮ ਦਿਆਂ ਜਜ਼ਬਿਆਂ ਥੱਲੇ, ਬੋਲੀ ਦੇ ਜਜ਼ਬਿਆਂ ਥੱਲੇ ਇਕ ਦੂਜੇ ਤੋਂ ਵਿਖਰਨ ਲਈ ਤਿਆਰ ਰਹਿੰਦੇ ਹਨ ਮੌਲਾਨਾ ਸਾਹਿਬ ਨੇ ਬੜਾ ਹਿਤ ਕਰਕੇ ਹਰੇਕ ਨੂੰ ਆਪਣੀ ਅਖਾਂ ਤੇ ਬਿਠਾ ਕੇ, ਬੜੇ ਪਿਆਰ ਤੇ ਨਿਮਰਤਾ ਦੇ ਨਾਲ ਸਮਝਾ ਕੇ ਸਭ ਨੂੰ ਇਕੱਠੇ ਕਰਨ ਦੇ ਜਤਨ ਕੀਤੇ ਹਨ । ਕੋਈ ਥੋੜੇ ਜਿਹੇ ਸਮੇਂ ਤੋਂ ਨਹੀਂ 40 ਸਾਲ ਤੋਂ ਮੌਲਾਨਾ ਸਾਹਿਬ ਨੇ ਇੰਡੀਅਨ ਨੈਸ਼ਨਲ ਕਾਂਗਰਸ ਦੀ ਖਿਦਮਤ ਕੀਤੀ । ਏਨੀ ਲੰਮੀ ਸੇਵਾ ਅੌਰ ਏਨਾ ਜ਼ਿਆਦਾ ਕੰਮ ਦੇਸ਼ ਦੀ ਆਜ਼ਾਦੀ ਲਈ ਕਿਸੇ ਹੋਰ ਹਸਤੀ ਨੇ ਨਹੀਂ ਕੀਤਾ । ਸਪੀਕਰ ਸਾਹਿਬ, ਅਜ ਸਾਰਾ ਹਿੰਦੁਸਤਾਨ ਉਨ੍ਹਾਂ ਦੀ ਰੂਹ ਨੂੰ ਸ਼ਾਂਤੀ ਵਾਸਤੇ ਦੁਆ ਕਰਦਾ ਹੈ ਕਿਉਂਕਿ ਮੌਲਾਨਾ ਸਾਹਿਬ ਦੇਸ਼ ਦੇ ਹਰ ਸ਼ਖਸ਼ ਦੇ ਦਿਲ ਵਿਚ ਸਮਾ ਗਏ ਸੀ ।

**पंडित श्री राम शर्मा** (सोनीपत) : स्पीकर साहिब, अगर्चि यह कुदरती है लेकिन फिर भी इस मुल्क को बद किस्मती समझनी चाहिए कि हमारी कौम का एक इतना बड़ा शानदार स्तून हमारी आंखों के सामने गिर गया है । लोक मान्य तिलक, महात्मा गांन्धी, लाला लाजपत राय, पंडित मदन मोहन मालवीय, सरदार वल्लभ भाई पटेल और अब मौलाना अबुअल कलाम आज़ाद एक एक करके अपना काम करने के बाद हमारी आंखों के सामने से गुज़र गए, मगर हमें कुछ दे गए, हमें कुछ सिखा गए । इतनी बड़ी और बुलन्द शख्सियत आज हिन्दुस्तान में नहीं रही। तो यह तो एक आम रिवाज है कि लोग कह देते हैं कि बड़ा नुक्सान हुआ है, कमी पूरी नहीं हो सकती । लेकिन भारत के प्रधान मन्त्री के अल्फ़ाज़ में हकीकी तौर पर ऐसा नुक्सान हुआ है जिस की तलाफ़ी होना मुश्किल है । मौलाना साहब एक खास शख्सियत के मालक थे । जहां तक मेरा ख्याल है लोकमान्य तिलक के बाद मौलाना अबुअल कलाम आज़ाद ही हैं जो कि एक आला दर्जा के मुदब्बर, राजनीतिज्ञ और सियास्तदान होने के इलावा एक आला पाया के आलम और फिलासफर भी थे। ये दो बातें किसी एक इनसान के अन्दर बड़ी मुश्किल से ढूंढ़ने से मिलती हैं । यही नहीं मौलाना साहिब इल्म के अन्दर वह कमाल की शान रखते थे कि उन को देख कर किसी को यकीन नहीं आता था । मैं ने उन के बारे में पढ़ा है और लोग जानते हैं कि जब लाहौर में मुसलमानों की बड़ी भारी अंजमुन हुई और वहां पर मौलाना साहिब और दीगर काबिल शुअरा सारे मुल्क से बुलाये गए तो उन्हें भी बुलाया गया । वे अंजमुन में शामिल थे । जब मौलाना साहिब ने अपनी नज़म पढ़ी तो हाज़रीन ने यह समझा कि मौलाना आज़ाद खुद नहीं आये उन्हों ने अपने लड़के को भेज दिया । शुरू से ही वे एक आलम, एक विद्वान, एक दार्शनिक, एक फिलासफर की हालत में हिन्दुस्तान के अन्दर नमूदार हुए। वे मक्का में पैदा हुए और पंजाब के खेम करन कस्बा से जो सरहद पर वाक्या है उन का आबाई ताल्लुक है । मैं नहीं कह सकता कि वे वहां पर रहे या नहीं लेकिन इतना ज़रूर है कि मौलाना साहिब का ताल्लुक पंजाब के साथ बहुत ज़्यादा रहा । पंजाब में ही

